ੴ ਸਤਿਗੁਰ ਪ੍ਰਸਾਦਿ ॥

# ਸੋ ਭਗਤ ਸਤਿਗੁਰ ਮਨਿ ਭਾਏ


ਸੰਪਾਦਕ

ਰੂਪ ਸਿੰਘ



ਪ੍ਰਕਾਸ਼ਕ

ਧਰਮ ਪ੍ਰਚਾਰ ਕਮੇਟੀ

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)

ਸ੍ਰੀ ਅੰਮ੍ਰਿਤਸਰ।

***Se Bhagat Satgur Man Bhae***
*Ed. by : Roop Singh*

ਸੇ ਭਗਤ ਸਤਿਗੁਰ ਮਨਿ ਭਾਏ

ਪਹਿਲੀ ਵਾਰ : ਦਸੰਬਰ, ੧੯੯੭, ੫੦੦੦
ਦੂਜੀ ਵਾਰ : ਅਗਸਤ, ੨੦੦੪ ੩੦੦੦

ਸੰਪਾਦਕ : ਰੂਪ ਸਿੰਘ
ਪ੍ਰਕਾਸ਼ਕ : ਸਕੱਤਰ ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ
ਛਾਪਕ : ਗੋਲਡਨ ਆਫ਼ਸੈਟ ਪ੍ਰੈਸ, (ਸ਼੍ਰੋਮਣੀ ਗੁ: ਪ੍ਰ: ਕਮੇਟੀ)
ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ।
ਫੋਨ ਨੰ: ੨੫੪੦੯੪੯

# ਤਤਕਰਾ

# ਸੰਦੇਸ਼

ਭਗਤੀ ਲਹਿਰ ਦੇ ਅਨੁਭਵੀ ਮਹਾਂਪੁਰਸ਼ਾਂ ਵਿੱਚੋਂ ਪੰਦਰਾਂ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਇਹ ਉਹ ਭਗਤ ਹਨ ਜਿਨ੍ਹਾਂ ਨੇ ਆਪਣੇ ਸਮੇਂ ਜਾਤ-ਪਾਤ, ਊਚ-ਨੀਚ, ਵਹਿਮਾਂ-ਭੇਖਾਂ, ਭਰਮਾਂ-ਪਖੰਡਾਂ, ਕਰਮ-ਕਾਂਡਾਂ ਦਾ ਭਰਪੂਰ ਖੰਡਨ ਕੀਤਾ ਅਤੇ ਕਰਤਾ ਪੁਰਖ ਵਾਹਿਗੁਰੂ ਦਾ ਨਾਮ ਸਿਮਰਨ ਕਰ ਕੇ ਮਨੁੱਖ ਨੂੰ ਉੱਚੇ ਗੁਣਾਂ ਦੇ ਧਾਰਨੀ ਹੋਣ ਲਈ ਪ੍ਰੇਰਨਾ ਦਿੱਤੀ। ਇਨ੍ਹਾਂ ਭਗਤਾਂ ਵਿੱਚੋਂ ਬਹੁਤੇ ਕਥਿਤ ਨੀਚ ਜਾਤੀਆਂ ਨਾਲ ਸਬੰਧਤ ਸਨ ਪਰ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਸਾਹਿਬ ਜੀ ਨੇ ਇਨ੍ਹਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਭਾਇਮਾਨ ਕਰ ਕੇ ਦਰਸਾ ਦਿੱਤਾ ਕਿ ਗੁਰਮਤਿ-ਵਿਚਾਰਧਾਰਾ ਦਾ ਊਚ-ਨੀਚ ਅਤੇ ਵੰਡ-ਵਿਤਕਰਿਆਂ 'ਚ ਕੋਈ ਵਿਸ਼ਵਾਸ ਨਹੀਂ, ਸਗੋਂ **ਸਭੇ ਸਾਝੀਵਾਲ ਸਦਾਇਨਿ** ਦੇ ਗੁਰਵਾਕ ਅਨੁਸਾਰ ਸਰਬੱਤ ਦੇ ਭਲੇ ਲਈ ਮਨੁੱਖਤਾ ਵਿੱਚੋਂ ਸਮੂਹ ਵਿਤਕਰੇ ਤੇ ਵਖਰੇਵੇਂ ਦੂਰ ਕਰਨਾ, **ਨਾਨਕ ਨਿਰਮਲ ਪੰਥ** ਦਾ ਉਦੇਸ਼ ਹੈ।

ਮੈਨੂੰ ਹਾਰਦਿਕ ਖੁਸ਼ੀ ਹੈ ਕਿ 'ਗੁਰਮਤਿ ਪ੍ਰਕਾਸ਼' ਦੇ ਸੰਪਾਦਕ ਸ੍ਰ: ਰੂਪ ਸਿੰਘ ਨੇ ਇਨ੍ਹਾਂ ਭਗਤਾਂ ਦੇ ਜੀਵਨ-ਦਰਸ਼ਨ ਤੇ ਬਹੁਮੁੱਲੀ ਦੇਣ ਬਾਰੇ ਵੱਖ-ਵੱਖ ਲੇਖਕਾਂ ਵੱਲੋਂ ਲਿਖੇ ਲੇਖਾਂ ਨੂੰ ਸੰਪਾਦਿਤ ਕਰ ਕੇ ਕਿਤਾਬੀ ਰੂਪ ਦੇਣ ਦਾ ਉਪਰਾਲਾ ਕੀਤਾ ਹੈ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਇਸ ਪੁਸਤਕ ਨੂੰ ਜਗਿਆਸੂ ਪਾਠਕਾਂ ਤੱਕ ਪਹੁੰਚਾ ਕੇ ਮਾਣ ਮਹਿਸੂਸ ਕਰਦੀ ਹੈ। ਮੈਨੂੰ ਵਿਸ਼ਵਾਸ ਹੈ ਕਿ ਇਸ ਪੁਸਤਕ ਨੂੰ ਪਸੰਦ ਕੀਤਾ ਜਾਵੇਗਾ ਅਤੇ ਇਹ ਇਕ ਸਾਂਭਣਯੋਗ ਸੁਗਾਤ ਹੋਵੇਗੀ।

ਗੁਰੂ ਪੰਥ ਦਾ ਦਾਸ,

ਗੁਰਚਰਨ ਸਿੰਘ ਟੌਹੜਾ

(ਗੁਰਚਰਨ ਸਿੰਘ ਟੌਹੜਾ)

ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ,

ਸ੍ਰੀ ਅੰਮ੍ਰਿਤਸਰ

# ਮੁੱਖ-ਬੰਧ

ਸਿੱਖ ਚਿੰਤਨ ਦੀਆਂ ਦੁਸ਼ਵਾਰੀਆਂ ਦਾ ਪ੍ਰਸੰਗ ਚੁਣੌਤੀਆਂ ਭਰਿਆ ਵੀ ਹੈ ਅਤੇ ਨਾਜ਼ਕ ਵੀ ਹੈ। ਜਿਨ੍ਹਾਂ ਵਿਸ਼ਿਆਂ ਬਾਰੇ ਸਿੱਖ ਆਪਣੀ ਰਾਇ ਪ੍ਰਗਟਾਉਣ ਤੋਂ ਗੁਰੇਜ਼ ਕਰਦਾ ਹੈ, ਉਨ੍ਹਾਂ ਬਾਰੇ ਵਿਰੋਧੀ ਵਧੇਰੇ ਦਲੇਰੀ ਨਾਲ ਕਿੰਤੂ-ਪਰੰਤੂ ਸ਼ੁਰੂ ਕਰ ਦੇਂਦੇ ਹਨ। ਕਈ ਵਾਰ ਤਾਂ ਹਾਲਤ ਇਹ ਹੋ ਜਾਂਦੀ ਹੈ ਕਿ ਸਵਾਲ ਦਾ ਜਵਾਬ ਵਧੇਰੇ ਸਵਾਲਾਂ ਨੂੰ ਜਨਮ ਦੇ ਦੇਂਦਾ ਹੈ। ਗੁਰੂ ਦੇ ਮੋਹ ਵਿੱਚ ਅਤੇ ਕੌਮੀ ਪ੍ਰਸੰਗ ਵਿੱਚ ਸਿੱਖਾਂ ਅੰਦਰ ਇਹ ਪ੍ਰਸ਼ਨ ਪੈਦਾ ਹੋ ਗਿਆ ਸੀ ਕਿ ਕੀ ਭਗਤਾਂ ਦੀ ਬਾਣੀ ਨੂੰ ਗੁਰਬਾਣੀ ਕਿਹਾ ਜਾ ਸਕਦਾ ਹੈ ? ਜੇ ਨਹੀਂ ਕਿਹਾ ਜਾ ਸਕਦਾ ਤਾਂ ਫਿਰ ਭਗਤ ਬਾਣੀ ਨੂੰ ਗੁਰਬਾਣੀ ਦੇ ਤੁੱਲ ਕਿਵੇਂ ਸਮਝਿਆ ਜਾਵੇ ? ਇਹ ਪ੍ਰਸ਼ਨ ਸੁਹਿਰਦਤਾ ਵਿੱਚੋਂ ਪੈਦਾ ਹੋਇਆ ਸੀ ਪਰ ਇਸ ਦਾ ਹੱਲ ਲੱਭਦਿਆਂ-ਲੱਭਦਿਆਂ ਇਸ ਨਾਲ ਸਿਧਾਂਤਕ ਤਨਾਓ ਪੈਦਾ ਹੋ ਗਿਆ। ਸਿੱਖ-ਭਾਈਚਾਰੇ ਅੰਦਰ ਇਕ ਅਜਿਹਾ ਧੜਾ ਪੈਦਾ ਹੋ ਗਿਆ, ਜਿਹੜਾ ਇਥੋਂ ਤਕ ਚਲਾ ਗਿਆ ਕਿ ਜੇ ਭਗਤ-ਬਾਣੀ ਗੁਰਬਾਣੀ ਨਹੀਂ ਹੈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਭਗਤਾਂ ਦੀ ਬਾਣੀ ਦਾ ਕੀ ਕੰਮ ਹੈ ? ਇਸ ਨਾਲ ਸਾਧਾਰਨ ਜਿਹੇ ਪ੍ਰਸ਼ਨ ਦਾ ਸਿੱਟਾ ਇਹ ਨਿਕਲਿਆ ਕਿ ਸਿੱਖ-ਸਿਧਾਂਤ ਨਾਲ ਸਬੰਧਤ ਸੂਖਮ ਸਿੱਖ-ਭਾਵੁਕਤਾ ਹੀ ਪ੍ਰਸ਼ਨ-ਚਿੰਨ੍ਹਾਂ ਦਾ ਸ਼ਿਕਾਰ ਹੋ ਗਈ। ਇਹ ਤਾਂ ਸ਼ੁਕਰ ਦੀ ਗੱਲ ਹੈ ਕਿ ਸਿੱਖ-ਧਰਮ ਵਿੱਚ ਕਿਸੇ ਵਿਅਕਤੀ ਜਾਂ ਅਲਪ-ਸੰਖਿਅਕ ਵਿਅਕਤੀ-ਸਮੂਹ ਨੂੰ ਸਿਧਾਂਤਕ ਫੈਸਲੇ ਜਾਂ ਕੌਮੀ ਸੁਭਾਅ ਨਾਲ ਸਬੰਧਤ ਫੈਸਲੇ ਲੈਣ ਦਾ ਅਧਿਕਾਰ ਹੀ ਪ੍ਰਾਪਤ ਨਹੀਂ ਹੈ। ਫੈਸਲੇ ਲੈਣ ਦੀ ਸ਼ਕਤੀ ਗੁਰੂ-ਖਾਲਸਾ-ਪੰਥ ਕੋਲ ਹੈ। ਗੁਰੂ-ਖਾਲਸਾ-ਪੰਥ ਮਤੇ ਦੇ ਰੂਪ ਵਿਚ ਅਜਿਹਾ ਗੁਰਮਤਾ ਕਰਨ ਦੇ ਗੁਰੂ-ਅਧਿਕਾਰ ਨਾਲ ਵਰੋਸਾਇਆ ਹੋਇਆ ਹੈ, ਜੋ ਕੌਮ ਦੇ ਹਿੱਤ ਵਿਚ ਹੋਵੇ ਅਤੇ ਗੁਰਬਾਣੀ ਦੀ ਭਾਵਨਾ ਦਾ ਅਨੁਸਾਰੀ ਹੋਵੇ। ਪਰੰਪਰਾ ਅਤੇ ਇਤਿਹਾਸ ਜਿਸ ਮਸਲੇ ਦਾ ਹੱਲ ਨਾ ਕਰ ਸਕਣ, ਉਸ ਬਾਰੇ ਗੁਰੂ-ਖਾਲਸਾ-ਪੰਥ ਨੂੰ ਸਕਰਮਕ ਹੋਣਾ ਪੈਂਦਾ ਹੈ। ਗੁਰੂ-ਖਾਲਸਾ-ਪੰਥ ਦੇ ਸਕਰਮਕ ਹੋਣ ਦਾ ਪ੍ਰਸੰਗ ਇਥੇ ਨਹੀਂ ਵੀਚਾਰਿਆ ਜਾ ਰਿਹਾ। ਸੋ ਭਗਤ ਬਾਣੀ ਦੇ ਵਿਰੋਧੀਆਂ ਨੂੰ ਗੁਰੂ-ਖਾਲਸਾ-ਪੰਥ ਨੇ ਸਖ਼ਤੀ ਨਾਲ ਵਰਜ ਦਿੱਤਾ ਸੀ ਅਤੇ ਇਹ ਨਿਰਣਾ ਲਿਆ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 1430 ਪੰਨਿਆਂ ਵਾਲੇ ਪਾਵਨ ਸਰੂਪ ਨਾਲ ਛੇੜ-ਛਾੜ ਕਰਨ ਦਾ ਕਿਸੇ ਨੂੰ ਕੋਈ ਅਧਿਕਾਰ ਹੀ ਨਹੀਂ ਹੈ। ਇਸ ਤੋਂ ਬਾਅਦ ਪ੍ਰੋ: ਸਾਹਿਬ ਸਿੰਘ ਨੇ ਇਸ ਫੈਸਲੇ ਦਾ

ਸਿਧਾਂਤਕ ਪ੍ਰਸੰਗ ਉਸਾਰਨ ਲਈ ਭਗਤ-ਬਾਣੀ ਸਟੀਕ ਤਿਆਰ ਕੀਤਾ। ਇਸ ਨਾਲ ਇਹ ਗੱਲ ਸਥਾਪਤ ਹੋ ਗਈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਭਗਤਾਂ ਦੀ ਬਾਣੀ ਗੁਰੂ-ਸਿਧਾਂਤ ਦੇ ਵਿਰੋਧ ਵਿੱਚ ਨਹੀਂ ਹੈ। ਇਸ ਨਾਲ ਵੀ ਕੁਝ ਵਿਦਵਾਨਾਂ ਦੀ ਤਸੱਲੀ ਨਾ ਹੋਈ ਅਤੇ ਉਨ੍ਹਾਂ ਨੇ ਇਹ ਪ੍ਰਸ਼ਨ ਫਿਰ ਪੈਦਾ ਕਰ ਲਿਆ ਸੀ ਕਿ ਪ੍ਰੋ: ਸਾਹਿਬ ਸਿੰਘ ਦੀ ਧਾਰਨਾ ਨਾਲ ਤਾਂ ਗੁਰਮਤਿ-ਚਿੰਤਨ, ਭਗਤ-ਪਰੰਪਰਾ ਦੀ ਨਿਰੰਤਰਤਾ ਵਿੱਚ ਹੋ ਜਾਵੇਗਾ। ਇਸ ਦਾ ਸੌਖਾ ਹੱਲ ਇਹ ਲੱਭ ਲਿਆ ਗਿਆ ਕਿ ਇਹ ਸਾਬਤ ਕਰਨ ਦਾ ਯਤਨ ਕੀਤਾ ਜਾਵੇ ਕਿ ਭਗਤ ਹੋਏ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਿੱਛੋਂ ਹਨ। ਸੁਹਿਰਦ ਸਿੱਖ ਵਿਦਵਾਨ ਵੀ ਇਸ ਦਾ ਸ਼ਿਕਾਰ ਹੋ ਗਏ ਅਤੇ ਇਹ ਭੁੱਲ ਗਏ ਕਿ ਭਾਈ ਕਾਹਨ ਸਿੰਘ ਜੀ ਨਾਭਾ ਨੇ ਸਿੱਖ ਅਕਾਦਮਿਕ ਜੁਗਤਿ ਦਾ ਤੱਤ ਇਹ ਦੱਸਿਆ ਹੈ ਕਿ ਗੁਰਮਤਿ-ਚਿੰਤਨ ਅੰਦਰ ਦਲੀਲ ਵਿਰੁੱਧ, ਇਤਿਹਾਸ ਵਿਰੁੱਧ ਅਤੇ ਅਸੂਲ ਵਿਰੁੱਧ ਧਾਰਨਾਵਾਂ ਨੂੰ ਮਾਨਤਾ ਨਹੀਂ ਦਿੱਤੀ ਗਈ। ਭਗਤਾਂ ਨੂੰ ਗੁਰੂ ਨਾਨਕ ਸਾਹਿਬ ਦੇ ਚੇਲੇ ਸਾਬਤ ਕਰਨ ਦੇ ਲਾਲਚ ਵਿੱਚ ਜੋ ਵੀ ਦਲੀਲ ਦਿੱਤੀ ਗਈ ਜਾਂ ਦਿੱਤੀ ਜਾਵੇਗੀ, ਉਹ ਨਿਰਸੰਦੇਹ ਭਾਈ ਕਾਹਨ ਸਿੰਘ ਨਾਭਾ ਵੱਲੋਂ ਸਥਾਪਤ ਅਕਾਦਮਿਕ ਜੁਗਤਿ ਦੇ ਜੇ ਸਿੱਧੀ ਵਿਰੋਧ ਵਿੱਚ ਨਹੀਂ ਵੀ ਹੋਵੇਗੀ ਤਾਂ ਵੀ ਤਨਾਓ ਵਿੱਚ ਤਾਂ ਜ਼ਰੂਰ ਹੋਵੇਗੀ। ਭਗਤ-ਬਾਣੀ ਦੇ ਮਸਲੇ ਨੇ ਇਸ ਤਰ੍ਹਾਂ ਸਿੱਖ-ਅਕਾਦਮਿਕਤਾ ਦੇ ਸਾਹਮਣੇ ਜੋ ਚੁਣੌਤੀ ਲੈ ਆਂਦੀ ਸੀ, ਉਸ ਦਾ ਸਾਹਮਣਾ ਕਰਨ ਲਈ ਸਿੱਖ ਵਿਦਵਾਨਾਂ ਨੇ ਲਗਾਤਾਰ ਯਤਨ ਕੀਤੇ ਹਨ ਅਤੇ ਇਹ ਪੁਸਤਕ ਵੀ ਇਕ ਯਤਨ ਹੀ ਸਮਝੀ ਜਾਣੀ ਚਾਹੀਦੀ ਹੈ।

ਇਹ ਸਥਾਪਤ ਸੱਚ ਹੈ ਕਿ ਭਗਤ-ਪਰੰਪਰਾ ਭਾਰਤ ਦੀ ਰਿਸ਼ੀ-ਪਰੰਪਰਾ ਦੇ ਵਿਰੋਧ ਵਿੱਚ ਹੀ ਪੈਦਾ ਹੋਈ ਸੀ ਅਤੇ ਵਿਰੋਧ ਵਿੱਚ ਹੀ ਕੰਮ ਕਰਦੀ ਰਹੀ ਹੈ। ਕਾਰਣ ਇਹ ਹਨ ਕਿ ਭਗਤਾਂ ਨੇ ਜਾਤਮੂਲਕ ਉਤਮਤਾ ਦਾ ਵਿਰੋਧ ਕਰ ਕੇ ਕੁਲ-ਉਤਮਤਾ ਨੂੰ ਮਾਨਤਾ ਨਹੀਂ ਦਿੱਤੀ। ਅਧਿਆਤਮਕਤਾ ਨੂੰ ਕਿਸੇ ਇਕ ਵਰਗ ਦੀ ਇਜਾਰੇਦਾਰੀ ਵੀ ਨਹੀਂ ਮੰਨਿਆ। ਕਰਾਮਾਤ ਨੂੰ ਵੀ ਅਧਿਆਤਮਕ ਚੂਲ ਵਜੋਂ ਪਰਵਾਨ ਨਹੀਂ ਕੀਤਾ। ਵੇਦਾਂ ਦੀ ਸਿਧਾਂਤਕ ਸਿਰਦਾਰੀ ਨੂੰ ਭਗਤੀ-ਚਿੰਤਨ ਦਾ ਆਧਾਰ ਨਹੀਂ ਬਣਾਇਆ। ਰਿਸ਼ੀ-ਪਰੰਪਰਾ ਵਿੱਚ ਇਹ ਸਾਰੀਆਂ ਮਾਨਤਾਵਾਂ ਕਾਇਮ ਹਨ। ਇਹ ਤੇ ਇਹੋ ਜਿਹੀਆਂ ਹੋਰ ਦਲੀਲਾਂ ਇਹ ਸਾਬਤ ਕਰਦੀਆਂ ਹਨ ਕਿ ਭਗਤ-ਪਰੰਪਰਾ ਇਕ ਪਾਸੇ ਰਿਸ਼ੀ-ਪਰੰਪਰਾ ਦੀ ਨਿਰੰਤਰਤਾ ਵਿੱਚ ਨਹੀਂ ਸੀ ਅਤੇ ਦੂਜੇ ਪਾਸੇ ਗੁਰੂ-ਚਿੰਤਨ ਵਾਲੀ ਅਧਿਆਤਮਕ ਸੁਰ ਦੀ ਸੁਤੇ ਹੀ ਅਲਮਬਰਦਾਰ ਸੀ। ਗੁਰੂ ਨਾਨਕ ਦੇਵ ਜੀ ਨਾਲ ਭਗਤਾਂ ਦੇ ਇਸ ਰਿਸ਼ਤੇ ਨੂੰ ਮਾਨਤਾ ਦੇ ਕੇ, ਸਿੱਖ-ਚਿੰਤਨ ਦਾ ਇਕ ਆਧਾਰ ਇਹ ਸਾਹਮਣੇ ਆ ਗਿਆ ਹੈ ਕਿ ਧਾਰਮਿਕ ਉਤਮਤਾ ਨੂੰ ਸਮਕਾਲੀ ਧਰਮਾਂ ਦੇ ਢਾਹੋਵਾੜੇ ਉੱਤੇ ਆਧਾਰਤ ਨਹੀਂ ਕੀਤਾ ਜਾ ਸਕਦਾ। ਇਸ ਗੱਲ ਵਿੱਚੋਂ ਇਹ ਸੱਚ ਆਪਣੇ ਆਪ ਬਾਹਰ ਨਿਕਲ ਆਉਂਦਾ ਹੈ ਕਿ ਜਬਰੀ ਧਰਮ-ਪਰਿਵਰਤਨ ਅਤੇ ਧਾਰਮਿਕ ਦਿਗਵਿਜੈ ਧਰਮ-ਹਿਤੈਸ਼ੀ ਸਰੋਕਾਰ

ਨਹੀਂ ਹਨ, ਸਗੋਂ ਧਰਮ-ਵਿਰੋਧੀ ਮਾਨਤਾਵਾਂ ਹਨ। ਸਿੱਖ-ਚਿੰਤਨ ਨੇ ਇਸ ਨਾਲ ਸਬੰਧਤ ਇਸ ਸਿੱਖ-ਸਿਧਾਂਤ ਨੂੰ ਉਜਾਗਰ ਕਰਨਾ ਹੈ ਕਿ ਧਰਮ ਅਤੇ ਧਾਰਮਿਕਤਾ ਵਿਚ ਢੇਰ ਫਰਕ ਹੈ? ਧਾਰਮਿਕਤਾ ਦੀ ਧਰਮ ਵਾਸਤੇ ਭੂਮਿਕਾ ਇਕ ਸੀਮਾ ਵਿਚ ਅਵੱਸ਼ ਹੈ ਅਤੇ ਇਸ ਸੀਮਾ ਦੀ ਨਿਸ਼ਾਨਦੇਹੀ ਸਿੱਖ-ਧਰਮ-ਚਿੰਤਨ ਵਿਚ ਬਹੁਤ ਖ਼ੂਬਸੂਰਤੀ ਨਾਲ ਹੋ ਗਈ ਹੈ। ਵਿਸ਼ਵ ਵਿਆਪਕਤਾ ਦੇ ਪ੍ਰਸੰਗ ਵਿੱਚ ਧਰਮ ਦੇ ਵਿਸ਼ਵਾਰਥੀ ਆਧਾਰ ਤਲਾਸ਼ਣ ਲੱਗਿਆਂ ਸਿੱਖ-ਧਰਮ ਨੇ ਭਵਿੱਖ-ਮੁਖੀ ਅਤੇ ਕਲਿਆਣਕਾਰੀ ਭੂਮਿਕਾ ਨਿਭਾਉਣੀ ਹੈ। ਇਸ ਨਾਲ ਬਾਣੀ ਅਤੇ ਬਾਣੇ ਨੂੰ ਤਨਾਓ ਵੱਲ ਧੱਕਣ ਦੀ ਅਕਾਦਮਿਕ ਸ਼ੋਸ਼ੇਬਾਜ਼ੀ ਨੂੰ ਵੀ ਠੱਲ੍ਹ ਪੈ ਜਾਣੀ ਹੈ। ਇਹ ਪੁਸਤਕ ਇਸ ਪਾਸੇ ਪ੍ਰਸੰਗ ਪ੍ਰਸਤੁਤੀ ਲਈ ਆਧਾਰ ਅਵੱਸ਼ ਮੁਹੱਈਆ ਕਰਦੀ ਹੈ।

ਇਸ ਪੁਸਤਕ ਵਿਚ ਪੰਝੀ ਸਿੱਖ ਵਿਦਵਾਨਾਂ ਦੇ ਲੇਖ ਸ਼ਾਮਲ ਹਨ ਅਤੇ ਏਨੇ ਵਿਦਵਾਨਾਂ ਨੂੰ ਇਕ ਥਾਂ ਇਕੱਠੇ ਕਰ ਲੈਣ ਦੀ ਸਫਲਤਾ ਵਿੱਚੋਂ ਹੀ ਸ. ਰੂਪ ਸਿੰਘ ਨੂੰ ਵਧਾਈ ਦੇਣੀ ਚਾਹੀਦੀ ਹੈ। ਸਾਰੇ ਹੀ ਲੇਖ ਆਪਣੇ ਆਪ ਵਿਚ ਅਜਿਹੀਆਂ ਪਰਤਾਂ ਹਨ, ਜਿਨ੍ਹਾਂ ਨਾਲ ਭਗਤ-ਬਾਣੀ ਬਾਰੇ ਪ੍ਰਸੰਗ ਸਥਾਪਤ ਕਰਨ ਦਾ ਰਾਹ ਪੱਧਰਾ ਹੋਇਆ ਹੈ। ਅਕਾਦਮਿਕਤਾ ਦੇ ਵਰਤਮਾਨ ਪ੍ਰਸੰਗ ਵਿੱਚ ਅਧਿਆਤਮਕ ਸਰੋਕਾਰਾਂ ਅਤੇ ਧਾਰਮਿਕ ਸਾਹਿਤ ਨੂੰ ਮਾਨਤਾ ਪ੍ਰਾਪਤ ਹੋ ਚੁੱਕੀ ਹੈ। ਅਜਿਹਾ ਨਾ ਕਰਨ ਦੀ ਅਵੱਗਿਆ ਦੀ ਸਜ਼ਾ ਬਹੁਤ ਭੁਗਤ ਲਈ ਹੈ। ਟਕਸਾਲੀ ਜੁਗਤਾਂ ਨੂੰ ਇਸ ਪਾਸੇ ਲਈ ਵਰਤਿਆ ਜਾਣਾ ਚਾਹੀਦਾ ਹੈ। ਇਹ ਖੁਸ਼ੀ ਦੀ ਗੱਲ ਹੈ ਕਿ ਜਥੇਦਾਰ ਗੁਰਚਰਨ ਸਿੰਘ ਟੌਹੜਾ ਦੀ ਅਗਵਾਈ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅਕਾਦਮਿਕ ਉਡਾਰੀਆਂ ਦਾ ਰਾਹ ਰੋਕਣ ਦੀ ਥਾਂ ਸਗੋਂ ਪੱਧਰਾ ਕਰ ਰਹੀ ਹੈ। ਇਸ ਨਾਲ ਪਹਿਲੀ ਵਾਰ ਇਕ ਅਜਿਹਾ ਬੌਧਿਕ ਸਾਹਸ ਸਿੱਖ-ਵਿਦਵਾਨਾਂ ਅੰਦਰ ਪ੍ਰਕਾਸ਼ਮਾਨ ਹੋ ਰਿਹਾ ਹੈ, ਜਿਸ ਨਾਲ ਸ਼ਰਧਾ, ਦਲੀਲ ਅਤੇ ਵਿਰਾਸਤ ਨੂੰ ਇਨ੍ਹਾਂ ਦੇ ਸਬੰਧਤ ਖੇਤਰਾਂ ਦੇ ਘੇਰੇ ਵਿੱਚ ਹੀ ਵਰਤੇ ਜਾਣ ਦਾ ਮਾਹੌਲ ਪੈਦਾ ਹੋਣ ਲੱਗ ਪਿਆ ਹੈ। ਸੂਖਮ ਸਿੱਖ ਸਰੋਕਾਰਾਂ ਨੂੰ ਇਕ ਦੂਜੇ ਦੇ ਤਨਾਓ ਵਿੱਚ ਪਰਵਾਨ ਕਰਨ ਦੀ ਥਾਂ, ਇਕ ਦੂਜੇ ਦੇ ਪੂਰਕ ਵਜੋਂ ਹੀ ਵਰਤਣ ਦੀ ਅਕਾਦਮਿਕਤਾ ਵੱਲ ਇਸ ਪੁਸਤਕ ਵਿਚ ਇਸ਼ਾਰੇ ਹੋ ਗਏ ਹਨ। ਗੁਰੂ ਦੀ ਮਿਹਰ ਨਾਲ ਇਨ੍ਹਾਂ ਪ੍ਰਾਪਤੀਆਂ ਨੂੰ ਲੋੜਵੰਦਾਂ ਤਕ ਲੈ ਕੇ ਜਾਣ ਦੀਆਂ ਯੋਜਨਾਵਾਂ ਵੀ ਸਾਹਮਣੇ ਆ ਰਹੀਆਂ ਹਨ। ਇਸ ਪੁਸਤਕ ਨੂੰ ਭਰਪੂਰ ਬਨਾਉਣ ਵਿਚ ਜਿਨ੍ਹਾਂ ਲੇਖਕਾਂ ਨੇ ਯੋਗਦਾਨ ਪਾਇਆ ਹੈ, ਉਨ੍ਹਾਂ ਸਭ ਦਾ ਸਵਾਗਤ ਹੈ।

ਬਲਕਾਰ ਸਿੰਘ (ਡਾ.)
ਪ੍ਰੋਫੈਸਰ ਤੇ ਡੀਨ
ਪੰਜਾਬੀ ਯੂਨੀਵਰਸਿਟੀ, ਪਟਿਆਲਾ।

# ਦੋ-ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਅੰਦਰ ਛੇ ਗੁਰੂ ਸਾਹਿਬਾਨ, ਪੰਦਰਾਂ ਭਗਤਾਂ, ਗਿਅਰਾਂ ਭੱਟਾਂ ਤੇ ਚਾਰ ਹੋਰ ਅਨੁਭਵੀ ਮਹਾਪੁਰਸ਼ਾਂ ਵਲੋਂ ਉਚਾਰਨ ਕੀਤੀ ਪਵਿੱਤਰ ਬਾਣੀ ਅੰਕਿਤ ਹੈ। ਭਗਤੀ ਲਹਿਰ ਦੇ ਜਿੰਨ੍ਹਾਂ ਪੰਦਰਾਂ ਭਗਤਾਂ ਦੀ ਪਾਵਨ ਬਾਣੀ ਸਤਿਗੁਰੂ ਜੀ ਦੇ ਮਨ ਨੂੰ ਭਾਅ ਗਈ, ਭਾਵ ਗੁਰਮਤਿ ਕਸਵੱਟੀ 'ਤੇ ਪੂਰੀ ਉਤਰੀ, ਉਹੀ ਪ੍ਰਮਾਣਿਕ ਤੇ ਸਦੀਵੀ ਹੋਂਦ ਦਾ ਮਾਣ ਪ੍ਰਾਪਤ ਕਰ ਸਕੀ। ਇਨ੍ਹਾਂ ਭਗਤਾਂ ਦੇ ਜੀਵਨ ਦਰਸ਼ਨ ਸਬੰਧੀ ਬਹੁਤ ਹੀ ਸੀਮਤ ਜਾਣਕਾਰੀ ਪਾਠਕਾਂ ਦੀ ਪਹੁੰਚ ਵਿੱਚ ਸੀ। ਇਸ ਲੋੜ ਨੂੰ ਅਨੁਭਵ ਕਰਦਿਆਂ ਗੁਰਮਤਿ ਪ੍ਰਕਾਸ਼ ਦਾ ਵਿਸ਼ੇਸ਼-ਅੰਕ ਪ੍ਰਕਾਸ਼ਤ ਕੀਤਾ ਗਿਆ, ਜਿਸਦੀ ਮੰਗ ਪਾਠਕ ਨਿਰੰਤਰ ਕਰਦੇ ਰਹੇ। ਪਾਠਕਾਂ ਵਲੋਂ ਮਿਲੇ ਭਰਪੂਰ ਹੁੰਗਾਰੇ ਸਦਕਾ ਹੀ ਕੁਝ ਵਾਧਿਆਂ ਸਮੇਤ ਇਹ ਪੁਸਤਕ **ਸੇ ਭਗਤ ਸਤਿਗੁਰ ਮਨਿ ਭਾਏ** ਦੇ ਰੂਪ ਵਿੱਚ ਪਾਠਕਾਂ ਦੇ ਹੱਥਾਂ ਵਿੱਚ ਹੈ।

ਇਨ੍ਹਾਂ ਭਗਤਾਂ ਦੇ ਜੀਵਨ-ਦਰਸ਼ਨ, ਬਾਣੀ ਤੇ ਵਿਚਾਰਧਾਰਾ ਤੋਂ ਪਾਠਕਾਂ ਨੂੰ ਗਿਆਨ ਭਰਪੂਰ ਰੌਚਕ ਜਾਣਕਾਰੀ ਪ੍ਰਦਾਨ ਕਰਨ ਦਾ ਇਹ ਨਿਮਾਣਾ ਜਿਹਾ ਯਤਨ ਹੈ, ਸੰਪੂਰਨਤਾ ਨਹੀਂ! ਨਿਸ਼ਾਨਾ **ਸਭ ਮਹਿ ਜੋਤਿ ਜੋਤਿ ਹੈ ਸੋਇ** ਦੀ ਨਿਰਮਲ ਵਿਚਾਰਧਾਰਾ ਨੂੰ ਉਜਾਗਰ ਕਰਨ ਲਈ **ਸਭੇ ਸਾਂਝੀਵਾਲ ਸਦਾਇਨ** ਦਾ ਸੰਦੇਸ਼ ਦੇਣ ਵਾਲੀ, ਸਰਬਕਾਲੀ- ਸਰਵ ਕਲਿਆਣਕਾਰੀ ਤੇ ਮਾਨਵ ਹਿਤਕਾਰੀ, ਗੁਰਮਤਿ ਵਿਚਾਰਧਾਰਾ ਦਾ ਪ੍ਰਚਾਰ-ਪ੍ਰਸਾਰ ਹੈ।

ਇਸ ਪੁਸਤਕ ਦੀ ਸਾਰਥਕਤਾ ਨੂੰ ਰੂਪਮਾਨ ਕਰਦਾ, ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ ਵਲੋਂ ਪ੍ਰਾਪਤ ਹੋਇਆ ਸੰਦੇਸ਼ ਤੇ ਡਾ: ਬਲਕਾਰ ਸਿੰਘ, ਪ੍ਰੋਫੈਸਰ ਅਤੇ ਡੀਨ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਲਿਖਿਆ ਮੁੱਖ-ਬੰਧ ਸਾਡੇ ਲਈ ਪ੍ਰੇਰਨਾ-ਸਰੋਤ ਹਨ।

ਸਮੂੰਹ ਸੁਹਿਰਦ ਵਿਦਿਵਾਨ ਲੇਖਕਾਂ ਦਾ ਰਿਣੀ ਹਾਂ। ਸਕੱਤਰ ਸਾਹਿਬਾਨ, ਮੈਨੇਜਰ ਗੋਲਡਨ ਆਫਸੈਟ ਪ੍ਰੈਸ, ਪਰੂਫ ਰੀਡਰਾਂ ਤੇ ਆਪਣੇ ਸਹਿਯੋਗੀ ਸੱਜਣਾਂ ਦਾ ਤਹਿਦਿਲੋ ਧੰਨਵਾਦ, ਜਿਨ੍ਹਾਂ ਦੇ ਸਹਿਯੋਗ ਸਦਕਾ ਇਹ ਪੁਸਤਕ ਇਸ ਰੂਪ ਵਿੱਚ ਪ੍ਰਕਾਸ਼ਤ ਹੋਈ ਹੈ।

ਖਾਲਸਾ ਪੰਥ ਦੇ ਤਿੰਨ ਸੌ ਸਾਲਾ ਸਾਜਣਾ-ਦਿਵਸ ਨੂੰ ਇਹ ਪੁਸਤਕ ਸਮਰਪਤ ਕਰਨ ਦੀ ਖੁਸ਼ੀ ਲੈ ਰਹੇ ਹਾਂ।

ਰੂਪ ਸਿੰਘ
ਸੰਪਾਦਕ
ਗੁਰਮਤਿ ਪ੍ਰਕਾਸ਼
ਸ੍ਰੀ ਅੰਮ੍ਰਿਤਸਰ

ਦਸੰਬਰ, 1997

# ਸੰਤ-ਭਗਤ ਪਰੰਪਰਾ : ਉਤਪਤੀ ਤੇ ਵਿਕਾਸ

ਆਮ ਤੌਰ 'ਤੇ ਭਾਰਤ ਦੇ ਸਾਹਿਤਕ ਅਤੇ ਧਾਰਮਕ ਇਤਿਹਾਸ ਵਿੱਚ ਕਿਸੇ ਵੀ ਪਵਿੱਤਰ ਆਤਮਾ, ਸੱਜਣ, ਪਰਉਪਕਾਰੀ, ਬੁੱਧੀਮਾਨ ਜਾਂ ਸਦਾਚਾਰੀ ਵਿਅਕਤੀ ਲਈ ਸੰਤ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਰਹੀ ਹੈ। ਸਾਧਾਰਨ ਬੋਲ-ਚਾਲ ਵਿੱਚ ਭਗਤ, ਸਾਧੂ ਜਾਂ ਮਹਾਤਮਾ ਨੂੰ ਵੀ ਸੰਤ ਰੂਪ ਹੀ ਮੰਨਿਆ ਜਾਂਦਾ ਹੈ ਪ੍ਰੰਤੂ ਕੁਝ ਲੋਕ ਇਹ ਵੀ ਮੰਨਦੇ ਹਨ ਕਿ ਸੰਤ, ਸ਼ਾਂਤ ਸ਼ਬਦ ਦਾ ਬਦਲਿਆ ਹੋਇਆ ਰੂਪ ਹੈ। ਪ੍ਰਸਿੱਧ ਵਿਦਵਾਨ ਪਰਸ਼ੂਰਾਮ ਚਤੁਰਵੇਦੀ ਦੇ ਅਨੁਸਾਰ 'ਸੰਤ' ਸ਼ਬਦ ਹਿੰਦੀ ਵਿੱਚ ਇਕ ਵਚਨ ਵਿੱਚ ਵਰਤਿਆ ਜਾਂਦਾ ਹੈ ਪ੍ਰੰਤੂ ਮੂਲ ਰੂਪ ਵਿੱਚ ਇਹ ਸ਼ਬਦ ਸੰਸਕ੍ਰਿਤ ਦੇ 'ਸਨ' ਦਾ ਬਹੁਵਚਨ ਹੈ ਜਿਹੜਾ ਕਿ ਖੁਦ 'ਸਤ' ਦਾ ਪੁਲਿੰਗ ਰੂਪ ਹੈ। 'ਸਤ' ਸ਼ਬਦ ਦਾ ਅਰਥ ਕੇਵਲ ਹੋਂਦ ਵਾਲਾ ਜਾਂ ਸਦਾ ਰਹਿਣ ਵਾਲਾ ਹੁੰਦਾ ਹੈ ਅਤੇ ਇਸ ਤਰ੍ਹਾਂ ਸੰਤ ਸ਼ਬਦ ਦਾ ਮੌਲਿਕ ਅਰਥ ਬਣਦਾ ਹੈ : **'ਸ਼ੁੱਧ ਹੋਂਦ'** ਜਿਹੜਾ ਕਿ ਪਰਮਾਤਮਾ ਨਾਲ ਜਾ ਰਲਦਾ ਹੈ ਅਤੇ ਜਿਸ ਦਾ ਕਦੀ ਨਾਸ ਨਹੀਂ ਹੁੰਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਸੰਤ ਦੀ ਪਰਮਾਤਮਾ ਨਾਲ ਇਕਰੂਪਤਾ ਅਤੇ ਨਿੱਜੀ ਤੌਰ 'ਤੇ ਸਮਸਰਤਾ ਦੀ ਸਥਿਤੀ ਦਾ ਵਰਣਨ ਕੀਤਾ ਗਿਆ ਹੈ :

ਰੈਣਿ ਦਿਨਸੁ ਰਹੈ ਇਕ ਰੰਗਾ ॥ ਪ੍ਰਭ ਕਉ ਜਾਣੈ ਸਦ ਹੀ ਸੰਗਾ ॥
ਠਾਕੁਰ ਨਾਮੁ ਕੀਓ ਉਨਿ ਵਰਤਨਿ ॥ ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ ॥੧॥
ਹਰਿ ਸੰਗਿ ਰਾਤੇ ਮਨ ਤਨ ਹਰੇ ॥ ਗੁਰ ਪੂਰੇ ਕੀ ਸਰਨੀ ਪਰੇ ॥੧॥ ਰਹਾਉ ॥
ਚਰਣ ਕਮਲ ਆਤਮ ਆਧਾਰ ॥ ਏਕੁ ਨਿਹਾਰਹਿ ਆਗਿਆਕਾਰ ॥
ਏਕੋ ਬਨਜੁ ਏਕੋ ਬਿਉਹਾਰੀ ॥ ਅਵਰੁ ਨ ਜਾਨਹਿ ਬਿਨੁ ਨਿਰੰਕਾਰੀ ॥੨॥
ਹਰਖ ਸੋਗ ਦੁਹਹੂੰ ਤੇ ਮੁਕਤੇ ॥ ਸਦਾ ਅਲਿਪਤੁ ਜੋਗ ਅਰੁ ਜੁਗਤੇ ॥
ਦੀਸਹਿ ਸਭ ਮਹਿ ਸਭ ਤੇ ਰਹਤੇ ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥
(ਪੰਨਾ ੧੯੧)

ਵਿਅਕਤੀ ਦੇ ਸਾਮ੍ਹਣੇ ਆਮ ਤੌਰ 'ਤੇ ਦੋ ਤਰ੍ਹਾਂ ਦੇ ਉਦੇਸ਼ ਹੁੰਦੇ ਹਨ, ਜਾਂ ਤਾਂ ਉਹ ਸੰਸਾਰਕ ਸੁਖਾਂ ਦੀ ਪ੍ਰਾਪਤੀ ਲਈ ਆਪਣੀ ਜੀਵਨ ਸ਼ਕਤੀ ਲਾਉਂਦਾ ਹੈ ਅਤੇ ਜਾਂ ਫਿਰ ਉਹ ਪਾਰਲੌਕਿਕ ਸੁਖ ਅਤੇ ਅਨੰਦ ਲਈ ਸਾਧਨਾ ਕਰਦਾ ਹੈ। ਉਦੇਸ਼ ਚਾਹੇ ਜੋ ਵੀ ਹੋਵੇ ਇਨ੍ਹਾਂ ਦੋਵਾਂ ਕਿਸਮ ਦੇ ਉਦੇਸ਼ਾਂ ਲਈ ਕਿਸੇ ਨਾ ਕਿਸੇ ਰੂਪ ਵਿੱਚ ਸ਼ਕਤੀ ਦੀ ਲੋੜ ਪੈਂਦੀ ਹੈ ਅਤੇ ਜਿਹੜੀ ਸ਼ਕਤੀ ਧਾਰਮਕ ਕੰਮਾਂ ਅਤੇ ਅਧਿਆਤਮਕ

ਕੰਮਾਂ ਵੱਲ ਪ੍ਰੇਰਿਤ ਕਰਦੀ ਹੈ, ਉਹੀ ਦਰਅਸਲ ਸਾਧਨਾ ਨਾਂ ਨਾਲ ਜਾਣੀ ਜਾਂਦੀ ਹੈ। ਇਉਂ ਵੀ ਕਿਹਾ ਜਾ ਸਕਦਾ ਹੈ ਕਿ ਸਾਧਨਾ ਇਕ ਕਰਮ ਵੀ ਹੈ ਅਤੇ ਇਕ ਸ਼ਕਤੀ ਵੀ।

ਮੁੱਖ ਰੂਪ ਵਿੱਚ ਸਾਧਨਾ ਜਾਂ ਤਾਂ ਗਿਆਨ 'ਤੇ ਆਧਾਰਿਤ ਹੋ ਕੇ ਚਲਦੀ ਹੈ ਅਤੇ ਜਾਂ ਭਗਤੀ ਦੇ ਆਸਰੇ ਅੱਗੇ ਵਧਦੀ ਹੈ। ਗਿਆਨ ਰੂਪ ਸਾਧਨਾ, ਖੋਜ-ਪੜਚੋਲ, ਵਾਦ-ਵਿਵਾਦ, ਸ਼ਾਸਤ੍ਰਾਰਥ ਜਾਂ ਇਉਂ ਕਹਿ ਲਵੋ ਤਰਕ ਦੇ ਆਸਰੇ ਅੱਗੇ ਵਧਦੀ ਹੈ ਪ੍ਰੰਤੂ ਭਗਤੀ ਵਿੱਚ ਇਹਨਾਂ ਅੰਗਾਂ 'ਤੇ ਜ਼ੋਰ ਨਾ ਦੇ ਕੇ ਸ਼ਰਧਾ, ਵਿਸ਼ਵਾਸ ਆਦਿਕ ਭਾਵਨਾਵਾਂ ਵਧੇਰੇ ਕਿਰਿਆਸ਼ੀਲ ਹੁੰਦੀਆਂ ਹਨ। ਭਗਤੀ ਇਕ ਤਰ੍ਹਾਂ ਦਾ ਅਜਿਹਾ ਅਨੁਰਾਗ ਹੈ ਜਿਸ ਨੂੰ ਆਪਣੇ ਤੋਂ ਵੱਡੇ ਪ੍ਰਤੀ ਪ੍ਰਗਟ ਕੀਤਾ ਜਾਂਦਾ ਹੈ। ਜਦੋਂ ਇਹੀ ਭਾਵਨਾ ਆਪਣੇ ਬਰਾਬਰ ਦੇ ਵਿਅਕਤੀ ਪ੍ਰਤੀ ਹੋਵੇ ਤਾਂ ਉਸ ਨੂੰ ਪ੍ਰੇਮ ਕਿਹਾ ਜਾਂਦਾ ਹੈ ਅਤੇ ਇਹੀ ਅਨੁਰਾਗ ਜਦੋਂ ਆਪਣੇ ਤੋਂ ਛੋਟੇ ਪ੍ਰਤੀ ਪ੍ਰਗਟ ਹੋਵੇ ਤਾਂ ਇਸ ਨੂੰ ਸਨੇਹ ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੀ ਸਾਧਨਾ ਸਾਧਕ ਨੂੰ ਨਿਰੰਤਰ ਸਿਮਰਨ, ਗੁਣਗਾਨ ਜਾਂ ਕੀਰਤਨ ਆਦਿ ਵੱਲ ਰੁਚਿਤ ਕਰਦੀਆਂ ਹਨ ਪ੍ਰੰਤੂ ਕਦੀ ਕਦੀ ਧਿਆਨ ਲਾਉਣ ਦੀ ਕਿਰਿਆ ਰਾਹੀਂ ਵੀ ਕੁਝ ਵਚਿੱਤਰ ਅਨੁਭਵ ਪ੍ਰਾਪਤ ਹੁੰਦੇ ਹਨ ਅਤੇ ਇਸ ਕਿਰਿਆ ਵਿੱਚ ਲੀਨ ਹੋਣ ਲਈ ਸਾਧਕ ਛੋਟੇ ਤੋਂ ਛੋਟੇ ਅਤੇ ਵੱਡੇ ਤੋਂ ਵੱਡੇ ਨਿਯਮ ਦੀ ਪਾਲਣਾ ਕਰਨਾ ਆਪਣਾ ਧਰਮ ਕਰਤਵ ਸਮਝਦਾ ਹੋਇਆ ਆਪਣੇ ਜੀਵਨ ਨੂੰ ਪੂਰਨ ਸੰਜਮੀ ਅਤੇ ਸੁੰਦਰ ਬਣਾ ਲੈਂਦਾ ਹੈ। ਉਸ ਦੀ ਦ੍ਰਿੜ੍ਹ ਇੱਛਾ ਸ਼ਕਤੀ ਦਾ ਦਿਨ-ਪ੍ਰਤੀ-ਦਿਨ ਵਿਕਾਸ ਹੁੰਦਾ ਜਾਂਦਾ ਹੈ। ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਇਨ੍ਹਾਂ ਤਿੰਨਾਂ ਕਿਸਮਾਂ ਦੀਆਂ ਸਾਧਨਾਵਾਂ ਦੇ ਆਧਾਰ ਗਿਆਨ, ਭਾਵਨਾ ਅਤੇ ਦ੍ਰਿੜ੍ਹ ਸੰਕਲਪ ਹਨ। ਇਨ੍ਹਾਂ ਤਿੰਨਾਂ ਆਧਾਰਾਂ ਦੇ ਕਾਰਨ ਹੀ ਭਾਰਤੀ ਧਰਮ ਸਾਧਨਾ ਵਿੱਚ ਗਿਆਨ, ਭਗਤੀ ਅਤੇ ਕਰਮ ਉਤੇ ਵਿਸ਼ੇਸ਼ ਬਲ ਦਿੱਤਾ ਗਿਆ ਹੈ।

ਉੱਤਰੀ ਭਾਰਤ ਦੇ ਧਰਮ-ਸਾਧਕਾਂ ਨੂੰ ਮੋਟੇ ਤੌਰ 'ਤੇ **ਨਿਰਗੁਣਵਾਦੀ** ਅਤੇ **ਸਰਗੁਣਵਾਦੀ**– ਦੋ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ। ਸਾਧਾਰਨ ਬੋਲੀ ਵਿੱਚ ਭਾਵੇਂ ਇਨ੍ਹਾਂ ਸਾਰੇ ਸਾਧਨਾਂ ਨੂੰ '**ਭਗਤ**' ਸ਼ਬਦ ਨਾਲ ਸੰਬੋਧਿਤ ਕੀਤਾ ਜਾਂਦਾ ਹੈ ਪਰ ਦਰਅਸਲ ਜਿਹੜੇ ਪਰਮਾਤਮਾ ਦੇ ਅਵਤਾਰਾਂ ਦੀ ਲੀਲ੍ਹਾ-ਗਾਨ ਵਿੱਚ ਲੀਨ ਸਨ, ਉਨ੍ਹਾਂ ਨੂੰ ਭਗਤ ਕਿਹਾ ਜਾਂਦਾ ਹੈ ਅਤੇ ਜਿਹੜੇ ਪਰਮਾਤਮਾ ਨੂੰ ਸਾਰੀਆਂ ਜੂਨੀਆਂ ਤੋਂ ਪਰ੍ਹਾਂ ਅਤੇ ਸਾਰੇ ਗੁਣਾਂ ਤੋਂ ਪਰ੍ਹਾਂ ਮੰਨਦੇ ਹਨ ਅਜਿਹੇ, ਨਿਰਗੁਣਵਾਦੀਆਂ ਨੂੰ **ਸੰਤ** ਕਿਹਾ ਜਾਂਦਾ ਹੈ। ਸਰਗੁਣਵਾਦੀ ਭਗਤ ਆਮ ਤੌਰ 'ਤੇ ਪ੍ਰਭੂ-ਪ੍ਰਾਪਤੀ ਲਈ ਕਰਮ-ਕਾਂਡਾਂ ਦੀ ਪ੍ਰੋੜਤਾ ਕਰਦੇ ਹਨ ਅਤੇ ਵਰਣ-ਵੰਡ ਨੂੰ ਉਚਿਤ ਠਹਿਰਾਉਣ ਲਈ ਯਤਨਸ਼ੀਲ ਰਹੇ ਹਨ ਪ੍ਰੰਤੂ ਸੰਤ ਮੱਤ ਦੇ ਅਨੁਸਾਰ ਸਤਿ ਜਾਂ ਪਰਮ ਤੱਤ ਇਕ ਅਨਿਰਵਚਨੀ ਆਨੰਦ ਹੈ ਜਿਹੜਾ ਪਰੱਤਖ ਅਨੁਭਵ ਵਿੱਚ ਆ ਕੇ ਵੀ ਅਬੂਝ ਬਣਿਆ ਰਹਿੰਦਾ ਹੈ ਅਤੇ ਦਰਅਸਲ ਨਿਰਗੁਣ ਸਰਗੁਣ ਦੋਵਾਂ ਤੋਂ ਪਰ੍ਹਾਂ ਹੈ। ਸੰਕੇਤ ਰੂਪਾਂ

ਵਿੱਚ 'ਪੂਰਨ' ਸਰਬ ਵਿਆਪੀ, ਨਿੱਤ, ਇਕਰਸ, ਜਾਂ ਸਹਜ ਵਰਗੇ ਲਫ਼ਜ਼ਾਂ ਰਾਹੀਂ ਉਸ ਦਾ ਬਿਆਨ ਕੀਤਾ ਜਾਂਦਾ ਹੈ। ਸ੍ਰਿਸ਼ਟੀ ਦਾ ਹਰ ਅੰਗ ਭਾਵੇਂ ਖਿਨ-ਭੰਗਰ ਅਤੇ ਭੁਲੇਖਾ ਹੈ ਪਰ ਫਿਰ ਵੀ ਮਨੁੱਖਾ ਸਰੀਰ ਸ੍ਰਿਸ਼ਟੀ ਦਾ ਸਭ ਤੋਂ ਸੋਹਣਾ ਅੰਸ਼ ਹੈ, ਜਿਸ ਦੇ ਸਹਾਰੇ ਮਨੁੱਖ ਆਪਣੀ ਅੰਦਰੂਨੀ ਸ਼ਕਤੀਆਂ ਦਾ ਪੂਰਨ ਵਿਕਾਸ ਕਰ ਕੇ ਪੂਰਨਤਾ ਪ੍ਰਾਪਤ ਕਰ ਸਕਦਾ ਹੈ। ਇਹੀ ਪੂਰਨ ਵਿਅਕਤੀ ਜੀਵਨ-ਮੁਕਤ ਸੰਤ ਦੇ ਨਾਂ ਨਾਲ ਜਾਣਿਆ ਜਾਂਦਾ ਹੈ ਜਿਸ ਦੇ ਮਨ ਵਿੱਚ ਪ੍ਰਾਣੀ ਮਾਤਰ ਵਾਸਤੇ ਪ੍ਰੇਮ ਅਤੇ ਸਦਭਾਵ ਹੁੰਦਾ ਹੈ। ਸੰਤ ਲਈ ਵਰਣ-ਵੰਡ, ਜਾਤ-ਪਾਤ, ਊਚ-ਨੀਚ ਦੇ ਭੇਦ-ਭਾਵ ਨ ਕੇਵਲ ਵਿਅਰਥ ਹੀ ਹਨ ਬਲਕਿ ਖੁਦ ਵਿਅਕਤੀ ਦੁਆਰਾ ਆਪਣੇ ਸੁਆਰਥਾਂ ਨੂੰ ਧਿਆਨ ਵਿੱਚ ਰੱਖ ਕੇ ਬਣਾਏ ਗਏ ਹਨ– ਇਸ ਲਈ ਖਤਮ ਕੀਤੇ ਜਾਣੇ ਚਾਹੀਦੇ ਹਨ। ਜਦੋਂ ਇਹ ਸਾਰਾ ਜਗਤ ਹੀ ਉਸ ਭੇਦ-ਭਾਵ ਵਿਹੀਨ ਪਰਮਾਤਮਾ ਦਾ ਅੰਗ ਹੈ ਤਾਂ ਇਸ ਵਿੱਚ ਭੇਦ-ਭਾਵ ਕਿਉਂ ਰਹਿਣਾ ਚਾਹੀਦਾ ਹੈ? **ਸੰਤਾਂ ਦੀ ਸਾਧਨਾ ਬੇਸ਼ੱਕ ਗਿਆਨ ਭਗਤੀ ਅਤੇ ਕਰਮ ਯੋਗ ਨੂੰ ਮਾਨਤਾ ਦਿੰਦੀ ਹੈ ਪਰ ਧਰਮ ਦੇ ਨਾਂ 'ਤੇ ਪਖੰਡ ਨੂੰ ਕਿਸੇ ਵੀ ਰੂਪ ਵਿੱਚ ਬਰਦਾਸ਼ਤ ਨਹੀਂ ਕਰਦੀ। ਸੰਤਾਂ ਦੀ ਪ੍ਰਧਾਨ ਸਾਧਨਾ ਆਪਣੇ ਹਿਰਦੇ ਨੂੰ ਸ਼ੁੱਧ ਅਤੇ ਨਿਰਮਲ ਰੱਖਣ ਅਤੇ ਸਿਧਾਂਤਾਂ ਨੂੰ ਵਿਹਾਰਕ ਪਧਰ 'ਤੇ ਲਿਆਉਣ ਲਈ ਜ਼ੋਰ ਦਿੰਦੀ ਹੈ। ਇਨ੍ਹਾਂ ਲਈ ਮਨੁੱਖਤਾ ਦੀ ਕਸੌਟੀ ਸਾਦਗੀ ਅਤੇ ਸਦਾਚਾਰ ਹੈ। ਪਰਵਿਰਤੀ ਜਾਂ ਨਿਰਵਿਰਤੀ ਦੋਵਾਂ ਮਾਰਗਾਂ ਨੂੰ ਛੱਡ ਕੇ ਇਹ ਸਹਜ ਮਾਰਗ ਦੀ ਗੱਲ ਕਰਦੇ ਹਨ।**

ਜਿਸ ਤਰ੍ਹਾਂ ਸਰਗੁਣ-ਮਾਰਗੀ ਅੱਗੇ ਚੱਲ ਕੇ ਰਾਮ ਉਪਾਸ਼ਕ ਅਤੇ ਕ੍ਰਿਸ਼ਨ ਉਪਾਸ਼ਕ ਦੋ ਵਰਗਾਂ ਵਿੱਚ ਵੰਡੇ ਗਏ, ਇਵੇਂ ਹੀ ਨਿਰਗੁਣਵਾਦੀ ਸੰਤ ਗਿਆਨ-ਮਾਰਗੀ ਅਤੇ ਪ੍ਰੇਮ-ਮਾਰਗੀ ਸ਼ਾਖਾਵਾਂ ਵਿੱਚ ਵੰਡ ਕੇ ਸਮਝੇ ਜਾ ਸਕਦੇ ਹਨ। ਆਧੁਨਿਕ ਅਧਿਐਨਾਂ ਦੇ ਅਨੁਸਾਰ ਬੇਸ਼ਕ ਜੈਦੇਵ, ਨਾਮਦੇਵ ਅਤੇ ਤ੍ਰਿਲੋਚਨ ਆਦਿ ਸੰਤਾਂ ਨੂੰ ਸੰਤ ਪਰੰਪਰਾ ਵਿੱਚ ਸਭ ਤੋਂ ਪ੍ਰਸਿੱਧ ਸੰਤ ਕਬੀਰ ਤੋਂ ਬਹੁਤ ਪਹਿਲਾਂ ਦਾ ਮੰਨਿਆ ਗਿਆ ਹੈ ਪਰ ਸੰਤ ਪਰੰਪਰਾ ਦੀ ਉਤਪਤੀ ਅਤੇ ਵਿਕਾਸ ਨੂੰ ਸਮਝਣ ਲਈ ਸਾਨੂੰ ਭਾਰਤ ਦੇ ਪ੍ਰਾਚੀਨ ਜੀਵਨ ਅਤੇ ਸਾਹਿਤ ਵੱਲ ਪਰਤਣਾ ਪਵੇਗਾ। ਪ੍ਰਾਚੀਨ ਵੈਦਿਕ ਸਾਹਿਤ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਪ੍ਰਾਚੀਨ ਭਾਰਤ ਵਾਸੀਆਂ ਦਾ ਜੀਵਨ ਬਹੁਤ ਹੀ ਸਰਲ ਅਤੇ ਉਨ੍ਹਾਂ ਦੇ ਕੰਮ ਵੀ ਬੜੇ ਸਿੱਧੇ-ਸਾਦੇ ਹੁੰਦੇ ਸਨ। ਉਨ੍ਹਾਂ ਦੀ ਧਾਰਮਕ ਸਾਧਨਾ ਦਾ ਮੁੱਖ ਅੰਗ ਸਨ– ਦੇਵਤਾ ਪੂਜਣ, ਪਿੱਤਰ ਪੂਜਣ ਅਤੇ ਯੱਗ। ਆਪਣੀਆਂ ਪ੍ਰਾਰਥਨਾਵਾਂ ਵਿੱਚ ਭਾਵੇਂ ਉਹ ਕੁਦਰਤ ਦੀਆਂ ਸ਼ਕਤੀਆਂ ਪ੍ਰਤੀ ਆਸਥਾ ਰੱਖਦੇ ਵਿਖਾਈ ਦਿੰਦੇ ਹਨ ਪ੍ਰੰਤੂ ਉਨ੍ਹਾਂ ਦੇ ਜ਼ਿਆਦਾਤਰ ਗੀਤ ਸੰਸਾਰਕ ਸੁਖਾਂ ਦੀ ਕਾਮਨਾ ਕਰਨ ਵਾਲੇ ਹੀ ਸਨ। ਉਨ੍ਹਾਂ ਦੇ ਦੇਵਤੇ ਤਾਕਤਵਰ ਅਤੇ ਸਮਰੱਥਾ ਦੇ ਪ੍ਰਤੀਕ ਹੁੰਦੇ ਸਨ– ਇਸ ਲਈ ਲੋਕਾਂ ਦੀਆਂ ਪ੍ਰਾਰਥਨਾਵਾਂ ਆਮ ਤੌਰ 'ਤੇ ਭੈ ਤੋਂ ਪ੍ਰੇਰਿਤ ਹੋ ਕੇ ਕੀਤੀਆਂ ਗਈਆਂ ਪ੍ਰਾਰਥਨਾਵਾਂ ਸਨ। ਦੇਵਤਿਆਂ ਦੀ ਕਿਰਪਾ,

ਹਮਦਰਦੀ ਜਾਂ ਹੋਰ ਅਜਿਹੀਆਂ ਕੋਮਲ ਬਿਰਤੀਆਂ ਪ੍ਰਤੀ ਲੋਕਾਂ ਵਿੱਚ ਵਿਸ਼ਵਾਸ ਨਹੀਂ ਸੀ ਅਤੇ ਸ਼ਾਇਦ ਇਹੋ ਕਾਰਨ ਸੀ ਕਿ ਉਨ੍ਹਾਂ ਦੀਆਂ ਪ੍ਰਾਰਥਨਾਵਾਂ ਦੇਵਤਿਆਂ ਨੂੰ ਰਿਝਾਉਣ ਲਈ ਹੀ ਕੀਤੀਆਂ ਜਾਂਦੀਆਂ ਸਨ ਅਤੇ ਯੱਗਾਂ ਦੁਆਰਾ ਪਸ਼ੂਆਂ ਦੀ ਬਲੀ ਦੇਣਾ ਵੀ ਏਸੇ ਰਿਝਾਉਣ-ਪ੍ਰਕ੍ਰਿਆ ਦਾ ਹੀ ਇਕ ਅੰਗ ਸੀ। ਪਿਤਰਾਂ ਦੀ ਪੂਜਾ ਵੀ ਕੋਈ ਪਿਤਰਾਂ ਪ੍ਰਤੀ ਮੋਹ ਜਾਂ ਪਿਆਰ ਕਾਰਨ ਨਹੀਂ ਸੀ ਬਲਕਿ ਇਸ ਲਈ ਸੀ ਕਿ ਸਾਡੇ ਪਿਤਰ ਸਾਡੇ ਰੋਜ਼ਾਨਾ ਜੀਵਨ ਦੇ ਕੰਮਾਂ-ਕਾਰਾਂ ਵਿੱਚ ਕੋਈ ਵਿਘਨ ਨਾ ਪਾਉਣ। ਉਸ ਸਮੇਂ ਦੀ ਸਾਧਾਰਨ ਜਨਤਾ ਨੂੰ ਜਾਦੂ-ਟੂਣਿਆਂ ਵਿੱਚ ਵੀ ਵਿਸ਼ਵਾਸ ਸੀ ਅਤੇ ਅਜਿਹੀ ਧਾਰਨਾ ਵੀ ਸੀ ਕਿ ਮੰਤਰਾਂ ਦੇ ਪ੍ਰਯੋਗ ਨਾਲ ਜ਼ਹਿਰ ਆਦਿ ਦੂਰ ਹੋ ਸਕਦਾ ਹੈ। ਪਰਸ਼ੁਰਾਮ ਚਤੁਰਵੇਦੀ ਦੇ ਸ਼ਬਦਾਂ ਵਿੱਚ :

> *"ਸਾਰਾਂਸ਼ ਇਹ ਹੈ ਕਿ ਸਾਡੇ ਪੂਰਵਜਾਂ ਦੇ ਲਗਭਗ ਸਾਰੇ ਧਾਰਮਿਕ ਕਰਮ ਕੇਵਲ ਏਸੇ ਉਦੇਸ਼ ਨਾਲ ਕੀਤੇ ਜਾਂਦੇ ਸਨ ਕਿ ਸਾਡਾ ਦੈਨਿਕ ਜੀਵਨ ਪੂਰੀ ਤਰ੍ਹਾਂ ਰੁਕਾਵਟਾਂ ਤੋਂ ਬਚ ਕੇ ਪ੍ਰਗਤੀਸ਼ੀਲ ਰਹੇ ਅਤੇ ਸਾਡੇ ਸੰਸਾਰਕ ਸੁਖ ਵਿੱਚ ਵੀ ਵਾਧਾ ਹੁੰਦਾ ਰਹੇ।"*

ਸਮਾਂ ਪਾ ਕੇ ਇਨ੍ਹਾਂ ਪ੍ਰਾਰਥਨਾਵਾਂ ਤੋਂ ਵੱਧ ਮਹੱਤਤਾ ਯੱਗਾਂ ਦੇ ਕਰਮ-ਕਾਂਡਾਂ ਨੂੰ ਦਿੱਤਾ ਜਾਣ ਲੱਗ ਪਈ। ਉਪਨਿਸ਼ਦਾਂ ਦੇ ਸਮੇਂ ਵਿੱਚ ਯੱਗਾਂ ਦੀ ਕਰਮ-ਕਾਂਡੀ ਮਹਤੱਤਾ ਘਟ ਗਈ ਅਤੇ ਏਸੇ ਸਮੇਂ ਵਿੱਚ ਚਿਰਾਂ ਤੋਂ ਦੱਬੀ ਚਲੀ ਆ ਰਹੀ ਸ਼ਰਮਣ ਸੰਸਕ੍ਰਿਤੀ ਮੁੜ ਜੈਨ ਧਰਮ ਅਤੇ ਬੁੱਧ ਧਰਮ ਦੇ ਰੂਪ ਵਿੱਚ ਸੁਰਜੀਤ ਹੋ ਉਠੀ। ਬੁੱਧ ਧਰਮ ਨੇ ਵੈਦਿਕ ਕਰਮ-ਕਾਂਡ, ਯੱਗਾਂ ਅਤੇ ਇਨ੍ਹਾਂ ਨਾਲ ਸਬੰਧਤ ਸਾਰੇ ਵਿਧੀ-ਵਿਧਾਨਾਂ ਦਾ ਖੰਡਨ ਕੀਤਾ। ਏਥੋਂ ਤੱਕ ਵੈਦਿਕ ਸਾਧਨਾਵਾਂ ਦਾ ਵਿਰੋਧ ਪ੍ਰਬਲ ਹੋਇਆ ਕਿ ਬੁੱਧ ਧਰਮ ਆਤਮਾ ਪਰਮਾਤਮਾ ਸਭ ਤੋਂ ਇਨਕਾਰੀ ਹੋ ਗਿਆ। ਚਾਰਵਾਕ, ਆਜੀਵਕ ਆਦਿ ਤਾਂ ਬਿਲਕੁਲ ਹੀ ਕਿਸੇ ਕਿਸਮ ਦੀ ਨੈਤਿਕਤਾ ਨੂੰ ਵੀ ਮਹੱਤਵ ਨਹੀਂ ਦਿੰਦੇ ਸਨ ਹਾਲਾਂਕਿ ਬੁੱਧ ਧਰਮ ਅਤੇ ਜੈਨ ਧਰਮ ਮੁੱਖ ਰੂਪ ਵਿੱਚ ਨੈਤਿਕਤਾਵਾਦੀ ਧਰਮ ਸਨ। ਬੁੱਧ ਨੇ ਸਦਾਚਾਰ ਲਈ ਕਰੜੇ ਅਨੁਸ਼ਾਸਨ ਦਾ ਵਿਧਾਨ ਬਣਾਇਆ ਅਤੇ ਸੰਸਾਰ ਨੂੰ ਦੁੱਖਾਂ ਦਾ ਘਰ ਦੱਸਦੇ ਹੋਏ ਜਿਥੇ ਇੱਛਾਵਾਂ ਨੂੰ ਦੁੱਖਾਂ ਦਾ ਕਾਰਨ ਦੱਸਿਆ ਉਥੇ ਨਾਲ ਹੀ ਨਾਲ ਮਧਿਅਮ ਮਾਰਗ ਦਾ ਵੀ ਪ੍ਰਚਾਰ ਕੀਤਾ। ਬੁੱਧ ਧਰਮ ਲਗਭਗ ਸਾਰੇ ਏਸ਼ੀਆ ਵਿੱਚ ਫੈਲ ਗਿਆ ਅਤੇ ਭਾਰਤ ਦੇ ਕਈ ਰਾਜੇ ਵੀ ਬੋਧੀ ਬਣ ਗਏ।

ਕਾਲਾਂਤਰ ਵਿੱਚ ਬੁੱਧ ਧਰਮ ਕਰੜੇ ਅਨੁਸ਼ਾਸਨ ਦੀ ਵਜਹ ਕਰਕੇ ਦੋ ਸੰਪਰਦਾਵਾਂ ਵਿੱਚ ਵੰਡਿਆ ਗਿਆ। ਜਿਹੜੇ ਲੋਕ ਕਰੜੇ ਅਨੁਸ਼ਾਸਨ ਵਿੱਚ ਢਿੱਲਾਂ ਅਤੇ ਖੁੱਲ੍ਹਾਂ ਲੈਣ ਦੇ ਹਾਮੀ ਸਨ, ਉਹ ਮਹਾਂਯਾਨੀ ਕਹਿਲਾਏ ਅਤੇ ਜਿਹੜੇ ਮੂਲ ਬੁੱਧ ਧਰਮ ਦੇ ਤਪ-ਤਿਆਗ ਅਤੇ ਕਰੜੇ ਸੰਜਮ ਦੇ ਪੈਰੋਕਾਰ ਸਨ ਉਹ ਹੀਨਯਾਨੀ ਕਹਿਲਾਏ। ਮਹਾਂਯਾਨ ਬਹੁਤ ਜ਼ਿਆਦਾ ਫੈਲਿਆ ਅਤੇ ਕਈ ਸਦੀਆਂ ਤੱਕ ਹਿੰਦੂ ਧਰਮ ਦੇ ਸੰਪਰਕ ਵਿੱਚ ਰਹਿਣ ਕਰਕੇ ਇਸ ਦੀ ਪੂਜਾ-ਅਰਚਾ ਵਿੱਚ ਹਿੰਦੂ ਪ੍ਰਭਾਵ ਆਉਣੇ ਸ਼ੁਰੂ ਹੋ

ਗਏ। ਖੁੱਲ੍ਹਾਂ ਲੈਣ ਦੇ ਸੁਭਾਅ ਕਾਰਨ ਅਤੇ ਤੰਤ੍ਰ ਤੇ ਵੈਸ਼ਨਵ ਸੰਪ੍ਰਦਾਵਾਂ ਦੇ ਨੇੜੇ ਹੋਣ ਕਾਰਨ ਬੋਧੀ ਜੀਵਨ-ਚਰਯਾ ਵਿੱਚ ਇਸਤਰੀਆਂ ਦਾ ਪ੍ਰਵੇਸ਼ ਵੀ ਹੋ ਗਿਆ ਅਤੇ ਮਹਾਂਯਾਨੀ ਸਿੱਧਾਂ ਦੀਆਂ ਕਈ ਸੰਪਰਦਾਵਾਂ ਬਣ ਗਈਆਂ ਜਿਹੜੇ ਭੋਗ-ਵਿਲਾਸ ਨੂੰ ਹੀ ਮਹਾਂ ਸੁਖ ਅਤੇ ਸੰਸਾਰ ਤੋਂ ਪਾਰ ਜਾਣ ਦਾ ਸਾਧਨ ਮੰਨਣ ਲੱਗ ਪਏ। ਇਨ੍ਹਾਂ ਸਿੱਧਾਂ ਦਾ ਕਾਵਿ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਵਿੱਚ ਪਾਇਆ ਜਾਂਦਾ ਹੈ। ਸਿੱਧਾਂ ਦੀ ਇੰਦ੍ਰਿਆਵੀ ਸੁਖਾਂ ਪ੍ਰਤੀ ਲੀਨਤਾ ਦੇ ਵਿਦਰੋਹ ਵਿੱਚ ਨਾਥ ਖੜ੍ਹੇ ਹੋਏ ਅਤੇ ਇਨ੍ਹਾਂ ਨੇ ਜਿਥੇ ਊਚ-ਨੀਚ ਦੇ ਭੇਦ-ਭਾਵ ਦੇ ਖਿਲਾਫ ਆਵਾਜ਼ ਉਠਾਈ, ਉਥੇ ਨਾਲ ਹੀ ਨਾਲ ਇਸਤਰੀ ਜਾਤੀ ਨੂੰ ਵੀ ਸਭ ਤੋਂ ਬੁਰਾ ਕਿਹਾ। ਇਸਤਰੀ ਨੂੰ ਨਾਗਿਨ, ਬਾਘਿਨ, ਚੰਡਾਲਨੀ ਆਦਿ ਦੱਸਦੇ ਹੋਏ ਉਸ ਤੋਂ ਦੂਰ ਰਹਿਣ ਦੇ ਉਪਦੇਸ਼ ਦਿੱਤੇ। ਨਾਥ ਸ਼ਿਵ ਦੀ ਉਪਾਸ਼ਨਾ ਕਰਨ ਵਾਲੇ ਸਨ ਅਤੇ ਇਨ੍ਹਾਂ ਦੀ ਸਾਧਨਾ-ਪੱਧਤੀ ਵਿੱਚ ਤੰਤ੍ਰ-ਮੰਤ੍ਰ ਅਤੇ ਯੋਗ-ਸਾਧਨਾ ਦਾ ਬਹੁਤ ਮਹੱਤਵ ਸੀ। ਏਸੇ ਲਈ ਇਨ੍ਹਾਂ ਨੂੰ ਯੋਗੀ ਵੀ ਕਿਹਾ ਜਾਂਦਾ ਸੀ।

ਈਸਵੀ ਸੰਨ ਦੇ ਪਹਿਲੇ ਦਹਾਕੇ ਦੀਆਂ ਪਹਿਲੀਆਂ ਸਦੀਆਂ ਵਿੱਚ ਮਹਾਂਯਾਨੀ ਬੁੱਧ ਧਰਮ ਅਤੇ ਵੈਸ਼ਨਵ, ਸ਼ੈਵ ਮੱਤਾਂ ਦੇ ਮੇਲ-ਮਿਲਾਪ ਸਦਕਾ ਜਿਹੜਾ ਤੰਤ੍ਰ-ਮੰਤ੍ਰਾਂ ਨਾਲ ਪਰਿਪੂਰਨ ਸਿੱਧ ਮੱਤ ਅਤੇ ਬਾਅਦ ਵਿੱਚ ਨਾਥ ਮੱਤ ਪ੍ਰਚਲਤ ਹੋ ਕੇ ਵਿਆਪਕ ਰੂਪ ਵਿੱਚ ਪ੍ਰਭਾਵਸ਼ਾਲੀ ਰਿਹਾ ਸੀ ਉਹ ਦਸਵੀਂ ਸਦੀ ਤੱਕ ਸਮਾਪਤੀ ਵੱਲ ਵਧ ਰਿਹਾ ਸੀ ਅਤੇ ਹੁਣ ਉਹ ਸੰਤ ਭਗਤ ਦੇ ਮੱਤਾਂ-ਮਤਾਂਤਰਾਂ ਦੇ ਰੂਪ ਵਿੱਚ ਦੱਖਣ ਵੱਲ ਵਧ ਚੁਕਾ ਸੀ। ਦੱਖਣੀ ਭਾਰਤ ਵਿੱਚ ਪਹਿਲਾਂ ਕੁਝ ਅਜਿਹੇ ਸੰਤ ਸਾਮ੍ਹਣੇ ਆਏ ਜਿਹੜੇ ਸ਼ਾਇਦ ਬਹੁਤ ਪੜ੍ਹੇ-ਲਿਖੇ ਨਹੀਂ ਸਨ ਅਤੇ ਇਨ੍ਹਾਂ ਵਿਚੋਂ ਬਹੁਤੇ ਤਾਮਿਲ ਪ੍ਰਦੇਸ਼ ਦੇ ਨਿਵਾਸੀ ਸਨ। ਇਨ੍ਹਾਂ ਦਾ ਜੀਵਨ ਬਹੁਤ ਹੀ ਸਿੱਧਾ-ਸਾਦਾ ਅਤੇ ਸਰਲ ਸੀ ਅਤੇ ਇਨ੍ਹਾਂ ਦੀ ਸਾਧਨਾ ਗੀਤਾਂ ਅਤੇ ਭਜਨਾਂ ਦੇ ਗਾਇਨ ਤੱਕ ਹੀ ਸੀਮਿਤ ਸੀ। ਇਨ੍ਹਾਂ ਵਿਚੋਂ ਕੁਝ ਨੂੰ 'ਆਡਵਾਰ' ਕਿਹਾ ਜਾਂਦਾ ਸੀ। ਆਡਵਾਰ ਸ਼ਾਇਦ ਅਜਿਹੇ ਮਹਾਤਮਾ ਨੂੰ ਸਮਝਿਆ ਜਾਂਦਾ ਸੀ ਜਿਸ ਨੇ ਈਸ਼ਵਰੀ ਗਿਆਨ ਅਤੇ ਭਗਤੀ ਦੇ ਸਮੁੰਦਰ ਵਿੱਚ ਪੂਰਨ ਇਸ਼ਨਾਨ ਕਰ ਲਿਆ ਹੋਵੇ ਅਤੇ ਜਿਹੜਾ ਪਰਮਾਤਮਾ ਦੇ ਧਿਆਨ ਵਿੱਚ ਹੀ ਨਿਰੰਤਰ ਲੀਨ ਰਹਿੰਦਾ ਹੋਵੇ। ਬਾਅਦ ਵਿੱਚ 'ਸੰਤ' ਸ਼ਬਦ ਦੀ ਤਰ੍ਹਾਂ ਆਡਵਾਰ ਸ਼ਬਦ ਵੀ ਕੇਵਲ ਅਜਿਹੇ ਭਗਤਾਂ ਲਈ ਹੀ ਪੱਕਾ ਹੋ ਗਿਆ। ਇਨ੍ਹਾਂ ਦੀ ਸੰਖਿਆ ੧੨ ਸੀ ਅਤੇ ਇਹ ਦੱਖਣੀ ਭਾਰਤ ਦੇ ਭਿੰਨ-ਭਿੰਨ ਸਥਾਨਾਂ ਦੇ ਨਿਵਾਸੀ ਸਨ। ਇਨ੍ਹਾਂ ਦਾ ਕੋਈ ਸੰਪ੍ਰਦਾਇਕ ਸਿਲਸਿਲਾ ਤਾਂ ਨਹੀਂ ਸੀ ਪਰੰਤੂ ਇਨ੍ਹਾਂ ਦੀ ਅਧਿਆਤਮਕ ਮਨੋ-ਬਿਰਤੀ ਲਗਭਗ ਇਕੋ ਜਿਹੀ ਸੀ ਅਤੇ ਇਨ੍ਹਾਂ ਦਾ ਈਸ਼ਵਰ-ਪ੍ਰੇਮ ਅਤੇ ਵਿਸ਼ਵ-ਪ੍ਰੇਮ ਦਾ ਪ੍ਰਚਾਰ ਦਾ ਢੰਗ ਲਗਭਗ ਇਕ ਹੀ ਸੀ। ਆਪਣੇ ਅਧਿਆਤਮਕ ਅਨੁਭਵਾਂ ਦੇ ਆਧਾਰ 'ਤੇ ਜਿਨ੍ਹਾਂ ਪਦਾਂ ਦੀ ਇਨ੍ਹਾਂ ਰਚਨਾ ਕੀਤੀ ਉਨ੍ਹਾਂ ਦਾ ਇਕ ਸੰਗ੍ਰਹਿ ਤਾਮਿਲ ਭਾਸ਼ਾ ਵਿੱਚ 'ਪ੍ਰਬੰਧਮ' ਨਾਂ ਨਾਲ ਪ੍ਰਸਿੱਧ ਹੈ। ਤਾਮਿਲ ਪ੍ਰਦੇਸ਼ ਵਿੱਚ ਇਸ ਪ੍ਰਬੰਧਮ ਨੂੰ ਤਾਮਿਲ ਵੇਦ ਵਜੋਂ ਵੀ

ਜਾਣਿਆ ਜਾਂਦਾ ਹੈ ਅਤੇ ਖਾਸ ਧਾਰਮਿਕ ਉਤਸਵਾਂ ਉੱਤੇ ਇਨ੍ਹਾਂ ਦਾ ਪਾਠ ਕੀਤਾ ਜਾਂਦਾ ਹੈ।

ਆਡਵਾਰ ਸੰਤਾਂ ਤੋਂ ਬਾਅਦ ਦੱਖਣ ਭਾਰਤ ਵਿੱਚ ਪ੍ਰਬੰਧਮ ਤੋਂ ਹੀ ਪ੍ਰਭਾਵਿਤ ਬਹੁਤ ਸਾਰੇ ਸੰਤ ਅਤੇ ਵੈਸ਼ਨਵ ਆਚਾਰਯ ਵੀ ਹੋਏ ਹਨ। ਇਨ੍ਹਾਂ ਵਿੱਚ ਨਾਥ ਮੁਨੀ ਸਭ ਤੋਂ ਪਹਿਲੇ ਹਨ ਜਿਹੜੇ ੧੦ ਵੀਂ ਸਦੀ ਵਿੱਚ ਹੋਏ ਹਨ ਅਤੇ ਇਨ੍ਹਾਂ ਨੇ ਆਡਵਾਰ ਸੰਤਾਂ ਦੇ ਚਾਰ ਹਜ਼ਾਰ ਪਦਾਂ ਨੂੰ ਚਾਰ ਹਿੱਸਿਆਂ ਵਿੱਚ ਸੰਪਾਦਿਤ ਕੀਤਾ। ਨਾਥ ਮੁਨੀ ਤੋਂ ਬਾਅਦ ਯਾਮੁਨਾਚਾਰਯ ਅਤੇ ਇਨ੍ਹਾਂ ਤੋਂ ਬਾਅਦ ਰਾਮਾਨੁਜ ਹੋਏ ਹਨ, ਜਿਨ੍ਹਾਂ ਨੇ ਆਡਵਾਰਾਂ ਦੇ ਪ੍ਰਬੰਧਮ ਦਾ ਬੜੀ ਨਿਸ਼ਠਾ ਪੂਰਬਕ ਅਧਿਐਨ ਕੀਤਾ ਅਤੇ ਉੱਤਰੀ ਭਾਰਤ ਤੱਕ ਪਹੁੰਚ ਕੇ ਅਨੇਕਾਂ ਤੀਰਥਾਂ ਦੀ ਯਾਤਰਾ ਕੀਤੀ। ਇਨ੍ਹਾਂ ਨੇ ਸੰਸਕ੍ਰਿਤ ਵਿੱਚ ਅਨੇਕਾਂ ਗ੍ਰੰਥਾਂ ਦੀ ਰਚਨਾ ਕੀਤੀ ਅਤੇ ਸ੍ਰੀ ਸੰਪ੍ਰਦਾਇ ਨਾਂ ਦੀ ਇਕ ਸੰਪ੍ਰਦਾ ਚਲਾਈ। ਰਾਮਾਨੁਜ ਵਿਦਵਾਨ ਸਨ ਅਤੇ ਬੇਸ਼ੱਕ ਇਨ੍ਹਾਂ ਨੇ ਇਸਤਰੀ ਸਿਖਿਆ ਨੂੰ ਉਤਸ਼ਾਹਿਤ ਕੀਤਾ ਪਰ ਫਿਰ ਵੀ ਜਾਤ-ਪਾਤ ਨੂੰ ਇਹ ਕਿਸੇ ਸੀਮਾ ਤੱਕ ਮੰਨਦੇ ਸਨ ਅਤੇ ਮੂਰਤੀ-ਪੂਜਾ ਦੇ ਵੀ ਹਾਮੀ ਸਨ। ਭੋਜਨ ਦੇ ਪਕਾਉਣ ਅਤੇ ਖਾਣ ਵਿੱਚ ਇਸ ਸੰਪ੍ਰਦਾ ਦੇ ਆਪਣੇ ਹੀ ਵਿਸ਼ੇਸ਼ ਕਰੜੇ ਨਿਯਮ ਸਨ। ਇਨ੍ਹਾਂ ਦੇ ਹੀ ਪੰਜਵੇਂ ਥਾਂ 'ਤੇ ਇਨ੍ਹਾਂ ਦੇ ਚੇਲੇ ਰਾਮਾਨੰਦ ਹੋਏ ਜਿਹੜੇ ਇਲਾਹਾਬਾਦ ਦੇ ਨਿਵਾਸੀ ਸਨ। ਰਾਮਾਨੰਦ ਨੇ ਵੀ ਫਿਰ-ਤੁਰ ਕੇ ਪ੍ਰਚਾਰ ਕੀਤਾ। ਭੋਜਨ ਪ੍ਰਤੀ ਲੋੜੋਂ ਵੱਧ ਸੁੱਚਮਤਾ ਅਤੇ ਹੋਰ ਕਰਮ-ਕਾਂਡਾਂ ਨੂੰ ਇਹ ਸਵੀਕਾਰ ਨਾ ਕਰ ਸਕੇ ਅਤੇ ਅੰਤ ਵਿੱਚ ਸ੍ਰੀ ਸੰਪ੍ਰਦਾ ਤੋਂ ਨਿਖੜ ਕੇ ਇਨ੍ਹਾਂ ਨੇ ਉਦਾਰ ਬਿਰਤੀ ਵਾਲੀ ਇਕ ਰਾਮਾਨੰਦੀ ਸੰਪ੍ਰਦਾ ਚਲਾਈ। ਇਨ੍ਹਾਂ ਦੇ ਬਾਰਾਂ ਪ੍ਰਮੁੱਖ ਚੇਲਿਆਂ ਵਿਚੋਂ ਸੰਤ ਕਬੀਰ, ਰਵਿਦਾਸ, ਧੰਨਾ ਅਤੇ ਸੈਨ ਆਦਿ ਪ੍ਰਸਿੱਧ ਹਨ। ਨਾਮਦੇਵ, ਕਬੀਰ ਅਤੇ ਰਵਿਦਾਸ ਦੇ ਸਮੇਂ ਤੱਕ ਭਾਰਤ ਵਿੱਚ ਮੁਸਲਮਾਨ ਵੀ ਪੂਰੀ ਤਰ੍ਹਾਂ ਸਥਾਪਿਤ ਹੋ ਚੁੱਕੇ ਸਨ ਪਰ ਮੁਗ਼ਲਾਂ ਦੀ ਆਮਦ ਅਜੇ ਬਾਕੀ ਸੀ। ਬਾਬਰ ਪਹਿਲਾ ਮੁਗ਼ਲ ਬਾਦਸ਼ਾਹ ਸੀ ਜਿਸ ਨੇ ਸੰਨ ੧੫੨੬ ਵਿੱਚ ਪਾਣੀਪਤ ਦੇ ਮੈਦਾਨ ਵਿੱਚ ਇਬਰਾਹੀਮ ਲੋਦੀ ਨੂੰ ਹਰਾ ਕੇ ਭਾਰਤ ਵਿੱਚ ਮੁਗ਼ਲ ਬਾਦਸ਼ਾਹਤ ਦੀ ਨੀਂਹ ਰੱਖੀ ਸੀ। ੯ ਵੀਂ ੧੦ ਵੀਂ ਸਦੀ ਤੋਂ ਹੀ ਮੁਸਲਮਾਨ ਹਮਲਾਵਰਾਂ ਦੇ ਨਾਲ ਸੂਫੀ ਸੰਤਾਂ ਨੇ ਭਾਰਤ ਵਿੱਚ ਆਉਣਾ ਸ਼ੁਰੂ ਕਰ ਦਿੱਤਾ ਸੀ ਅਤੇ ਇਹ ਨਿਰਗੁਣ-ਮਾਰਗੀ ਸੰਤ ਕੇਵਲ ਗਿਆਨ ਨੂੰ ਹੀ ਪ੍ਰਭੂ-ਮਿਲਣ ਦਾ ਆਧਾਰ ਨਾ ਮੰਨ ਕੇ ਪ੍ਰੇਮ ਮਾਰਗ ਨੂੰ ਅਪਨਾਉਣ ਦੀ ਗੱਲ ਕਰਦੇ ਸਨ। ਇਨ੍ਹਾਂ ਵਿਚੋਂ ਹੀ ਪੰਜਾਬ ਵਿੱਚ ਚਿਸ਼ਤੀ ਸੰਪ੍ਰਦਾ ਨਾਲ ਸਬੰਧਤ ਬਾਬਾ ਫਰੀਦ ਅਤੇ ਬਾਅਦ ਦੇ ਸ਼ਾਹ ਹੁਸੈਨ, ਬੁਲ੍ਹੇ ਸ਼ਾਹ ਆਦਿ ਅਤੇ ਉੱਤਰ ਪ੍ਰਦੇਸ਼ ਵਿੱਚ ਕੁਤਬਨ, ਮੰਝਨ ਅਤੇ ਮਲਿਕ ਮੁਹੰਮਦ ਜਾਯਸੀ ਆਦਿ ਦੇ ਨਾਂ ਵਿਸ਼ੇਸ਼ ਉਲੇਖ ਕਰਨ ਯੋਗ ਹਨ। ਇਨ੍ਹਾਂ ਸੂਫੀਆਂ ਨੇ ਭਾਰਤੀ ਕਥਾਨਕਾਂ ਉੱਤੇ ਆਧਾਰਤ ਕਥਾਵਾਂ ਲਿਖ ਕੇ ਜਾਂ ਮੁਕਤਕ ਰੂਪ ਵਿੱਚ ਵੀ ਰਚਨਾਵਾਂ ਕਰ ਕੇ ਜਾਤ-ਪਾਤ, ਊਚ-ਨੀਚ ਦੇ ਵਿਚਾਰਾਂ ਤੋਂ ਲੋਕਾਂ ਨੂੰ ਮੁਕਤ ਕਰਨ ਦਾ ਪ੍ਰੇਮ ਪੂਰਨ ਉਪਰਾਲਾ ਕੀਤਾ ਅਤੇ ਇਸ ਤਰ੍ਹਾਂ ਨਾਲ ਇਸਲਾਮ ਦਾ ਵੀ

ਪ੍ਰਚਾਰ ਕਰਨ ਵਿੱਚ ਇਹ ਕਾਫੀ ਕਾਮਯਾਬ ਹੋਏ ।

ਸੰਤਾਂ ਦੀ ਵਿਚਾਰਧਾਰਾ ਉੱਤੇ ਜਿਥੇ ਦੱਖਣ ਭਾਰਤੀ ਸੰਤਾਂ ਦਾ, ਉੱਤਰ ਭਾਰਤੀ ਵੈਸ਼ਨਵ ਸੰਪ੍ਰਦਾਵਾਂ ਦਾ, ਨਾਥਾਂ ਦਾ, ਜੋਗੀਆਂ ਦਾ ਕਾਫੀ ਪ੍ਰਭਾਵ ਪਿਆ ਹੈ ਅਤੇ ਜੈਦੇਵ, ਨਾਮਦੇਵ, ਕਬੀਰ, ਰਾਮਾਨੰਦ, ਪੀਪਾ, ਸਧਨਾ, ਰੱਜਬਦਾਸ, ਸੁੰਦਰਦਾਸ, ਮਲੂਕਦਾਸ ਆਦਿ ਅਨੇਕਾਂ ਸੰਤਾਂ ਨੇ ਜਿਥੇ ਸਮੇਂ ਅਤੇ ਸਥਾਨ ਦੇ ਅਨੁਸਾਰ ਉਸ ਨੂੰ ਅਪਣਾਇਆ ਹੈ ਅਤੇ ਉਸ ਵਿੱਚ ਆਪਣੀਆਂ ਅਨੁਭੂਤੀਆਂ ਦਾ ਵੀ ਸਮਾਵੇਸ਼ ਕੀਤਾ ਹੈ ਉਥੇ ਇਨ੍ਹਾਂ ਉੱਤੇ ਬੁੱਧ ਧਰਮ ਦਾ ਪ੍ਰਭਾਵ ਵੀ ਬੜਾ ਸਪੱਸ਼ਟ ਹੈ । ਬੁੱਧ ਧਰਮ ਨੇ ਤਾਂ ਦਰਅਸਲ ਵੇਦਾਂਤ ਦਰਸ਼ਨ ਦੇ ਮੋਢੀ ਵਿਆਖਿਆਕਾਰ ਸ਼ੰਕਰਾਚਾਰਯ ਨੂੰ ਵੀ ਪ੍ਰਭਾਵਤ ਕੀਤਾ ਹੈ। ਬੁੱਧ ਧਰਮ ਇਕ ਬੁੱਧੀਵਾਦੀ ਧਰਮ ਹੈ ਅਤੇ ਬੁੱਧ ਧਰਮ ਦੀ ਗਿਆਨ ਅਤੇ ਬੌਧਕਤਾ ਦੀ ਤੜਪ ਸੰਤਾਂ ਨੂੰ ਬਹੁਤ ਹੀ ਰੁਚੀਕਾਰ ਪ੍ਰਤੀਤ ਹੋਈ ਹੈ। ਨਿਰਗੁਣਵਾਦੀਆਂ ਦੀ ਗਿਆਨ ਆਸਰੀ ਸ਼ਾਖਾ ਦੇ ਕਬੀਰ, ਰਵਿਦਾਸ ਆਦਿ ਸੰਤਾਂ ਨੇ ਬਿਬੇਕ ਬੁੱਧੀ ਦੀ ਮਹੱਤਤਾ ਉੱਤੇ ਕਾਫੀ ਜ਼ੋਰ ਦਿੱਤਾ ਹੈ । ਇਨ੍ਹਾਂ ਸੰਤਾਂ ਨੇ ਜੋ ਕੁਝ ਵੀ ਉਚਾਰਨ ਕੀਤਾ ਹੈ ਉਹ ਪਰੰਪਰਿਕ ਲੋਕ ਗੀਤਾਂ ਅਤੇ ਵੇਦ ਵੇਦਾਂਗ ਪ੍ਰਤੀ ਅੰਨ੍ਹੀ ਸ਼ਰਧਾ ਦੇ ਖਿਲਾਫ਼ ਆਵਾਜ਼ ਬੁਲੰਦ ਕਰਨ ਵਿੱਚ ਸਹਾਈ ਹੋਇਆ ਹੈ। ਵੈਦਿਕ ਕਰਮ-ਕਾਂਡ ਪ੍ਰਤੀ ਵੀ ਇਨ੍ਹਾਂ ਸੰਤਾਂ ਦੇ ਮੱਤ ਵਿੱਚ ਤਿੱਖਾ ਕਟਾਕਸ਼ ਮਿਲਦਾ ਹੈ। ਸੰਤਾਂ ਦੇ ਇਸ ਬੁੱਧੀਵਾਦ ਨੇ ਹੀ ਬਾਅਦ ਵਿੱਚ ਕਈ ਕ੍ਰਾਂਤੀਕਾਰੀ ਬਦਲਾਵ ਲਿਆਉਣ ਵਿੱਚ ਸਹਾਇਤਾ ਕੀਤੀ ਹੈ। ਕਬੀਰ ਨੇ ਤਾਂ ਖੁੱਲ੍ਹਮ ਖੁੱਲ੍ਹਾ ਕਾਜ਼ੀ ਮੁੱਲਾਂ, ਪੰਡਿਤ ਆਦਿ ਦੀਆਂ ਗੱਲਾਂ ਨੂੰ ਤਿਆਗਣ ਅਤੇ ਉਸ ਦੇ ਉਲਟ ਚੱਲਣ ਦੀ ਸਲਾਹ ਦਿੱਤੀ ਹੈ :

> ਪੰਡਿਤ ਮੁਲਾਂ ਜੋ ਲਿਖਿ ਦੀਆ ॥
> ਛਾਡਿ ਚਲੇ ਹਮ ਕਛੂ ਨ ਲੀਆ ॥ (ਪੰਨਾ ੧੧੫੯)

ਇਨ੍ਹਾਂ ਸਭ ਨੇ ਇਕ ਪਰਮਾਤਮਾ ਪ੍ਰਤੀ ਸਮਰਪਣ, ਸਰਬਾਂਗੀ ਭਾਈਚਾਰੇ ਅਤੇ ਜਾਤ-ਪਾਤ ਦੇ ਖਿਲਾਫ਼ ਆਵਾਜ਼ ਉਠਾਈ। ਇਨ੍ਹਾਂ ਦੀ ਆਵਾਜ਼ ਦਾ ਕੁਝ ਅਸਰ ਹੋਇਆ ਵੀ ਅਵੱਸ਼ ਪਰ ਜਿੰਨੀ ਕੁ ਕਰਾਰੀ ਚੋਟ ਦੀ ਲੋੜ ਉਸ ਸਮੇਂ ਦੇ ਧਾਰਮਕ ਅਤੇ ਸਮਾਜਕ ਢਾਂਚੇ ਨੂੰ ਸੀ ਉਨਾ ਕੁਝ ਇਹ ਨਾ ਕਰ ਸਕੇ। ਪ੍ਰਸਿੱਧ ਇਤਿਹਾਸਕਾਰ ਜੇ. ਡੀ. ਕਨਿੰਘਮ ਦੇ ਸ਼ਬਦਾਂ ਵਿੱਚ ਇਸ ਤੱਥ ਨੂੰ ਇਸ ਤਰ੍ਹਾਂ ਸਮਝਿਆ ਜਾ ਸਕਦਾ ਹੈ :

> ਰਾਮਾਨੰਦ ਅਤੇ ਗੋਰਖ ਨੇ ਧਾਰਮਕ ਏਕਤਾ ਦਾ ਉਪਦੇਸ਼ ਦਿੱਤਾ। ਚੈਤੰਨਯ ਨੇ ਉਸ ਧਰਮ ਦਾ ਪ੍ਰਤੀਪਾਦਨ ਕੀਤਾ, ਜਿਸ ਨਾਲ ਜਾਤਾਂ ਆਮ ਪੱਧਰ 'ਤੇ ਆਈਆਂ। ਕਬੀਰ ਨੇ ਮੂਰਤੀ ਪੂਜਾ ਦੀ ਮਨਾਹੀ ਕੀਤੀ ਅਤੇ ਆਪਣਾ ਸੰਦੇਸ਼ ਲੋਕ ਭਾਸ਼ਾ ਵਿੱਚ ਸੁਣਾਇਆ । ਵਲਭਾਚਾਰਯ ਨੇ ਆਪਣੀਆਂ ਸਿਖਿਆਵਾਂ ਵਿੱਚ ਭਗਤੀ ਅਤੇ ਧਰਮ ਦਾ ਤਾਲ-ਮੇਲ ਸਥਾਪਿਤ ਕੀਤਾ ਪਰ ਇਹ ਮਹਾਨ ਸੁਧਾਰਕ ਜੀਵਨ

ਦੀ ਖਿਨ-ਭੰਗਰਤਾ ਤੋਂ ਏਨੇ ਜ਼ਿਆਦਾ ਪ੍ਰਭਾਵਿਤ ਸਨ ਕਿ ਉਨ੍ਹਾਂ ਦੇ ਪ੍ਰਚਾਰ ਦਾ ਉਦੇਸ਼ ਕੇਵਲ ਬ੍ਰਾਹਮਣ ਵਰਗ ਦੀ ਮਲਕੀਅਤ ਤੋਂ ਛੁਟਕਾਰਾ ਦਿਵਾਉਣਾ, ਮੂਰਤੀ-ਪੂਜਾ ਅਤੇ ਬਹੁ-ਦੇਵ-ਵਾਦ ਦੀ ਸਥੂਲਤਾ ਦਿਖਾਉਣਾ ਹੀ ਸੀ। ਉਨ੍ਹਾਂ ਨੇ ਵੈਰਾਗੀ ਅਤੇ ਸ਼ਾਂਤ ਪੁਰਸ਼ਾਂ ਦਾ ਸੰਗਠਨ ਤਾਂ ਕੀਤਾ ਅਤੇ ਆਤਮ-ਆਨੰਦ ਦੀ ਪ੍ਰਾਪਤੀ ਲਈ ਆਪਣਾ ਸਭ ਕੁਝ ਤਿਆਗ ਦਿੱਤਾ ਪਰ ਆਪਣੇ ਭਰਾਵਾਂ ਨੂੰ ਸਮਾਜਕ ਅਤੇ ਧਾਰਮਕ ਬੰਧਨਾਂ ਨੂੰ ਤੋੜਨ ਦਾ ਅਜਿਹਾ ਉਪਦੇਸ਼ ਨਾ ਦੇ ਸਕੇ, ਜਿਸ ਨਾਲ ਅਜਿਹੇ ਸਮਾਜ ਦਾ ਨਿਰਮਾਣ ਹੁੰਦਾ ਹੈ, ਜਿਹੜਾ ਰੂੜੀਵਾਦੀ ਪਰੰਪਰਾਵਾਂ ਅਤੇ ਆਡੰਬਰਾਂ ਤੋਂ ਵਿਹੀਨ ਹੁੰਦਾ ਹੈ। ਉਨ੍ਹਾਂ ਆਪਣੇ ਮੱਤਾਂ ਵਿੱਚ ਤਰਕ-ਵਿਤਰਕ, ਵਾਦ-ਵਿਵਾਦ ਉੱਤੇ ਤਾਂ ਵਿਸ਼ੇਸ਼ ਬਲ ਦਿੱਤਾ ਪਰ ਅਜਿਹੇ ਉਪਦੇਸ਼ ਨਾ ਦਿੱਤੇ, ਜਿਹੜੇ ਰਾਸ਼ਟਰ ਨਿਰਮਾਣ ਦਾ ਬੀਜ ਬੀਜਣ ਦਾ ਕੰਮ ਕਰਦੇ ! ਇਹੋ ਕਾਰਨ ਹੈ ਕਿ ਉਨ੍ਹਾਂ ਦੀਆਂ ਸੰਪ੍ਰਦਾਵਾਂ ਵਿਕਸਤ ਨ ਹੋਈਆਂ ਅਤੇ ਉਥੇ ਦੀਆਂ ਉਥੇ ਹੀ ਰਹਿ ਗਈਆਂ। (ਹਿਸਟਰੀ ਆਫ ਦਾ ਸਿਖਸ, ਪੰਨਾ ੩੮)

ਸੰਤ-ਭਗਤ ਪ੍ਰੰਪਰਾ ਵਿਚੋਂ ਉਨ੍ਹਾਂ ਸੰਤ/ਭਗਤਾਂ ਨੂੰ ਸਦੀਵਤਾ ਪ੍ਰਾਪਤ ਹੋਈ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ।

✡ ✡ ✡

# ਭਗਤ ਪਦਵੀ

'ਭਗਤ' ਅਤੇ 'ਭਗਤੀ' ਸ਼ਬਦ ਵੇਦਾਂ ਦੇ ਸਮੇਂ ਤੋਂ ਹੀ ਪ੍ਰਚਲਤ ਹਨ। ਵੇਦਾਂ ਤੇ ਉਪਨਿਸ਼ਦਾਂ ਵਿੱਚ ਐਸੇ ਕਈ ਮੰਤਰ ਹਨ, ਜਿਨ੍ਹਾਂ ਤੋਂ ਭਗਤੀ ਸਬੰਧੀ ਪ੍ਰੇਰਣਾ ਮਿਲਦੀ ਹੈ। ਸੰਸਕ੍ਰਿਤ ਭਾਸ਼ਾ ਦੇ ਸ਼ਬਦ **'ਭਕਤ'** ਦਾ ਭਾਵ ਹੈ ਸੇਵਕ। ਭਾਈ ਵੀਰ ਸਿੰਘ ਜੀ ਅਨੁਸਾਰ ਭਗਤ ਉਹ ਪ੍ਰੇਮੀ ਹੈ ਜੋ ਪ੍ਰੀਤਮ ਪ੍ਰਾਇਣ ਹੋਵੇ ਅਤੇ ਜੋ ਆਪਣਾ ਸਭ ਕੁਛ ਪਰਮੇਸ਼ਰ ਨੂੰ ਅਰਪੇ[੧]। ਹਿੰਦੂ ਧਰਮਕੋਸ਼ ਅਨੁਸਾਰ ਭਗਤੀ ਮਾਰਗ ਦੇ ਸਿੱਧਾਂਤ ਮੁਤਾਬਕ ਭਗਤ ਉਸ ਨੂੰ ਕਹਿੰਦੇ ਹਨ ਜਿਸ ਨੇ ਈਸ਼ਵਰ ਦੇ ਭਜਨ ਵਿੱਚ ਆਪਣਾ ਸੰਪੂਰਨ ਜੀਵਨ ਸਮਰਪਿਤ ਕਰ ਦਿੱਤਾ ਹੋਵੇ।[੨]

ਸਮਾਜ ਸ਼ਾਸਤਰ ਦੇ ਖੇਤਰ ਵਿੱਚ 'ਭਗਤ' ਜੋ ਕਿ 'ਭਕਤ' ਦਾ ਅਪਭ੍ਰੰਸ਼ ਭਾਸ਼ਾ ਦਾ ਰੂਪ ਹੈ, ਦੀ ਵਰਤੋਂ ਵੱਖਰੇ ਦ੍ਰਿਸ਼ਟੀਕੋਣ ਤੋਂ ਵੀ ਹੁੰਦੀ ਹੈ। ਅਨਪੜ੍ਹ ਲੋਕਾਂ ਵਿੱਚ ਧਾਰਮਕ ਵਿਅਕਤੀ ਲਈ ਇਸ ਸ਼ਬਦ ਦੀ ਵਰਤੋਂ ਹੁੰਦੀ ਹੈ। ਅਸਾਮ ਵਿੱਚ ਵੈਸ਼ਨਵ ਲੋਕਾਂ ਦੇ ਪੁਜਾਰੀ ਗੋਸਾਈਂ, ਭਗਤ ਕਹਾਉਂਦੇ ਹਨ। ਭਾਈ ਕਾਨ੍ਹ ਸਿੰਘ ਹੁਰਾਂ ਨੇ ਕਾਸ਼ੀਰਾਮ ਤੋਂ ਚੱਲੇ ਗੋਸਾਈਂ ਸਾਧਾਂ ਦੇ ਫਿਰਕੇ ਨੂੰ ਵੀ 'ਭਗਤ' ਕਿਹਾ ਹੈ।[੩] ਉੱਤਰ ਪ੍ਰਦੇਸ਼ ਵਿੱਚ ਰਾਹੂ ਦੀ ਪੂਜਾ ਕਰਨ ਵਾਲੀ ਨਿਮਨ ਸ਼੍ਰੇਣੀ ਦੁਸਾਧ ਦਾ ਪੁਰੋਹਿਤ ਵੀ 'ਭਗਤ' ਅਖਵਾਉਂਦਾ ਹੈ।[੪] ਪੁਰੋਹਿਤ ਦੇ ਭਾਵ ਵਿੱਚ 'ਭਗਤ' ਉਨ੍ਹਾਂ ਵਿਅਕਤੀਆਂ ਨੂੰ ਵੀ ਕਿਹਾ ਜਾਂਦਾ ਹੈ, ਜੋ ਜੰਗਲਵਾਸੀ ਲੋਕਾਂ ਦੀ ਬਿਹਤਰੀ ਲਈ ਉਗਰ-ਸੁਭਾਅ ਦੇ ਦੇਵਤਿਆਂ ਨੂੰ ਖੁਸ਼ ਤੇ ਸ਼ਾਂਤ ਕਰਨ ਲਈ ਪੂਜਾ ਆਦਿ ਦਾ ਕੰਮ ਕਰਦੇ ਹਨ।

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿੱਚ ਜਿਨ੍ਹਾਂ ਪੰਦਰਾਂ ਭਗਤਾਂ ਦੀ ਬਾਣੀ ਦਰਜ ਹੈ, ਉਨ੍ਹਾਂ ਦੀ ਪਦ-ਪਦਵੀ ਦਾ ਨਿਰਣਾ ਦੋ ਢੰਗਾਂ ਨਾਲ ਹੋ ਸਕਦਾ ਹੈ। ਪਹਿਲਾ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 'ਭਗਤ' ਦੀ ਵਿਆਖਿਆ ਰਾਹੀਂ ਅਤੇ ਦੂਜਾ, ਇਸ ਕਰਕੇ ਕਿ ਉਨ੍ਹਾਂ ਦੀ ਰਚਨਾ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪ੍ਰਵਾਨ ਕੀਤਾ ਹੈ। ਭਗਤੀ ਲਹਿਰ ਜਿਹੜੀ ਰਾਮਾਨੁਜ ਤੋਂ ਆਰੰਭ ਹੋਈ, ਭਾਰਤ ਦੀ ਬੜੀ ਸ਼ਕਤੀਸ਼ਾਲੀ ਧਾਰਮਕ ਲਹਿਰ ਸੀ। ਇਸ ਦੀ ਸ਼ੁਰੂਆਤ ਦੇ ਦੋ ਮੁੱਖ ਕਾਰਣ ਸਨ : ਪਹਿਲਾ, ਹਿੰਦੂ ਧਰਮ

---

੧. ਸ੍ਰੀ ਗੁਰੂ ਗ੍ਰੰਥ ਕੋਸ਼, ਪੰਨਾ ੬੮੦।

੨. ਹਿੰਦੂ ਧਰਮਕੋਸ਼ (ਡਾ: ਰਾਜਵਲੀ ਪਾਂਡੇ ਸੰ: ) ਪੰਨਾ ੪੯੨।

੩. ਮਹਾਨ ਕੋਸ਼, ਪੰਨਾ ੬੭੫।

੪. ਹਿੰਦੂ ਧਰਮਕੋਸ਼, ਪੰਨਾ ੪੯੨।

ਵਿੱਚ ਨੀਵੀਆਂ ਜਾਤਾਂ ਦਾ ਅਪਮਾਨ ਤੇ ਕਰਮ-ਕਾਂਡ ਅਤੇ ਦੂਜਾ, ਇਸਲਾਮ ਵਿਰੁੱਧ ਪ੍ਰਤੀਕਰਮ। ਇਸ ਲਹਿਰ ਦੇ ਕਈ ਧੁਰੇ ਸਨ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿਰਫ ਪੰਦਰਾਂ, ਜਿਨ੍ਹਾਂ ਵਿਚੋਂ ਇਕ ਸੂਫ਼ੀ ਸੰਤ ਵੀ ਸੀ, ਦੀ ਰਚਨਾ ਨੂੰ ਹੀ ਪ੍ਰਵਾਨ ਕੀਤਾ ਹੈ। ਕਸੌਟੀ ਗੁਰਮਤਿ ਵਿਚਾਰਧਾਰਾ ਹੀ ਸੀ। ਜਿਹੜੀ ਰਚਨਾ ਇਸ ਦੇ ਅਨੁਕੂਲ ਸੀ ਉਸੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੀਤਾ ਗਿਆ। ਇਸ ਤਰ੍ਹਾਂ ਇਨ੍ਹਾਂ ਭਗਤਾਂ ਦਾ ਦਰਜਾ ਜਾਂ ਪਦਵੀ ਸਿੱਖਾਂ ਵਿੱਚ ਬੜੀ ਸਨਮਾਨਯੋਗ ਬਣ ਗਈ ਹੈ। ਗੁਰਵਾਕ ਹੈ :

ਭਗਤ ਜਨਾ ਕਉ ਸਦਾ ਨਿਵਿ ਰਹੀਐ
ਜਨ ਨਿਵਹਿ ਤਾ ਫਲ ਗੁਨ ਪਾਵੈਗੋ ॥
ਜੋ ਨਿੰਦਾ ਦੁਸਟ ਕਰਹਿ ਭਗਤਾ ਕੀ
ਹਰਨਾਖਸ ਜਿਉ ਪਚਿ ਜਾਵੈਗੋ ॥ (ਪੰਨਾ ੧੩੦੯)

ਇਸ ਲਈ ਸਿੱਖ ਦਾ ਮਸਤਕ ਗੁਰੂ ਸਾਹਿਬਾਨ ਦੇ ਨਾਲ-ਨਾਲ ਇਨ੍ਹਾਂ ਭਗਤਾਂ ਅੱਗੇ ਵੀ ਝੁਕਦਾ ਹੈ। ਇਹ ਲਿਖਣਾ ਅਤਿਕਥਨੀ ਨਹੀਂ ਕਿ ਭਗਤਾਂ ਦੀ ਬਾਣੀ ਦੇ ਕੁਝ ਪੱਖਾਂ ਨੇ ਸਿੱਖ ਸਮਾਜ ਨੂੰ ਭਗਤਾਂ ਦੇ ਅਨੁਯਾਈਆਂ ਤੋਂ ਵਧੇਰੇ ਪ੍ਰਭਾਵਿਤ ਕੀਤਾ ਹੈ। ਉਦਾਹਰਣ ਦੇ ਤੌਰ 'ਤੇ ਭਗਤ ਕਬੀਰ ਜੀ ਦਾ ਸਲੋਕ ਦੇਖੋ :

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥ (ਪੰਨਾ ੧੧੦੫)

ਇਸ ਬਾਣੀ ਨੇ ਸਿੱਖੀ ਜੀਵਨ-ਜਾਚ ਵਿੱਚ ਬੜਾ ਅਹਿਮ ਰੋਲ ਨਿਭਾਇਆ ਹੈ, ਪਰ ਕਬੀਰ-ਪੰਥੀਆਂ ਲਈ ਇਹ ਮਹੱਤਵਪੂਰਨ ਨਹੀਂ ਬਣ ਸਕਿਆ। ਭਗਤਾਂ ਦਾ ਜਾਤ-ਪ੍ਰਥਾ ਵਿਰੁੱਧ ਖੜ੍ਹੇ ਹੋਣਾ, ਮੂਰਤੀ ਪੂਜਾ ਦੀ ਥਾਂ ਇਕ ਪਰਮਾਤਮਾ ਦੀ ਅਰਾਧਨਾ ਉੱਪਰ ਬਲ ਦੇਣਾ, ਸਿੱਖ ਸਿਧਾਂਤ ਦਾ ਜ਼ਰੂਰੀ ਅੰਗ ਬਣ ਗਏ ਹਨ। ਇਉਂ ਸਿੱਖ ਸਮਾਜ ਉੱਪਰ ਭਗਤਾਂ ਨੇ ਇਤਿਹਾਸਕ ਦ੍ਰਿਸ਼ਟੀ ਤੋਂ ਬੜਾ ਮਹੱਤਵਪੂਰਨ ਪ੍ਰਭਾਵ ਪਾਇਆ ਹੈ।

**ਹਿੰਦੂ ਸ਼ਾਸਤਰਾਂ ਵਿੱਚ ਆਤਮਾਵਾਂ ਨੂੰ ਚਾਰ ਭਾਗਾਂ ਵਿੱਚ ਵੰਡਿਆ ਗਿਆ ਹੈ :**

੧. **ਬੁੱਧ** : ਜੋ ਇਸ ਜੀਵਨ ਦੀਆਂ ਸਮੱਸਿਆਵਾਂ ਨਾਲ ਬੱਝਾ ਹੈ।
੨. **ਮੁਮੁਕਸ਼ੂ** : ਜਿਸ ਵਿੱਚ ਮੁਕਤੀ ਦੀ ਚਾਹ ਜਾਗੇ ਪਰ ਹਾਲੀ ਇਸ ਦੇ ਯੋਗ ਨਾ ਹੋਵੇ।
੩. **ਭਗਤ** : ਜੋ ਸਿਰਫ਼ ਈਸ਼ਵਰ ਦੀ ਉਪਾਸ਼ਨਾ ਵਿੱਚ ਲੀਨ ਹੋਵੇ ਅਤੇ ਭਗਤੀ ਦੇ ਗੁਣ ਕਾਰਨ ਮੁਕਤੀ ਦੇ ਮਾਰਗ ਉੱਪਰ ਚੱਲ ਰਿਹਾ ਹੋਵੇ।
੪. **ਮੁਕਤ** : ਜੋ ਭਾਗਵਤ-ਪਦ ਨੂੰ ਪ੍ਰਾਪਤ ਕਰ ਚੁੱਕਾ ਹੋਵੇ।

ਇਸ ਵੰਡ ਅਨੁਸਾਰ ਭਗਤ, ਮੁਕਤੀ ਪ੍ਰਾਪਤੀ ਦੇ ਮਾਰਗ ਉੱਪਰ ਚੱਲਣ ਵਾਲਾ ਮਾਤਰ ਸਾਧਕ ਹੈ ਪਰ ਗੁਰਬਾਣੀ ਵਿੱਚ ਭਗਤ ਦੀ ਬਹੁਤ ਉੱਚੀ ਅਵਸਥਾ ਦਾ

ਵਰਣਨ ਕੀਤਾ ਗਿਆ ਹੈ। ਗੁਰਵਾਕ ਹਨ:

ੳ. ਭਗਤ ਅਰਾਧਹਿ ਏਕ ਰੰਗਿ.... ॥ (ਪੰਨਾ ੮੧੬)

ਅ. ਹਰਿ ਕਾ ਭਾਣਾ ਭਗਤੀ ਮੰਨਿਆ
ਸੇ ਭਗਤ ਪਏ ਦਰਿ ਥਾਇ ॥ (ਪੰਨਾ ੬੫)

ੲ. ਸੇਈ ਭਗਤ ਜਿਨ ਸਚਿ ਚਿਤੁ ਲਾਇਆ ॥ (ਪੰਨਾ ੧੩੪੨)

ਸ. ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ
ਹਰਿ ਹਰਿ ਨਾਮਿ ਹਰਿ ਰਾਤਾ ॥ (ਪੰਨਾ ੫੭੪)

ਇਸ ਉੱਚੀ ਆਤਮਕ ਅਵਸਥਾ ਕਾਰਣ ਹੀ ਭਗਤ ਸਹਿਜੇ ਹੀ ਵਿਵਹਾਰ ਵਿੱਚ ਦੂਜਿਆਂ ਤੋਂ ਭਿੰਨ ਨਜ਼ਰ ਆਉਂਦਾ ਹੈ। ਫੁਰਮਾਣ ਹੈ :

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥ (ਪੰਨਾ ੧੪੫)

ਭਗਤਾਂ ਦੀ ਸ੍ਰੇਸ਼ਟਤਾ ਨੂੰ ਹੇਠ ਲਿਖੇ ਗੁਰਬਾਣੀ ਦੇ ਵਾਕ ਸਪੱਸ਼ਟ ਕਰਦੇ ਹਨ :

ੳ. ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥
ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥ (ਪੰਨਾ ੧੩੮੪)

ਅ. ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥੧੪॥ (ਪੰਨਾ ੯੧੮)

ਭਗਤਾਂ ਦੇ ਪਵਿੱਤਰ ਜੀਵਨ ਵਾਲਾ ਹੋਣ ਕਰਕੇ, ਉਨ੍ਹਾਂ ਨੂੰ ਪਰਮਾਤਮਾ ਦੀ ਖ਼ੁਸ਼ੀ ਤੇ ਮਿਲਾਪ ਪ੍ਰਾਪਤ ਹੁੰਦਾ ਹੈ। ਇਸ ਕਰਕੇ ਪਰਮਾਤਮਾ ਉਨ੍ਹਾਂ ਉੱਪਰ ਬਖਸ਼ਿਸ਼ਾਂ ਕਰਦਾ ਹੈ :

ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ ਆਪੇ ਲਇਅਨੁ ਜਨ ਲਾਇ ॥
ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ ॥
(ਪੰਨਾ ੫੯੦)

ਗੁਰਬਾਣੀ ਵਿੱਚ ਥਾਂ-ਥਾਂ ਐਸੇ ਹਵਾਲੇ ਪ੍ਰਾਪਤ ਹੁੰਦੇ ਹਨ, ਜਿਨ੍ਹਾਂ ਅਨੁਸਾਰ ਪਰਮਾਤਮਾ ਆਪਣੇ ਭਗਤਾਂ ਦੀ ਹਰ ਦੁੱਖ, ਮੁਸੀਬਤ ਤੇ ਬਿਪਤਾ ਸਮੇਂ ਰੱਖਿਆ ਕਰਦਾ ਹੈ। ਗੁਰਵਾਕ ਹੈ:

ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥
ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥
(ਪੰਨਾ ੪੫੧)

ਉਪਰੋਕਤ ਵਿਚਾਰ ਤੋਂ ਇਹ ਗੱਲ ਸਪੱਸ਼ਟ ਹੈ, ਕਿ ਗੁਰਮਤਿ ਵਿੱਚ 'ਭਗਤ'

ਅਜਿਹੀ ਪਵਿੱਤਰ ਆਤਮਾ ਲਈ ਪ੍ਰਵਾਨਿਤ ਇਕ ਪਦਵੀ ਹੈ ਜੋ ਨਾਮ-ਸਿਮਰਨ ਅਤੇ ਉੱਚੇ-ਸੁੱਚੇ ਜੀਵਨ ਕਾਰਣ ਪਰਮਾਤਮਾ ਨਾਲ ਅਭੇਦ ਹੋ ਚੁਕੀ ਹੈ। ਅਜਿਹੀ ਉੱਚੀ ਪਦਵੀ ਵਾਲਾ ਮਹਾਂਪੁਰਸ਼ ਸਤਿਕਾਰ ਅਤੇ ਭਾਵਨਾ ਦਾ ਅਧਿਕਾਰੀ ਹੈ। ਇਉਂ ਪਰੰਪਰਾਗਤ ਭਗਤੀ ਲਹਿਰ ਦੇ ਅਨੁਯਾਈਆਂ ਲਈ ਹੀ ਇਸ ਪਦ ਦੀ ਵਰਤੋਂ ਸੀਮਤ ਨਹੀਂ ਕੀਤੀ ਗਈ। ਹਾਂ, ਇਹ ਇਤਿਹਾਸਕ ਸੱਚ ਹੈ ਕਿ ਭਗਤੀ ਲਹਿਰ ਦੇ ਪੰਦਰਾਂ ਮਹਾਂਪੁਰਸ਼ਾਂ ਨੂੰ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਿਸ਼ੇਸ਼ ਰੂਪ ਵਿੱਚ ਚੁਣਿਆ ਤੇ ਸਨਮਾਨ ਬਖਸ਼ਿਸ਼ ਕੀਤਾ ਹੈ।

**ਭਗਤ ਅਤੇ ਗੁਰੂ :**

ਭਗਤ ਦਾ ਆਪਣਾ ਰੁਤਬਾ ਹੈ ਅਤੇ ਗੁਰੂ ਦਾ ਆਪਣਾ। ਗੁਰਬਾਣੀ ਦੇ ਹੇਠ ਲਿਖੇ ਪ੍ਰਮਾਣ ਵਿਚਾਰਨਯੋਗ ਹਨ :

ੳ. *ਸੇ ਭਗਤ ਸਤਿਗੁਰ ਮਨਿ ਭਾਏ ॥*
*ਅਨਦਿਨੁ ਨਾਮਿ ਰਹੇ ਲਿਵ ਲਾਏ ॥* (ਪੰਨਾ ੧੨੭੭)

ਅ. *ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ ਆਪੇ ਲਇਅਨੁ ਜਨ ਲਾਇ॥*
*ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ॥*
*ਸਦਾ ਸੁਖੀਏ ਨਿਰਮਲੇ ਸਤਿਗੁਰ ਕੀ ਕਾਰ ਕਮਾਇ ॥* (ਪੰਨਾ ੫੯੦)

ਇਹ ਗੁਰ-ਪ੍ਰਮਾਣ ਭਗਤ ਤੇ ਗੁਰੂ ਨੂੰ ਦੋ ਇਕਾਈਆਂ ਵਿੱਚ ਵੰਡਦੇ ਹਨ। ਭਗਤ ਦੀ ਪਦਵੀ ਗੁਰੂ ਤੋਂ ਦੂਜੇ ਨੰਬਰ ਉੱਪਰ ਆਉਂਦੀ ਹੈ। ਸ੍ਰੀ ਗੁਰੂ ਅਰਜਨ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਭਗਤ-ਬਾਣੀ ਨੂੰ ਗੁਰਬਾਣੀ ਤੋਂ ਬਾਅਦ ਰੱਖਿਆ ਹੈ ਪਰ ਸਿੱਖ ਨੇ ਵਿਵਹਾਰ ਵਿੱਚ ਕਦੇ ਇਹ ਨਹੀਂ ਸੋਚਣਾ ਕਿ ਅਮਕੀ ਬਾਣੀ ਭਗਤ-ਬਾਣੀ ਹੈ ਤੇ ਅਮਕੀ ਗੁਰਬਾਣੀ ਹੈ। ਸਿੱਖਾਂ ਲਈ ਸਮੁੱਚੀ ਭਗਤ ਬਾਣੀ ਗੁਰਬਾਣੀ ਸਮਾਨ ਹੈ। ਇਹ ਘੋਰ ਪਾਪ ਅਤੇ ਅਪਮਾਨ ਹੈ ਕਿ ਗੁਰਬਾਣੀ ਦੀ ਵੰਡ ਕੀਤੀ ਜਾਵੇ ਪਰ 'ਭਗਤ' ਦੇ ਰੁਤਬੇ ਦੀ ਗੱਲ ਕਰਦਿਆਂ ਅਸੀਂ ਦੇਖਦੇ ਹਾਂ ਕਿ ਗੁਰਬਾਣੀ ਵਿੱਚ ਸਿੱਖ, ਗੁਰਮੁਖ, ਸਾਧ, ਜਨ, ਬ੍ਰਹਮਗਿਆਨੀ, ਸੰਤ ਅਤੇ ਭਗਤ ਪ੍ਰਾਇਵਾਚੀ ਸ਼ਬਦ ਹਨ।

**ਸਾਰ**— ਮੱਧਕਾਲੀ ਭਾਰਤ ਵਿੱਚ ਚੱਲੀ ਭਗਤੀ ਲਹਿਰ ਨੇ ਇਕ ਇਨਕਲਾਬ ਲਿਆਉਣ ਦਾ ਯਤਨ ਕੀਤਾ। ਜਥੇਬੰਦੀ ਦੀ ਘਾਟ ਕਾਰਣ ਇਹ ਲਹਿਰ ਆਪਣੇ ਮੰਤਵ ਹਾਸਿਲ ਨਾ ਕਰ ਸਕੀ ਪਰ ਇਸ ਨੇ ਮਾਨਵੀ ਮੁੱਲਾਂ ਦਾ ਸੰਚਾਰ ਕੀਤਾ ਤੇ ਧਾਰਮਕ, ਸਮਾਜਕ ਕੁਰੀਤੀਆਂ ਵਿਰੁੱਧ ਚੇਤਨਾ ਜਗਾਈ। ਇਹ ਲਹਿਰ ਭਾਵੇਂ ਆਰੰਭ ਵਿੱਚ ਇਨਕਲਾਬੀ ਮੁਹਾਂਦਰੇ ਵਾਲੀ ਸੀ ਪਰ ਇਤਿਹਾਸਕ ਤੌਰ 'ਤੇ ਸੁਧਾਰਵਾਦੀ ਲਹਿਰ ਹੀ ਸਿੱਧ ਹੋਈ। ਇਸ ਲਹਿਰ ਨੇ ਕਈ ਮਹੱਤਵਪੂਰਨ ਸ਼ਖ਼ਸੀਅਤਾਂ ਨੂੰ ਸਾਹਮਣੇ ਲਿਆਂਦਾ, ਜਿਨ੍ਹਾਂ ਵਿਚੋਂ ਪੰਦਰਾਂ ਭਗਤਾਂ ਦੀ ਬਾਣੀ ਨੂੰ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿੱਚ ਸ਼ਾਮਲ ਕਰ ਕੇ, ਸਭ ਨੂੰ ਇਸ ਬਾਣੀ ਤੋਂ ਲਾਭ ਉਠਾਉਣ ਦਾ ਆਦੇਸ਼ ਦਿੱਤਾ।

✡ ✡ ✡

# ਭਗਤ ਤੇ ਭਗਤੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ-ਪਵਿੱਤਰ ਬਾਣੀ ਵਿੱਚ "**ਭਗਤ**" ਸ਼ਬਦ, ਭਗਤ, ਭਗਤੁ, ਭਗਤੇ, ਭਗਤਿ, ਭਗਤੀ ਆਦਿ ਰੂਪਾਂ ਵਿੱਚ ਆਇਆ ਹੈ। ਹਰ ਸ਼ਬਦ ਦੇ ਸੰਦਰਭ ਵਿੱਚ ਅਰਥ ਹਨ ਭਾਵ ਵੱਖ-ਵੱਖ ਥਾਵਾਂ ਤੇ ਵੱਖ-ਵੱਖ ਅਰਥਾਂ ਵਿੱਚ ਪ੍ਰਯੋਗ ਕੀਤਾ ਗਿਆ ਹੈ। 'ਭਗਤ' ਸ਼ਬਦ ਸੰਸਕ੍ਰਿਤ ਦੇ 'ਭਜ' ਧਾਤੂ ਤੋਂ ਬਣਿਆ ਮੰਨਿਆ ਗਿਆ ਹੈ, ਜਿਸ ਦੇ ਅਰਥ ਹਨ ਅਰਾਧਨਾ, ਉਪਾਸ਼ਨਾ, ਪੂਜਾ, ਵੰਡਣਾ, ਸੇਵਾ ਕਰਨੀ, ਸਿਮਰਨ ਕਰਨਾ— ਇਸ ਤੋਂ ਭਾਵ ਇਹ ਹੋਇਆ ਕਿ ਜੋ ਵਿਅਕਤੀ ਵੰਡ-ਵਰਤ ਕੇ ਛਕਦਾ ਹੈ, ਸਮਾਜ ਦੀ ਸੇਵਾ ਕਰਦਾ ਹੈ ਤੇ ਕਰਤਾਰ ਨੂੰ ਇਕ ਖਿਨ ਵੀ ਮਨੋ ਨਹੀਂ ਵਿਸਾਰਦਾ, ਉਹ ਭਗਤ ਹੈ। ਕਈ ਵਿਦਵਾਨਾਂ-ਵਿਚਾਰਵਾਨਾਂ ਨੇ 'ਭਗਤ' ਸ਼ਬਦ ਦੇ ਵੱਖ-ਵੱਖ ਅੱਖਰਾਂ ਤੋਂ ਵੱਖ-ਵੱਖ ਭਾਵ ਲਏ ਹਨ ਜਿਵੇਂ '**ਭਗਤ**' ਸ਼ਬਦ ਦੇ ਪਹਿਲੇ ਅੱਖਰ '**ਭ**' ਤੋਂ **ਭਾਵ (ਪ੍ਰੇਮ)**, '**ਗ**' ਤੋਂ '**ਗਿਆਨ**' ਅਤੇ 'ਤ' ਤੋਂ **ਤਿਆਗ**। ਇਸ ਤਰ੍ਹਾਂ 'ਭਗਤ' ਭਾਵ (ਪ੍ਰੇਮ), ਗਿਆਨ ਤੇ ਤਿਆਗ ਦੇ ਅਮੁੱਲ ਗੁਣਾਂ ਦਾ ਮੁਜੱਸਮਾ ਹੈ ਜਾਂ ਅਸੀਂ ਕਹਿ ਸਕਦੇ ਹਾਂ ਕਿ ਜਿਸ ਵਿਅਕਤੀ ਵਿੱਚ ਇਹ ਤਿੰਨ ਗੁਣ ਹੋਣ, ਉਹ '**ਭਗਤ**' ਹੈ। ਗੁਰਬਾਣੀ ਵਿੱਚ ਥਾਂ-ਥਾਂ 'ਤੇ ਭਗਤ ਦੀ ਪ੍ਰੀਭਾਸ਼ਾ ਉਪਲਬਧ ਹੈ, ਜਿਵੇਂ ਕਿ ਫੁਰਮਾਣ ਹੈ:-

ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥
ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥ (ਪੰਨਾ ੧੩੮੪)

ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ॥
ਖਿਮਾ ਗਰੀਬੀ ਅਨਦ ਸਹਜ ਜਪਤ ਰਹਹਿ ਗੁਣਤਾਸ ॥ (ਪੰਨਾ ੨੫੩)

ਭਗਤ ਹਰੀ ਨਾਮ ਦਾ ਧਾਰਣੀ ਹੈ। ਲਬ, ਲੋਭ, ਹੰਕਾਰ, ਤ੍ਰਿਸ਼ਨਾ ਦਾ ਤਿਆਗੀ ਹੈ। ਭਗਤ ਹਮੇਸ਼ਾਂ ਪ੍ਰਭੂ-ਰਜ਼ਾ ਨੂੰ ਸਤ ਕਰ ਮੰਨਦਾ ਹੈ, ਇਸ ਕਰਕੇ ਦੁਖ-ਸੁਖ ਦੀ ਸਥਿਤੀ ਭਗਤ ਲਈ ਸਮਾਨ ਹੈ। ਭਗਤ ਆਪਣਾ ਆਪਾ, ਪ੍ਰਭੂ ਨੂੰ ਸਮਰਪਿਤ ਕਰ ਚੁਕਾ ਹੁੰਦਾ ਹੈ। ਭਗਤ ਲਈ ਜੇ ਪ੍ਰਭੂ ਦੀ ਰਜ਼ਾ ਹੋਵੇ ਤਾਂ ਰਾਜ 'ਤੇ ਬਿਠਾ ਸਕਦਾ ਹੈ, ਜੇ ਪ੍ਰਭੂ ਦੀ ਇੱਛਾ ਹੋਵੇ ਤਾਂ ਭੀਖ ਮੰਗਵਾ ਸਕਦਾ ਹੈ। ਭਗਤ ਲਈ ਇਹ ਦੋਨੋਂ ਅਵਸਥਾਵਾਂ ਸਮਾਨ ਹਨ। ਭਗਤਾਂ ਦੀ ਪਹਿਚਾਣ ਉਨ੍ਹਾਂ ਦੇ ਬੋਲ-ਬਾਣੀ, ਰਹਿਣ-ਸਹਿਣ ਤੇ ਵਰਤੋਂ-ਵਿਹਾਰ ਤੋਂ ਪ੍ਰਤੱਖ ਦਿਖਾਈ ਦਿੰਦੀ ਹੈ। ਭਗਤਾਂ ਦੀ ਮੁੱਖ ਪਹਿਚਾਣ ਇਹ ਹੀ ਹੈ ਕਿ ਭਗਤਾਂ ਤੇ ਸੰਸਾਰੀਆਂ ਦਾ ਰਹਿਣ-ਸਹਿਣ, ਖਾਣ-

ਪੀਣ, ਬੋਲ-ਚਾਲ ਸਭ ਅਲੱਗ ਹੈ। ਗੁਰਬਾਣੀ ਦੇ ਪਾਵਨ ਫ਼ੁਰਮਾਨ 'ਭਗਤ' ਦੀ ਪਹਿਚਾਣ ਦ੍ਰਿੜ ਕਰਵਾਉਂਦੇ ਹਨ :

ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ
ਹਰਿ ਹਰਿ ਨਾਮਿ ਹਰਿ ਰਾਤਾ॥ (ਪੰਨਾ ੫੭੪)
ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥੧੪॥ (ਪੰਨਾ ੯੧੮)

ਗੁਰਮਤਿ ਅਨੁਸਾਰ ਭਗਤੀ ਕਿਸੇ ਪ੍ਰਕਾਰ ਦੇ ਕਰਮ-ਕਾਂਡ, ਹਠ-ਯੋਗ, ਨਿਰਤਕਾਰੀ, ਅਰਚਾ-ਪੂਜਾ ਜਾਂ ਕਿਸੇ ਵਿਸ਼ੇਸ਼ ਵੇਸ-ਭੇਸ ਦਾ ਨਾਂ ਨਹੀਂ, ਸਗੋਂ ਪ੍ਰਭੂ ਨਾਲ ਜੁੜਨ ਦੀ **ਜੀਵਨ-ਜੁਗਤੀ ਹੀ ਭਗਤੀ ਹੈ**। ਅਸਲ ਵਿੱਚ ਭਗਤੀ ਅਕਾਲ ਪੁਰਖ ਵਾਹਿਗੁਰੂ ਨੂੰ ਭਾਅ ਜਾਣ ਦੀ ਪ੍ਰਕ੍ਰਿਆ ਹੈ। ਭਾਵੇਂ ਕਿ ਇਹ ਮਾਰਗ ਬਿਖੜਾ ਹੈ ਪਰ ਜਿਸ ਪੁਰਸ਼ 'ਤੇ ਸਤਿਗੁਰੂ ਕਿਰਪਾ ਕਰ ਦੇਵੇ, ਉਹ ਇਸ ਮਾਰਗ 'ਤੇ ਸਫਲਤਾ ਨਾਲ ਚੱਲ ਸਕਦਾ ਹੈ। ਗੁਰਬਾਣੀ ਦਾ ਪਾਵਨ ਫ਼ੁਰਮਾਣ ਹੈ :

ਭਗਤਿ ਭਾਵ ਇਹੁ ਮਾਰਗੁ ਬਿਖੜਾ ਗੁਰ ਦੁਆਰੈ ਕੋ ਪਾਵਏ ॥
ਕਹੈ ਨਾਨਕੁ ਜਿਸੁ ਕਰੇ ਕਿਰਪਾ ਸੋ ਹਰਿ ਭਗਤੀ ਚਿਤੁ ਲਾਵਏ ॥ (ਪੰਨਾ ੪੪੦)

ਗੁਰਮਤਿ ਵਿਚਾਰਧਾਰਾ ਨੇ ਅਕਾਲ ਪੁਰਖ ਵਾਹਿਗੁਰੂ ਦੀ ਪ੍ਰਾਪਤੀ ਲਈ ਗ੍ਰਿਹਸਤ ਵਿੱਚ ਵਿਚਰਦਿਆਂ ਹੋਇਆਂ ਵਿਅਕਤੀਗਤ, ਪਰਿਵਾਰਕ ਤੇ ਸਮਾਜਕ ਜ਼ਿੰਮੇਵਾਰੀਆਂ ਨਿਭਾਉਂਦਿਆਂ ਹੋਇਆਂ ਭੈ, ਭਾਉ, ਸ਼ਰਧਾ, ਸੰਤੋਖ, ਵੈਰਾਗ, ਤਿਆਗ, ਸਿਮਰਨ, ਕਿਰਤ ਤੇ ਕੀਰਤੀ ਆਦਿ ਦੈਵੀ ਗੁਣਾਂ ਨੂੰ ਹਿਰਦੇ ਵਿਚ ਵਸਾਉਣ 'ਤੇ ਜ਼ੋਰ ਦਿੱਤਾ ਹੈ,ਨਾ ਕਿ ਜੋਗੀ, ਸੰਨਿਆਸੀ ਬ੍ਰਹਮਚਾਰੀ, ਦਿਗੰਬਰ, ਜਤੀ, ਮੋਨੀ ਆਦਿ ਵਿਸ਼ੇਸ਼ ਭੇਖ ਧਾਰਨ ਕਰ, ਸਮਾਜ ਨੂੰ ਤਿਲਾਂਜਲੀ ਦੇ, ਭਗਤੀ ਦਾ ਢੋਂਗ ਰਚਣ 'ਤੇ।

'ਨਾਨਕ ਨਿਰਮਲ ਪੰਥੁ' ਦੇ ਅਰੰਭ ਹੋਣ ਤੋਂ ਪਹਿਲਾਂ ਸਰਗੁਣ ਉਪਾਸ਼ਨਾ 'ਤੇ ਬਹੁਤ ਜ਼ੋਰ ਦਿੱਤਾ ਜਾਂਦਾ ਸੀ। ਇਸ ਦੇ ਨਾਲ ਹੀ ਸਮਾਜਿਕ ਵੰਡ ਕਰਕੇ ਨੀਚ ਜਾਤ ਦੇ ਕਹੇ ਜਾਂਦੇ ਲੋਕਾਂ ਨੂੰ ਭਗਤੀ ਕਰਨ ਦਾ ਵੀ ਅਧਿਕਾਰ ਪ੍ਰਾਪਤ ਨਹੀਂ ਸੀ। ਇਤਿਹਾਸਕ ਹਵਾਲੇ ਹਨ ਕਿ ਭਗਤੀ ਕਰਨ ਦੌਰਾਨ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ ਤੇ ਭਗਤ ਰਵਿਦਾਸ ਜੀ ਨੂੰ ਨੀਚ ਜਾਤ ਨਾਲ ਸਬੰਧਤ ਹੋਣ ਕਾਰਨ ਕਈ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਗੁਰਮਤਿ ਵਿਚਾਰਧਾਰਾ ਅਨੁਸਾਰ ਭਗਤੀ ਕਰਨ ਦਾ ਸੰਸਾਰ ਦੇ ਹਰ ਮਾਨਵ ਨੂੰ ਅਧਿਕਾਰ ਹੈ। ਪ੍ਰਭੂ ਸਭ ਦਾ ਸਾਂਝਾ ਹੈ ਉਹ ਕਿਸੇ ਜਾਤ, ਵਰਗ, ਵਰਣ ਲਈ ਵਿਸ਼ੇਸ਼ ਨਹੀਂ ਤੇ ਦੂਸਰਿਆਂ ਲਈ ਘੱਟ ਨਹੀਂ। ਸਰਵ-ਵਿਆਪੀ, ਸਰਵ-ਸ਼ਕਤੀਮਾਨ, ਸਰਵ-ਕਲਿਆਣਕਾਰੀ ਪ੍ਰਭੂ ਦੀ

ਪੂਜਾ-ਉਪਾਸ਼ਨਾ ਕਰਨ ਦਾ ਸਭ ਨੂੰ ਬਰਾਬਰ ਦਾ ਹੱਕ ਹੈ। ਗੁਰਬਾਣੀ ਅਨੁਸਾਰ ਉਹੀ ਮਨੁੱਖ ਸਭ ਤੋਂ ਉੱਚਾ-ਸੁੱਚਾ ਹੈ ਜਿਸ ਦੇ ਹਿਰਦੇ ਵਿੱਚ ਭਗਵਾਨ ਦਾ ਵਾਸਾ ਹੈ :

*ਓਹੁ ਸਭ ਤੇ ਊਚਾ ਸਭ ਤੇ ਸੂਚਾ, ਜਾ ਕੈ ਹਿਰਦੈ ਵਸਿਆ ਭਗਵਾਨੁ ॥*
*ਜਨ ਨਾਨਕੁ ਤਿਸ ਕੇ ਚਰਨ ਪਖਾਲੈ ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥*
*(ਪੰਨਾ ੬੬੧)*

ਗੁਰਮਤਿ ਵਿਚਾਰਧਾਰਾ ਦੇ ਅਰੰਭ ਹੋਣ ਨਾਲ ਭਗਤੀ ਮਾਰਗ ਨੂੰ ਨਵਾਂ ਮੋੜ ਪ੍ਰਾਪਤ ਹੋਇਆ। ਜਿਥੇ ਪਹਿਲਾਂ ਨੱਚਣ-ਟੱਪਣ ਨੂੰ ਪ੍ਰਭੂ ਉਪਾਸ਼ਨਾ ਦਾ ਉੱਤਮ ਸਾਧਨ ਮੰਨਿਆ ਗਿਆ ਸੀ ਉਥੇ ਸਹਿਜ ਮਾਰਗ ਦਾ ਅਰੰਭ ਹੋਇਆ। ਭਗਤੀ ਇਕ ਮਨ-ਇਕ ਚਿਤ ਹੋ ਕੇ ਹੋ ਸਕਦੀ ਹੈ; ਨੱਚਣ-ਟੱਪਣ ਵਾਲੀ ਭਗਤੀ ਦਾ ਖੰਡਨ ਗੁਰਬਾਣੀ ਵਿੱਚ ਸਪੱਸ਼ਟ ਸ਼ਬਦਾਂ ਵਿੱਚ ਹੋਇਆ ਹੈ :

*ਨਚਿਐ ਟਪਿਐ ਭਗਤਿ ਨ ਹੋਇ ॥*
*ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥ (ਪੰਨਾ ੧੫੯)*

ਭਗਤੀ ਮਾਰਗ ਦੇ ਪਹਿਲੇ ਪੱਥ-ਪ੍ਰਦਸ਼ਕਾਂ ਨੇ ਪ੍ਰਭੂ-ਪ੍ਰਾਪਤੀ ਲਈ ਤਿੰਨ ਮਾਰਗ ਨਿਰਧਾਰਿਤ ਕੀਤੇ ਸਨ : **ਗਿਆਨ ਮਾਰਗ, ਕਰਮ ਮਾਰਗ, ਭਗਤੀ ਮਾਰਗ**। ਇਨ੍ਹਾਂ ਤਿੰਨਾਂ ਮਾਰਗਾਂ ਵਿੱਚ ਆਪਸੀ ਕੋਈ ਸੁਮੇਲਤਾ ਨਹੀਂ ਸੀ। ਗੁਰਮਤਿ ਭਗਤੀ ਵਿੱਚ ਇਨ੍ਹਾਂ ਤਿੰਨਾਂ ਦੀ ਸੁਮੇਲਤਾ ਹੈ। ਗੁਰਮਤਿ ਵਿਚਾਰਧਾਰਾ ਦੇ ਧਾਰਣੀ ਨੇ **ਕਰਮਹੀਣ ਨਹੀਂ ਬਣਨਾ** ਸਗੋਂ ਉਸ ਨੇ **ਕਰਮਸ਼ੀਲ ਹੁੰਦਿਆਂ** ਪ੍ਰਭੂ-ਭਗਤੀ ਕਰਨੀ ਹੈ। ਸ੍ਵਾਸ-ਗਿਰਾਸ ਪ੍ਰਭੂ-ਸਿਮਰਨ ਕਰਨਾ ਹੈ। ਗੁਰਮਤਿ ਭਗਤੀ ਵਿੱਚ ਕਿਰਤ-ਵਿਰਤ ਕਰਦਿਆਂ ਪ੍ਰਭੂ-ਯਾਦ ਨੂੰ ਮਨ ਵਿੱਚ ਵਸਾਉਣ 'ਤੇ ਜ਼ੋਰ ਦਿੱਤਾ ਗਿਆ ਹੈ। ਫੁਰਮਾਣ ਹੈ :

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥*
*(ਪੰਨਾ ੧੩੭੫-੭੬)*

ਭਗਤੀ ਤਾਂ ਉਹ ਮਾਰਗ ਹੈ ਜਿਥੇ **ਤੂੰ-ਤੂੰ, ਮੈਂ-ਮੈਂ** ਨਹੀਂ ਰਹਿੰਦੀ, ਬਸ ਪ੍ਰਭੂ-ਕਿਰਪਾ ਸਦਕਾ ਤੂੰ-ਮੈਂ ਵਿੱਚ ਤੇ ਮੈਂ-ਤੂੰ ਵਿੱਚ ਬਦਲ ਜਾਂਦੀ ਹੈ, ਭਾਵ ਤੂੰ-ਤੂੰ, ਮੈਂ-ਮੈਂ ਆਪਸ ਵਿੱਚ ਘੁਲ-ਮਿਲ ਜਾਂਦੇ ਹਨ, ਇਕ ਦੂਸਰੇ ਨੂੰ ਅਲੱਗ ਕਰਨਾ ਅਸੰਭਵ ਹੁੰਦਾ ਹੈ ਤੇ ਫਿਰ ਇਹ ਧੁਨ ਉਪਜਦੀ ਹੈ :

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥** ਇਹ ਉਹੀ ਅਵਸਥਾ ਹੈ ਜਿਥੇ **ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥**

ਸਰਗੁਣਵਾਦੀ ਪਰੰਪਰਾ ਦੇ ਧਾਰਣੀਆਂ ਨੇ ਭਗਤੀ ਕਰਨ ਲਈ ਵਿਸ਼ੇਸ਼ ਸਮਾਂ ਤੇ ਸਥਾਨ ਨਿਰਧਾਰਤ ਕੀਤੇ ਹੋਏ ਸਨ। ਗੁਰਮਤਿ ਵਿਚਾਰਧਾਰਾ ਅਨੁਸਾਰ ਪ੍ਰਭੂ-ਭਗਤੀ ਕਰਨ ਲਈ ਕੋਈ ਸਮਾਂ-ਸਥਾਨ ਨਿਰਧਾਰਤ ਨਹੀਂ ਸਗੋਂ ਉਹੀ ਸਮਾਂ ਸੁਹਾਵਣਾ

ਹੈ ਜੋ ਪ੍ਰਭੂ-ਯਾਦ ਵਿੱਚ ਗੁਜਰੇ। ਭਗਤੀ ਤਾਂ ਅਕਾਲ ਪੁਰਖ ਵਾਹਿਗੁਰੂ ਦੀ ਹੋਂਦ ਨੂੰ ਅੱਠੇ ਪਹਿਰ ਮਨ ਵਿੱਚ ਵਸਾਉਣ ਦਾ ਨਾਂ ਹੈ। ਗੁਰਬਾਣੀ ਦਾ ਪਾਵਨ ਫ਼ੁਰਮਾਨ ਹੈ :

ਸੁਤੜੇ ਸੁਖੀ ਸਵੰਨਿ੍ ਜੋ ਰਤੇ ਸਹ ਆਪਣੈ ॥
ਪ੍ਰੇਮ ਵਿਛੋਹਾ ਧਣੀ ਸਉ ਅਠੇ ਪਹਰ ਲਵੰਨਿ੍ ॥ (ਪੰਨਾ ੧੪੨੫)

ਗੁਰਮਤਿ ਅਨੁਸਾਰ ਭਗਤੀ ਨਾ ਬਹੁਤਾ ਜਾਗਣ ਦਾ ਨਾਮ ਹੈ ਤੇ ਨਾ ਹੀ ਸਦਾ ਸੌਣ ਦਾ; ਨਾ ਹੀ ਭੁੱਖੇ ਰਹਿਣ ਤੇ ਨਾ ਹੀ ਪਸ਼ੂਆਂ ਵਾਂਗ ਪੇਟ ਭਰ, ਲੇਟਣ ਦਾ। ਗੁਰਮਤਿ ਥੋੜ੍ਹਾ ਖਾਣ, ਥੋੜ੍ਹਾ ਸੌਣ, ਥੋੜ੍ਹਾ ਬੋਲਣ ਦਾ ਉਪਦੇਸ਼ ਕਰਦੀ ਹੈ। ਭਗਤੀ ਤਾਂ ਹਰ ਪਲ ਪ੍ਰਭੂ-ਯਾਦ ਵਿੱਚ ਬਿਤਾਉਣ ਦਾ ਨਾਂ ਹੈ। ਫ਼ੁਰਮਾਣ ਹੈ :

ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ ॥
ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ॥
ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ॥ (ਪੰਨਾ ੩੫)

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਗੁਰਮਤਿ ਵਿੱਚ ਅੰਮ੍ਰਿਤ ਵੇਲੇ ਦਾ ਖਾਸਾ ਮਹੱਤਵ ਹੈ ਪਰ ਸ਼ਰਤ ਹੈ ਕਿ ਅੰਮ੍ਰਿਤ ਵੇਲਾ ਵੀ ਤਾਂ ਹੀ ਸੁਹਾਵਣਾ ਹੈ ਜੇ ਪ੍ਰਭੂ-ਨਾਮ ਦੀ ਵੀਚਾਰ, ਸਿਫਤ-ਸਲਾਹ ਵਿਚ ਗੁਜਰੇ। ਅਸਲ ਵਿੱਚ ਉਹੀ ਵਖਤ ਸਹੀ ਹੈ ਜਿਸ ਸਮੇਂ ਵੀ ਪ੍ਰਭੂ ਦੀ ਯਾਦ ਹਿਰਦੇ ਵਿੱਚ ਆ ਜਾਵੇ। ਗੁਰਬਾਣੀ ਦੇ ਪਾਵਨ ਫ਼ੁਰਮਾਣ ਸਾਡੀ ਅਗਵਾਈ ਕਰਦੇ ਹਨ :

੧. ਸਭੇ ਵਖਤ ਸਭੇ ਕਰਿ ਵੇਲਾ ॥
ਖਾਲਕੁ ਯਾਦਿ ਦਿਲੈ ਮਹਿ ਮਉਲਾ ॥ (ਪੰਨਾ ੧੦੮੪)

੨. ਵੇਲਾ ਵਖਤ ਸਭਿ ਸੁਹਾਇਆ ॥
ਜਿਤੁ ਸਚਾ ਮੇਰੇ ਮਨਿ ਭਾਇਆ ॥ (ਪੰਨਾ ੧੧੫)

ਭਗਤੀ ਲਹਿਰ ਦੇ ਚਿਰੰਜੀਵ, ਸਦੀਵੀ, ਪ੍ਰਮਾਣਿਕ ਭਗਤਾਂ ਨੇ ਇਕ ਈਸ਼ਵਰ ਦੀ ਪੂਜਾ-ਉਪਾਸ਼ਨਾ, ਭਗਤੀ ਕਰਨ ਦਾ ਉਪਦੇਸ਼ ਦਿੱਤਾ। ਇਨ੍ਹਾਂ ਭਗਤਾਂ ਨੇ ਮੂਰਤੀ-ਪੂਜਾ, ਬੁੱਤ-ਪੂਜਾ, ਤਪ-ਸਾਧਨਾ, ਹਠ-ਯੋਗ, ਤੀਰਥ-ਭਰਮਣ, ਦੇਵੀ-ਦੇਵਤਿਆਂ ਦੀ ਉਪਾਸ਼ਨਾ ਆਦਿ ਕਰਮ-ਕਾਂਡਾਂ ਦਾ ਖੰਡਨ ਕਰਦਿਆਂ ਹੋਇਆਂ, ਕੇਵਲ ਇਕ ਅਕਾਲ ਪੁਰਖ ਵਾਹਿਗੁਰੂ ਦੀ ਭਗਤੀ ਕਰਨ 'ਤੇ ਬਲ ਦਿੱਤਾ ਹੈ। ਭਗਤ ਕਬੀਰ ਜੀ ਦਾ ਕਥਨ ਹੈ :

੧. ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ, ਪੂਜਨ ਕਉ ਬਹੁ ਦੇਵ॥
ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ, ਛੂਟਨੁ ਹਰਿ ਕੀ ਸੇਵ ॥
(ਪੰਨਾ ੩੩੬)

੨. ਜੋ ਪਾਥਰ ਕਉ ਕਹਤੇ ਦੇਵ॥ ਤਾ ਕੀ ਬਿਰਥਾ ਹੋਵੈ ਸੇਵ॥
ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ॥
(ਪੰਨਾ ੧੧੬੦)

**ਭਗਤ ਰਵਿਦਾਸ ਜੀ** ਦਾ ਫੁਰਮਾਣ ਹੈ :

ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥

(ਪੰਨਾ ੧੩੭੭)

**ਭਗਤ ਤ੍ਰਿਲੋਚਨ ਜੀ** ਦਾ ਕਥਨ ਹੈ :

ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ॥
ਲਖ ਚਉਰਾਸੀਹ ਜਿਨ੍ਹਿ ਉਪਾਈ ਸੋ ਸਿਮਰਹੁ ਨਿਰਬਾਣੀ ॥

(ਪੰਨਾ ੫੨੬)

✲ ✲ ✲

# ਕੁਝ ਭਗਤ ਬਾਣੀ ਬਾਰੇ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਗੁਰੂ ਸਾਹਿਬਾਨ ਵੱਲੋਂ ਉਚਾਰਨ ਕੀਤੀ ਗਈ ਬਾਣੀ ਤੋਂ ਛੁਟ ਜੋ ਹੋਰ ਬਾਣੀ ਦਰਜ ਹੈ, ਉਸ ਨੂੰ ਆਮ ਤੌਰ 'ਤੇ ਭਗਤ ਬਾਣੀ ਹੀ ਕਿਹਾ ਜਾਂਦਾ ਹੈ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿਸ ਵਿਉਂਤ ਅਨੁਸਾਰ ਬਾਣੀ ਦਰਜ ਕਰਵਾਈ ਹੈ, ਉਸ ਦੇ ਚਾਨਣ ਵਿੱਚ ਅਜਿਹਾ ਕਹਿਣਾ ਠੀਕ ਨਹੀਂ ਜਾਪਦਾ। ਗੁਰੂ ਸਾਹਿਬ ਵੱਲੋਂ ਕੀਤੀ ਗਈ ਵਿਉਂਤਬੰਦੀ ਅਨੁਸਾਰ ਜੇਕਰ ਸਮੁੱਚੀ ਬਾਣੀ ਦੀ ਵੰਡ ਇਨ੍ਹਾਂ ਪੰਜ ਹਿੱਸਿਆਂ ਵਿੱਚ ਕਰ ਲਈ ਜਾਵੇ ਤਾਂ ਸ਼ਾਇਦ ਯਥਾਰਥ ਦੇ ਵਧੇਰੇ ਨੇੜੇ ਹੋਵੇਗਾ :

੧. **ਗੁਰਬਾਣੀ** : ਗੁਰੂ ਸਾਹਿਬਾਨ ਦੇ ਮੁਖਾਰਬਿੰਦ ਤੋਂ ਉਚਾਰਣ ਹੋਈ।

੨. **ਗੁਰੂ ਅੰਸ ਬਾਣੀ** : ਸ੍ਰੀ ਗੁਰੂ ਅਮਰਦਾਸ ਜੀ ਦੇ ਪੜੋਤੇ, ਬਾਬਾ ਸੁੰਦਰ ਜੀ ਦੇ ਨਾਮ ਹੇਠ ਰਾਮਕਲੀ ਰਾਗ ਵਿੱਚ 'ਸਦੁ' ਨਾਮੀ ਬਾਣੀ।

੩. **ਰਬਾਬੀ ਬਾਣੀ** : ਰਾਗ ਬਿਹਾਗੜੇ ਕੀ ਵਾਰ ਵਿੱਚ ਭਾਈ ਮਰਦਾਨਾ ਜੀ ਦੇ ਨਾਮ ਨਾਲ ਦਰਜ ਸਲੋਕ ਅਤੇ ਰਾਮਕਲੀ ਰਾਗ ਵਿੱਚ ਰਾਇ ਬਲਵੰਡ ਤਥਾ ਸਤੇ ਕੀ ਵਾਰ।

੪. **ਭਗਤ ਬਾਣੀ** : ਭਗਤਾਂ ਦੇ ਨਾਮ ਹੇਠ ਦਰਜ ਕੀਤੀ ਗਈ ਬਾਣੀ।

੫. **ਭਟ ਬਾਣੀ** : ਗੁਰੂ ਸਾਹਿਬਾਨ ਦੀ ਉਸਤਤਿ ਵਿੱਚ ਭੱਟਾਂ ਵਲੋਂ ਉਚਾਰੇ ਗਏ ਸਵਈਏ।

ਭਗਤਾਂ ਦੀ ਰਚਿਤ ਬਾਣੀ ਦੇ ਸ਼ਬਦਾਂ ਤੇ ਸਲੋਕਾਂ ਦੀ ਗਿਣਤੀ ਬਾਰੇ ਵਿਦਵਾਨਾਂ ਵਿੱਚ ਮੱਤ-ਭੇਦ ਹਨ ਇਹ ਗੱਲ ਉਨ੍ਹਾਂ ਵੱਲੋਂ ਰਚਿਤ ਪੁਸਤਕਾਂ ਦੇ ਅਧਿਐਨ ਤੋਂ ਸਪੱਸ਼ਟ ਹੋ ਜਾਂਦੀ ਹੈ :

| | **ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰਾ (ਡਾ. ਚਰਨ ਸਿੰਘ)** | **ਮਹਾਨ ਕੋਸ਼ (ਡਾ. ਕਾਨ੍ਹ ਸਿੰਘ ਨਾਭਾ)** | **ਕਰਿਟੀਕਲ ਸਟੱਡੀ ਆਫ ਆਦਿ ਗ੍ਰੰਥ (ਡਾ. ਸੁਰਿੰਦਰ ਸਿੰਘ ਕੋਹਲੀ)** |
|---|---|---|---|
| ੧. ਭਗਤ ਕਬੀਰ ਜੀ | ੫੪੦ | ੫੩੪ | ੫੪੧ |
| ੨. ਭਗਤ ਨਾਮਦੇਵ ਜੀ | ੬੦ | ੬੨ | ੬੦ |
| ੩. ਭਗਤ ਤ੍ਰਿਲੋਚਨ ਜੀ | ੪ | ੫ | ੪ |
| ੪. ਭਗਤ ਬੇਣੀ ਜੀ | ੩ | ੩ | ੩ |

| | | | |
|---|---|---|---|
| ੫. ਭਗਤ ਧੰਨਾ ਜੀ | ੪ | ੪ | ੪ |
| ੬. ਭਗਤ ਜੈ ਦੇਵ ਜੀ | ੨ | ੨ | ੨ |
| ੭. ਭਗਤ ਪੀਪਾ ਜੀ | ੧ | ੧ | ੧ |
| ੮. ਭਗਤ ਰਾਮਾਨੰਦ ਜੀ | ੧ | ੧ | ੧ |
| ੯. ਭਗਤ ਪਰਮਾਨੰਦ ਜੀ | ੧ | ੧ | ੧ |
| ੧੦. ਭਗਤ ਸੂਰਦਾਸ ਜੀ | ੨ | ੨ | ੨ |
| ੧੧. ਭਗਤ ਰਵਿਦਾਸ ਜੀ | ੪੧ | ੪੦ | ੪੧ |
| ੧੨. ਭਗਤ ਸਾਧਨਾ ਜੀ | ੧ | ੧ | ੧ |
| ੧੩. ਭਗਤ ਸੈਣ ਜੀ | ੧ | ੧ | ੧ |
| ੧੪. ਭਗਤ ਭੀਖਨ ਜੀ | ੨ | ੨ | ੨ |
| ੧੫. ਭਗਤ ਸ਼ੇਖ ਫਰੀਦ ਜੀ | ੧੩੪ | ੧੨੩ | ੧੩੪ |

ਗਿਣਤੀ ਵਿੱਚ ਵਾਧੇ-ਘਾਟੇ ਦਾ ਕਾਰਨ ਇਹ ਹੈ ਕਿ ਕਈ ਸ਼ਬਦਾਂ ਤੇ ਸਲੋਕਾਂ ਉੱਪਰ ਮ: ੩ ਜਾਂ ਮਹਲਾ ੫ ਆਦਿ ਲਿਖੇ ਹੋਣਾ ਪਰ ਸ਼ਬਦ ਦੇ ਅੰਤ ਵਿੱਚ ਨਾਨਕ ਛਾਪ ਦੀ ਥਾਂ ਭਗਤ ਜੀ ਦਾ ਨਾਮ ਲਿਖੇ ਹੋਣਾ ਅਤੇ ਉਸ ਭਗਤ ਦੀ ਬਾਣੀ ਦੇ ਆਰੰਭ ਵਿੱਚ ਭੀ ਉਸ ਭਗਤ ਦੀ ਬਾਣੀ ਲਿਖੇ ਹੋਣਾ, ਜਿਵੇਂ ਕਿ ਆਸਾ ਰਾਗ ਵਿੱਚ ਭਗਤ ਧੰਨਾ ਜੀ ਦੀ ਬਾਣੀ ਦੇ ਆਰੰਭ ਵਾਲੇ ਸ਼ਬਦ ਤੋਂ ਪਹਿਲਾਂ ਸਿਰਲੇਖ ਹੈ :

ਆਸਾ ਬਾਣੀ ਭਗਤ ਧੰਨੇ ਕੀ **ਗੋਬਿੰਦ ਗੋਬਿੰਦ...**

ਅੱਗੇ ਇਸ ਬਾਣੀ ਦੇ ਦੂਜੇ ਸ਼ਬਦ ਉਪਰ ਮ: ੫ ਹੈ ਪਰ ਅੰਤਲੀ ਤੁਕ ਹੈ—... ...ਧੰਨਾ ਵਡਭਾਗਾ ॥

ਇਸ ਤਰ੍ਹਾਂ ਹੀ ਭੈਰਉ ਰਾਗ ਵਿੱਚ ਕਬੀਰ ਜੀ ਦੀ ਬਾਣੀ ਦਾ ਚੌਥਾ ਸ਼ਬਦ "ਜੋ ਪਾਥਰ ਕਉ ਕਹਤੇ ਦੇਵ ॥" ਹੈ। ਇਸ ਉੱਪਰ ਭੀ "ਮਹਲਾ ੫" ਹੈ ਪਰ ਇਸ ਦੇ ਅੰਤਲੇ ਪਦੇ ਦੀ ਪਹਿਲੀ ਤੁਕ ਹੈ "ਕਹਤ ਕਬੀਰ ਹਉ ਕਹਉ ਪੁਕਾਰਿ ॥" ਨਾਨਕ ਛਾਪ ਇਸ ਵਿੱਚ ਭੀ ਨਹੀਂ ਹੈ।

ਇਸੇ ਪ੍ਰਕਾਰ ਰਾਗ ਸਾਰੰਗ ਵਿੱਚ ਭਗਤ ਸੂਰਦਾਸ ਜੀ ਦੇ ਜੋ ਦੋ ਸ਼ਬਦ ਮੰਨੇ ਜਾਂਦੇ ਹਨ, ਅਥਵਾ ਇਕ ਦੀ ਇਕ ਤੁਕ ਤੇ ਦੂਜਾ ਪੂਰਾ ਸ਼ਬਦ ਹੈ— ਇਸ ਪੂਰੇ ਸ਼ਬਦ ਦਾ ਸਿਰਲੇਖ ਹੈ :

*ਸਾਰੰਗ ਮਹਲਾ ੫ ਸੂਰਦਾਸ*
*ਹਰਿ ਕੇ ਸੰਗ ਬਸੇ ਹਰਿ ਲੋਕ ॥...*

ਤੇ ਅੰਤਲੀ ਤੁਕ ਹੈ :

*ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ ॥ (ਪੰਨਾ ੧੨੫੩)*

ਇਸ ਸ਼ਬਦ ਵਿੱਚ ਭੀ "ਨਾਨਕ" ਛਾਪ ਨਹੀਂ ਹੈ।

ਕਿਸੇ ਵਿਦਵਾਨ ਨੇ ਇਨ੍ਹਾਂ ਸ਼ਬਦਾਂ ਦੀ ਗਿਣਤੀ ਭਗਤਾਂ ਦੇ ਸ਼ਬਦਾਂ ਵਿੱਚ ਕੀਤੀ ਹੈ ਤੇ ਕਿਸੇ ਨੇ ਗੁਰੂ ਜੀ ਦੇ ਸ਼ਬਦਾਂ ਵਿੱਚ। ਇਹੀ ਕਾਰਨ ਹੈ ਗਿਣਤੀ ਵਿੱਚ ਮੱਤਭੇਦ ਹੋਣ ਦਾ।

ਅਸਲ ਇਹ ਸ਼ਬਦ ਗੁਰੂ ਜੀ ਦੇ ਮੰਨੇ ਜਾਣ ਜਾਂ ਭਗਤਾਂ ਦੇ ? ਇਸ ਵਿਚਾਰ ਲਈ ਵੱਖਰੇ ਲੇਖ ਦੀ ਲੋੜ ਹੈ।

"ਸਲੋਕ ਭਗਤ ਕਬੀਰ ਜੀਉ ਕੇ" ਦਾ ਜੋੜ ੨੪੩ ਹੈ। ਇਨ੍ਹਾਂ ਵਿੱਚ ਕਬੀਰ ਜੀ ਦੇ ਆਪਣੇ ੨੩੭ ਹਨ– ਇਕ, ਤੀਸਰੇ ਸਤਿਗੁਰੂ ਜੀ ਦਾ ਤੇ ਪੰਜ, ਪੰਜਵੇਂ ਸਤਿਗੁਰੂ ਜੀ ਦੇ ਹਨ। ਸਲੋਕ ਨੰਬਰ ੨੨੦ ਤੀਸਰੇ ਸਤਿਗੁਰੂ ਜੀ ਦਾ ਅਤੇ ੨੦੯, ੨੧੦, ੨੧੧, ੨੧੪ ਅਤੇ ੨੨੧ ਨੰਬਰਾਂ ਵਾਲੇ ਸਲੋਕ ਪੰਜਵੇਂ ਸਤਿਗੁਰੂ ਜੀ ਦੇ ਹਨ।

ਦੋ ਸਲੋਕ ਨੰ: ੨੧੨ ਤੇ ੨੧੩ ਵਿੱਚ ਭਗਤ ਕਬੀਰ ਜੀ ਨੇ ਭਗਤ ਤ੍ਰਿਲੋਚਨ ਜੀ ਤੇ ਭਗਤ ਨਾਮਦੇਵ ਜੀ ਵਿਚਕਾਰ ਹੋਏ ਵਾਰਤਾਲਾਪ ਨੂੰ ਦੱਸਿਆ ਹੈ। ਸਲੋਕ ਨੰ: ੨੪੧ ਵਿੱਚ ਭਗਤ ਨਾਮਦੇਵ ਜੀ ਅਤੇ ੨੪੨ ਵਿੱਚ ਭਗਤ ਰਵਿਦਾਸ ਜੀ ਦੇ ਕਥਨਾਂ ਨੂੰ ਦੁਹਰਾਇਆ ਗਿਆ ਹੈ। ਪੰਜਵੇਂ ਸਤਿਗੁਰੂ ਜੀ ਦੇ ਸਲੋਕ ਨੰ: ੨੧੦ ਅਤੇ ੨੧੧ ਜੋ ਕਬੀਰ ਜੀ ਦੇ ਸਲੋਕਾਂ ਵਿੱਚ ਪੰਨਾ ੧੩੭੫ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ, ਇਹ ਇਸ ਤੋਂ ਪਹਿਲਾਂ ਭੀ ਪੰਨਾ ੯੬੫ ਉੱਪਰ ਰਾਮਕਲੀ ਕੀ ਵਾਰ ਮਹਲਾ ੫ ਵਿੱਚ ਆ ਚੁੱਕੇ ਹਨ ਅਤੇ ਸਲੋਕ ਨੰ: ੨੧੪ ਭੀ ਇਸੇ ਪੰਨੇ ਪੁਰ ਹੈ, ਜੋ ਉਨ੍ਹਾਂ ਸਲੋਕਾਂ ਵਿੱਚ ਪੰਨਾ ੧੩੭੬ 'ਤੇ ਹੈ।

"ਸਲੋਕ ਸੇਖ ਫਰੀਦ ਕੇ" ਦੇ ਅੰਤ ਵਿੱਚ ਸਲੋਕਾਂ ਦਾ ਜੋੜ ੧੩੦ ਹੈ। ਇਨ੍ਹਾਂ ਵਿੱਚ ੩ ਸਲੋਕ, ਨੰ: ੧੩ (ਪੰਨਾ ੧੩੭੮), ਨੰ: ੫੨ (ਪੰਨਾ ੧੩੮੦) ਸਲੋਕ ਨੰ: ੧੦੪ (ਪੰਨਾ ੧੩੮੩) ਤੀਜੇ ਸਤਿਗੁਰੂ ਜੀ ਦੇ ਹਨ। ਅੱਠ ਸਲੋਕ, ਨੰ: ੭੫ (ਪੰਨਾ ੧੩੮੧) ਨੰ: ੮੨ ਅਤੇ ੮੩ (ਪੰਨਾ ੧੩੮੨) ਨੰ: ੧੦੫, ੧੦੮, ੧੦੯ ੧੧੦ ਅਤੇ ੧੧੧ (ਪੰਨਾ ੧੩੮੩) ਪੰਜਵੇਂ ਸਤਿਗੁਰੂ ਜੀ ਦੇ ਹਨ। ਇਹਨਾਂ ਵਿਚੋਂ ੮੨ ਤੇ ੮੩ ਨੰਬਰ ਸਲੋਕ ਰਾਮਕਲੀ ਕੀ ਵਾਰ ਮਹਲਾ ੫ ਵਿੱਚ ਪੰਨਾ ੯੬੬ 'ਤੇ ਭੀ ਦਰਜ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਹਿਰਦਾ ਕਿਤਨਾ ਵਿਸ਼ਾਲ ਸੀ ਕਿ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਉਨ੍ਹਾਂ ਭਗਤਾਂ ਦੀ ਬਾਣੀ ਭੀ ਦਰਜ ਕੀਤੀ ਜਿਨ੍ਹਾਂ ਦੇ ਪ੍ਰਛਾਵੇਂ ਤੋਂ ਭੀ ਉੱਚੀਆਂ ਜਾਤਾਂ ਵਾਲੇ ਪਰ੍ਹੇ ਰਹਿੰਦੇ ਸਨ ਤੇ ਉਹ ਚੌਂਕਾ ਭੀ ਭਿੱਟਿਆ ਜਾਂਦਾ ਸੀ ਜਿਸ ਦੇ ਨੇੜੇ ਕੋਈ ਨੀਚ ਜਾਤੀ ਵਾਲਾ ਚਲਿਆ ਜਾਵੇ! ਇਨ੍ਹਾਂ ਭਗਤਾਂ ਵਿੱਚ ਅਖੌਤੀ ਅਤਿ ਨੀਵੀਆਂ ਜਾਤਾਂ ਵਾਲੇ ਹਨ, ਭਾਰਤ ਦੇ ਹਰ ਹਿੱਸੇ ਦੇ ਰਹਿਣ ਵਾਲੇ ਹਨ। ਕਿਸੇ ਦੀ ਬੋਲੀ ਬ੍ਰਿਜੀ ਹੈ ਕਿਸੇ ਦੀ ਬੋਲੀ 'ਤੇ ਗੂੜ੍ਹੀ ਸੰਸਕ੍ਰਿਤ ਦਾ ਅਸਰ ਹੈ ਤੇ ਕਿਸੇ 'ਤੇ ਫਾਰਸੀ ਦਾ। ਕੋਈ ਹਿੰਦੂ ਹੈ, ਕੋਈ ਮੁਸਲਮਾਨ ਹੈ ਪਰ ਸਤਿਗੁਰੂ ਜੀ ਨੇ ਸਾਰਿਆਂ ਨੂੰ ਇਕੋ ਜਿਹਾ ਸਨਮਾਨਿਆ ਤੇ ਨਿਵਾਜਿਆ ਹੈ।

ਧੰਨ ਹਨ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਨ੍ਹਾਂ ਦੀ ਬਾਣੀ ਨੂੰ ਗੁਰਬਾਣੀ ਤੁਲ ਹੀ ਸਤਿਕਾਰ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਇੱਕੋ ਇਕ ਅਜਿਹੇ ਧਰਮ ਗ੍ਰੰਥ ਹਨ, ਜਿਨ੍ਹਾਂ ਵਿੱਚ ਹੋਰਨਾਂ ਧਰਮਾਂ ਦੇ ਮਹਾਂਪੁਰਸ਼ਾਂ ਦੀ ਬਾਣੀ ਦੇ ਭੀ ਦਰਸ਼ਨ ਹੁੰਦੇ ਹਨ।

✲ ✲ ✲

# ਭਗਤ ਬਾਣੀ ਦਾ ਸ਼ਾਬਦਿਕ ਜਾਮਾ

ਵਿਸ਼ਵ ਦੇ ਪੁਰਾਤਨਤਮ ਤਥਾ ਨਵੀਨਤਮ, ਈਸ਼ਵਰਵਾਦੀ ਤਥਾ ਅਨੀਸ਼ਵਰਵਾਦੀ ਸਾਰੇ ਹੀ ਧਰਮਾਂ ਦੇ ਸੰਸਥਾਪਕ ਮਹਾਨ ਪੁਰਖਾਂ ਨੇ ਮਾਨਵੀ ਏਕਤਾ ਦੀ ਗੱਲ ਦ੍ਰਿੜਤਾ ਨਾਲ ਕੀਤੀ ਅਤੇ ਆਪਣੇ ਬਚਨਾਂ ਤੇ ਉਪਕਾਰਾਂ ਨੂੰ ਸਾਰੀ ਮਨੁੱਖਤਾ ਲਈ ਕਲਿਆਣਕਾਰੀ ਬਣਾਉਣ ਦੇ ਪੁਰਜ਼ੋਰ ਯਤਨ ਕੀਤੇ। ਸਿੱਖ ਧਰਮ ਨੇ ਇਸ ਧਾਰਮਕ ਚੇਤਨਾ ਨੂੰ ਹੋਰ ਅੱਗੇ ਵਧਾਇਆ ਅਤੇ ਵਿਭਿੰਨ ਧਰਮਾਂ ਦੀ ਨਿਰਾਲੀ ਹੋਂਦ ਨੂੰ ਸਵੀਕਾਰ ਕਰਦਿਆਂ ਹੋਇਆਂ ਪੂਰੇ ਵਿਸ਼ਵ-ਭਾਈਚਾਰੇ ਵਿੱਚ ਧਾਰਮਕ ਸਹਿਣਸ਼ੀਲਤਾ ਕਾਇਮ ਕਰਨ ਲਈ ਕੁਝ ਅਜਿਹੇ ਵਿਸ਼ੇਸ਼ ਅਤੇ ਮੌਲਿਕ ਉਪਰਾਲੇ ਕੀਤੇ, ਜਿਹਨਾਂ ਦਾ ਸ਼੍ਰੇਯ ਕਿਸੇ ਹੋਰ ਧਾਰਮਕ-ਸਮੁਦਾਯ ਨੂੰ ਪ੍ਰਾਪਤ ਨਹੀਂ ਹੋ ਸਕਿਆ। ਸਿੱਖਾਂ ਦੇ ਪਵਿੱਤਰਤਮ ਕੇਂਦਰੀ ਧਰਮ-ਸਥਾਨ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਚਾਰ ਖੁਲ੍ਹੇ ਦਰ ਚਾਰ ਵਰਣਾਂ, ਚਾਰ ਮਜ਼੍ਹਬਾਂ, ਚਾਰ ਬੋਲੀਆਂ ਦੇ ਸਮੂਹ ਮਾਨਵਾਂ ਨੂੰ ਚਾਰੇ ਦਿਸ਼ਾਵਾਂ ਤੋਂ, ਸਾਰੇ ਵਿਤਕਰੇ ਅਤੇ ਭੇਦ-ਭਾਵ ਤਿਆਗ ਕੇ ਹਰਿ ਜਸ ਵਿੱਚ ਸ਼ਾਮਿਲ ਹੋਣ ਲਈ ਹਾਰਦਿਕ ਪਿਆਰ ਸਹਿਤ ਆਮੰਤ੍ਰਿਤ ਕਰਦੇ ਹਨ। ਕੋਈ ਸ਼ੱਕ ਨਹੀਂ ਕਿ ਸਾਰੇ ਹੀ ਧਰਮ ਗ੍ਰੰਥਾਂ ਦਾ ਗਿਆਨ ਸਮੁੱਚੀ ਮਾਨਵ-ਸ਼੍ਰੇਣੀ ਦੇ ਹਿਰਦਿਆਂ ਨੂੰ ਪ੍ਰਕਾਸ਼ਮਾਨ ਕਰਨ ਅਤੇ ਸਾਰੀ ਮਨੁੱਖਤਾ ਦੇ ਉਥਾਨ ਲਈ ਅਵਤ੍ਰਿਤ ਹੋਇਆ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸਿਵਾਏ ਕਿਸੇ ਵੀ ਹੋਰ ਗ੍ਰੰਥ ਵਿਚ ਦੂਸਰੇ ਧਰਮਾਂ ਦੇ ਮਹਾਂਪੁਰਖਾਂ ਦਾ ਕੋਈ ਵੀ ਵਚਨ ਸ਼ਾਮਲ ਨਹੀਂ ਹੋ ਸਕਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਇਹ ਵਡਿਆਈ ਪ੍ਰਾਪਤ ਹੈ ਕਿ ਇਸ ਪਰਮ-ਪਾਵਨ ਅਦੁੱਤੀ ਧਰਮ ਗ੍ਰੰਥ ਵਿੱਚ ਸਿੱਖ ਧਰਮ ਦੇ ਗੁਰੂ ਪਾਤਸ਼ਾਹਾਂ ਅਤੇ ਹੋਰ ਮਹਾਂ-ਪੁਰਖਾਂ ਤੋਂ ਇਲਾਵਾ ਭਾਰਤ ਦੇ ਵਿਭਿੰਨ ਪ੍ਰਾਂਤਾਂ, ਵੱਖ-ਵੱਖ ਧਰਮਾਂ, ਅੱਡ-ਅੱਡ ਧਾਰਮਿਕ ਸੰਪ੍ਰਦਾਵਾਂ, ਭਿੰਨ-ਭਿੰਨ ਜਾਤੀਆਂ, ਵਿਭਿੰਨ ਸੰਸਕ੍ਰਿਤੀਆਂ ਅਤੇ ਵੱਖਰੀ-ਵੱਖਰੀ ਬੋਲੀ ਨਾਲ ਸੰਬੰਧਿਤ ਅੱਲਗ-ਅੱਲਗ ਸਮੇਂ ਵਿੱਚ ਹੋਏ ਮਹਾਂਪੁਰਸ਼ਾਂ ਦੇ ਗੁਰੂ-ਆਸ਼ੇ ਨਾਲ ਮੇਲ ਖਾਂਦੇ ਪਵਿੱਤਰ ਇਲਹਾਮੀ ਵਚਨ ਗੁਰੂ ਸਾਹਿਬ ਨੇ ਆਪ ਸੰਗ੍ਰਹਿਤ ਕੀਤੇ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨਾ ਕੇਵਲ ਉਪਦੇਸ਼ ਕਰਕੇ, ਬਲਕਿ ਆਪਣੇ ਸਰੂਪ ਕਰਕੇ ਭੀ ਧਾਰਮਕ ਸੌਹਾਰਦ ਦਾ ਇਕੋ ਇਕ ਅਦੁੱਤੀ ਅਥਵਾ ਵਿਲੱਖਣ ਨਮੂਨਾ ਹੈ। ਸ਼ਰਧਾਲੂ ਸਿੱਖ ਭਾਵੇਂ ਪਹਿਚਾਣ ਵਾਸਤੇ ਗੁਰਬਾਣੀ ਅਤੇ ਭਗਤ-ਬਾਣੀ ਸ਼ਬਦਾਂ ਦੀ ਵਰਤੋਂ ਕਰਦੇ ਹਨ, ਵੈਸੇ ਉਹਨਾਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਹੀ

ਗੁਰਬਾਣੀ ਹੈ।

ਭਾਵੇਂ ਭਗਤ-ਬਾਣੀ ਨੂੰ ਗੁਰੂ ਸਾਹਿਬ ਨੇ ਆਪਣੀ ਦੇਖ-ਰੇਖ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਲਿਖਵਾਇਆ ਅਤੇ ਕਿਸੇ ਕਿਸਮ ਦਾ ਭਰਮ ਪੈਦਾ ਹੋਣ ਦੀ ਸੰਭਾਵਨਾ ਨਹੀਂ ਛੱਡੀ ਫਿਰ ਭੀ ਮਾਇਆ ਦੇ 'ਤਮਸ' ਗੁਣ ਰੂਪੀ ਅਵਿਦਿਆ ਤੋਂ ਉਤਪੰਨ ਭਰਮ ਦੇ ਅੰਧਕਾਰ ਵਿੱਚ ਜਨਮੀ ਸੰਸਾਵ੍ਰਿਤੀ ਦੇ ਕਾਰਨ ਭਗਤ ਬਾਣੀ ਬਾਰੇ ਖਾਸ ਤੌਰ 'ਤੇ ਸ਼ੰਕਾਵਾਦੀਆਂ ਦੇ ਮਨਾਂ ਵਿੱਚ ਕਈ ਪ੍ਰਸ਼ਨ ਉਠਦੇ ਰਹੇ ਹਨ। ਵੱਖ-ਵੱਖ ਭਗਤਾਂ ਦੀ ਬਾਣੀ ਵਿੱਚ ਇਲਾਕਾਈ ਭਾਸ਼ਾ ਦਾ ਪ੍ਰਭਾਵ ਸੀਮਤ ਹੋਣ ਅਤੇ ਸੰਤ ਭਾਸ਼ਾ ਦੀ ਪ੍ਰਧਾਨਤਾ ਹੋਣ ਕਰਕੇ ਪੁਰਾਣੇ ਸਮੇਂ ਤੋਂ ਅੱਜ ਤੀਕ ਕਈ ਵਿਦਵਾਨ ਇਹ ਮੱਤ ਪ੍ਰਸਤੁਤ ਕਰਦੇ ਰਹੇ ਹਨ ਕਿ ਭਗਤ ਬਾਣੀ ਭਗਤਾਂ ਦੀ ਨਿਜ-ਰਚਨਾ ਜਾਂ ਵਿਸ਼ੁਧ ਇਲਹਾਮ ਨਹੀਂ ਬਲਕਿ ਉਹਨਾਂ ਦੇ ਵਿਚਾਰਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਸ਼ਬਦਾਂ ਵਿੱਚ ਪ੍ਰਸਤੁਤ ਕਰਕੇ ਨਾਮ ਭਗਤਾਂ ਦੇ ਦਰਜ ਕਰ ਦਿੱਤੇ ਹਨ। ਇਥੋਂ ਤੀਕ ਕਿ ਪੰਡਿਤ ਤਾਰਾ ਸਿੰਘ 'ਨਰੋਤਮ' ਜਿਹੇ ਵਿਵੇਕੀ ਪੁਰਖ ਨੇ ਭੀ ਇਸੇ ਵਿਚਾਰ ਦੀ ਪੁਸ਼ਟੀ ਕਰ ਦਿੱਤੀ। 'ਗੁਰ ਬਿਲਾਸ ਪਾਤਸ਼ਾਹੀ ੬' ਦਾ ਕਰਤਾ ਕਹਿੰਦਾ ਹੈ ਕਿ 'ਰਾਮਸਰ' ਦੇ ਸਥਾਨ 'ਤੇ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ 'ਆਦਿ ਗ੍ਰੰਥ' ਦੀ ਸੰਪਾਦਨਾ ਕਰਵਾ ਰਹੇ ਸਨ ਤਾਂ ਸਭ ਤੋਂ ਪਹਿਲਾਂ ਇਹ ਸੰਸਾ ਭਾਈ ਗੁਰਦਾਸ ਜੀ ਦੇ ਮਨ ਵਿੱਚ ਉਤਪੰਨ ਹੋਇਆ। ਕਵੀ ਕਹਿੰਦਾ ਹੈ:

*ਤਬ ਭਾਈ ਚਿੰਤਾ ਕਰੈ ਮਨ ਮੈਂ ਐਸ ਵਿਚਾਰ।*
*ਚਤਰ ਗੁਰੂ ਬਾਣੀ ਰਚੀ ਪੰਚਮ ਆਪ ਉਚਾਰ ॥੨੫੦॥*
*ਬਹੁਰ ਸ਼ਬਦ ਸ੍ਰੀ ਮੁਖ ਕਹੈਂ ਭਗਤ ਨਾਮ ਧਰ ਦੇਹਿੰ॥*
*ਆਪ ਰਚੈਂ ਹਮ ਹੂੰ ਲਿਖੈਂ ਭਗਤ ਨਾ ਕੋ ਦ੍ਰਿਸਟੇਹਿੰ॥੨੫੧॥*

ਲੇਖਕ ਦਾ ਕਹਿਣਾ ਹੈ ਕਿ ਅੰਤਰਯਾਮੀ ਸਤਿਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਅਗਲੇ ਦਿਨ ਦੋ ਘੜੀ ਪਹਿਲਾਂ ਬੁਲਾ ਕੇ ਸੱਭੇ ਭਗਤਾਂ ਦੇ ਦਰਸ਼ਨ ਕਰਵਾ ਦਿੱਤੇ। ਕਵੀ ਦੇ ਸ਼ਬਦਾਂ ਵਿੱਚ:

*ਇਹ ਕਾਰਨ ਗੁਰ ਰੂਪ ਦਿਖਾਏ।*
*ਦਾਸ ਚਿੱਤ ਭ੍ਰਮ ਰਹਿਨ ਨ ਪਾਏ।*
*ਸਭੈ ਭਗਤਿ ਦੇਖੇ ਗੁਰਦਾਸ।*
*"ਤਬ ਮਾਯਾ ਮਨ ਭਈ ਉਦਾਸ॥" ੨੫੫॥*

'ਮਹਿਮਾ ਪ੍ਰਕਾਸ਼' ਦਾ ਕਰਤਾ ਸਰੂਪ ਦਾਸ 'ਭੱਲਾ' ਭੀ ਇਸ ਘਟਨਾ ਦਾ ਵਰਣਨ ਕਰਦਾ ਲਿਖਦਾ ਹੈ:

*ਨਿਕਸੇ ਪੜਦੇ ਸੋਂ ਬਹੁ ਸੰਤ।*
*ਸੁੰਦਰ ਮੂਰਤਿ ਨਿਰਮਲ ਮੰਤ।*

ਪਰ ਵਿਦਵਾਨ ਕਵੀ ਇਹ ਭੀ ਮੰਨਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਨੂੰ ਆਗਿਆ ਕੀਤੀ ਕਿ ਉਹ ਭਗਤ ਬਾਣੀ ਵਿੱਚੋਂ ਪਰਮਾਣੀਕ

ਸ਼ਬਦ ਚੁਣ-ਚੁਣ ਕੇ 'ਆਦਿ ਗ੍ਰੰਥ' ਵਿੱਚ ਚੜ੍ਹਾਉਣ :

ਭਾਈ ਗੁਰਦਾਸ ਕੋ ਆਗਿਆ ਕਰੀ ।
ਸਭ ਕਰੋ ਇੱਕਤ੍ਰ ਬਾਨੀ ਇਹ ਘਰੀ ।
ਅਰੁ ਬਾਨੀ ਭਗਤਨ ਕੀ ਸਭ ਮੇਲੋ ।
ਸਾਚੀ ਰਾਖੋ ਝੂਠੀ ਪੇਲੋ ।

ਸਾਧਾਰਣ ਸਿੱਖ ਦੀ ਇਹ ਧਾਰਨਾ ਹੈ ਕਿ 'ਸਿੱਖਾਂ ਦੀ ਭਗਤ ਮਾਲਾ' ਨਾਮੀ ਰਚਨਾ ਭਾਈ ਮਨੀ ਸਿੰਘ ਕ੍ਰਿਤ ਹੈ। ਇਸ ਰਚਨਾ ਵਿੱਚ ਭਾਈ ਗੁਰਦਾਸ ਜੀ ਦੇ ਮਨ ਵਿੱਚ ਕੋਈ ਸੰਸਾ ਉਤਪੰਨ ਹੋਣ ਦਾ ਜ਼ਿਕਰ ਤਾਂ ਨਹੀਂ ਆਇਆ, ਪਰ ਭਗਤ ਬਾਣੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੋਣ ਸੰਬੰਧੀ ਲਿਖਿਆ ਹੈ :

"ਤਾਂ ਕਬੀਰ ਆਦਿਕ ਸਭੈ ਭਾਈ ਗੁਰਦਾਸ ਨੂੰ ਆਣ ਦਰਸ਼ਨ ਦਿੱਤਾ । ਜੋ ਏਹੇ ਪੰਜਵਾਂ ਵੇਦ ਕਲਜੁਗ ਵਿਚ ਹੋਇਆ ਹੈ । ਅਸਾਡੀਆਂ ਭੀ ਬਾਣੀਆਂ ਸਾਖ ਵਾਸਤੇ ਚੜ੍ਹਾਉ । ਜੋ ਅਸਾਡੇ ਪੰਥ ਵੱਲ ਆਂਵਦਾ ਹੈ । ਉਨ੍ਹਾਂ ਦਾ ਭੀ ਕਲਿਆਣ ਹੋਵੇਗਾ । ਤਾਂ ਭਾਈ ਗੁਰਦਾਸ ਗੁਰੂ ਕੇ ਹਜ਼ੂਰ ਅਰਦਾਸ ਕੀਤੀ ਤਾਂ ਬਚਨ ਹੋਇਆ, ਉਹਨਾਂ ਦੀ ਰਸਨਾ ਥੀਂ ਨਉਤਨ ਬਾਣੀਆਂ ਉਚਾਰ ਕਰਵਾਇ ਕੈ ਚੜ੍ਹਾਵਣੀਆਂ।"

ਕਵੀ ਚੂੜਾਮਣਿ ਭਾਈ ਸੰਤੋਖ ਸਿੰਘ ਨੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿੱਚ 'ਗੁਰ ਬਿਲਾਸ ਪਾਤਸ਼ਾਹੀ ੬' ਦੇ ਵਿਚਾਰ ਨੂੰ ਸਵੀਕ੍ਰਿਤੀ ਦਿੰਦਿਆਂ ਲਿਖਿਆ ਹੈ:

ਅਬਹਿ ਆਪ ਭਗਤਨਿ ਕੇ ਨਾਮੂ ।
ਅੰਤ ਸ਼ਬਦ ਕੇ ਧਰਹੁ ਬਿਰਾਮੂ ॥੭੧॥
ਦੀਖਤਿ ਇਹਾਂ ਭਗਤ ਨਹਿੰ ਕੋਈ ।
ਸ੍ਰੀ ਗੁਰ ਜੀ ਸੰਸੈ ਦਿਹੁ ਖੋਈ ।

ਭਾਈ ਗੁਰਦਾਸ ਜੀ ਅਗਲੇ ਦਿਨ ਗੁਰੂ-ਆਗਿਆ ਅਨੁਸਾਰ ਰੋਜ਼ ਨਾਲੋਂ ਦੋ ਘੜੀ ਗੁਰੂ ਜੀ ਪਾਸ ਪਹਿਲਾਂ ਪਹੁੰਚੇ ਤਾਂ ਉਹਨਾਂ ਸਾਰੇ ਭਗਤਾਂ ਦੇ ਦਰਸ਼ਨ ਕੀਤੇ। ਕਵੀ ਲਿਖਦਾ ਹੈ:

ਭਗਤ ਕਬੀਰ ਆਦਿ ਜੇ ਸਗਰੇ ।
ਦੇਖਤਿ ਜਾਨੇ ਅਬਿ ਇਹ ਡਗਰੇ ।
ਧਾਇ ਪਰਸੇ ਚਰਨਨਿ ਸਭਿ ਹੀ ਕੇ ।
ਜੋਰਿ ਹਾਥਿ ਬੰਦਨ ਕਰਿ ਨੀਕੇ ॥੧੪॥

(ਗੁਰ ਪ੍ਰਤਾਪ ਸੂਰਜ ਰਾਸਿ ੩, ਅੰਸੂ ੪੨)

ਭਾਈ ਵੀਰ ਸਿੰਘ ਇਸ ਘਟਨਾ ਨੂੰ ਅਨਹੋਣੀ ਗੱਲ ਨਹੀਂ ਮੰਨਦੇ । ਉਹਨਾਂ ਦਾ ਕਥਨ ਹੈ:

"ਧਰਮ ਪੁਸਤਕ ਥੰਨ੍ਹਣ ਵਾਸਤੇ ਸਤਿਗੁਰੂ ਜੀ ਨੇ ਮੂਲੋਂ ਨਿਸਚਿੰਤ ਹੋ ਜਾਣ ਲਈ ਆਪਣੀ ਆਤਮਿਕ ਸ਼ਕਤੀ ਨੂੰ ਵਰਤ ਕੇ ਭਗਤਾਂ ਦੀ ਸਦਗਤੀ ਨੂੰ ਪ੍ਰਾਪਤ ਆਤਮਾਵਾਂ ਨਾਲ ਵਿਚਾਰ ਕਰ ਲੈਣਾ ਇਕ

ਜ਼ਰੂਰੀ ਅੰਗ ਇਸ ਵੇਲੇ ਸਮਝਿਆ। ਸੋ ਉਹਨਾਂ ਨੇ ਭਗਤਾਂ ਦੀ ਬਾਣੀ ਜੋ ਆਪ ਨੂੰ ਸਹੀ ਜਾਪਦੀ ਸੀ ਭਗਤਾਂ ਤੋਂ ਸੁਧਵਾ ਲੈਣੀ ਯਾ ਸਹੀ ਬਾਣੀ ਉਹਨਾਂ ਤੋਂ ਉਚਰਵਾ ਲੈਣੀ ਸਿੱਧਾ ਰਸਤਾ ਸੱਚ ਨੂੰ ਅੱਪੜਨ ਦਾ ਇਖਤਿਆਰ ਕੀਤਾ।"

(ਸ੍ਰੀ) ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ ੨੦੯੧)

ਭਗਤ ਬਾਣੀ ਬਾਰੇ ਵਿਦਵਾਨਾਂ ਦੁਆਰਾ ਵਰਣਿਤ ਇਸ ਘਟਨਾ ਤੋਂ ਸੰਕੇਤ ਮਿਲਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਸੰਪਾਦਨਾ ਤੋਂ ਹੀ ਕਈ ਲੋਕਾਂ ਦੇ ਮਨਾਂ ਵਿੱਚ ਸੰਸੇ ਉਤਪੰਨ ਹੁੰਦੇ ਰਹੇ ਹਨ ਅਤੇ ਇਹ ਭੀ ਸੰਭਾਵਨਾ ਹੋ ਸਕਦੀ ਹੈ ਕਿ ਭਾਈ ਗੁਰਦਾਸ ਜੀ ਦੇ ਮਨ ਵਿੱਚ ਭੀ ਕੋਈ ਫੁਰਨਾ ਆਇਆ ਹੋਵੇ। ਇਹ ਭੀ ਪਤਾ ਚੱਲਦਾ ਹੈ ਕਿ ਗੁਰੂ-ਘਰ ਦੇ ਸ਼ਰਧਾਵਾਨ ਲਿਖਾਰੀ ਭਗਤ ਬਾਣੀ ਨੂੰ ਭਗਤਾਂ ਦੀ ਨਿਜ-ਰਚਨਾ ਅਤੇ ਪ੍ਰਮਾਣੀਕ ਬਾਣੀ ਸਵੀਕਾਰ ਕਰਦੇ ਰਹੇ ਹਨ। ਪ੍ਰਸ਼ਨ ਇਹ ਉਠਦਾ ਹੈ ਕਿ ਗੋਇੰਦਵਾਲ ਤੋਂ ਮੋਹਨ ਜੀ ਪਾਸੋਂ ਗੁਰਬਾਣੀ ਦੀਆਂ ਪੋਥੀਆਂ ਲਿਆਉਣ ਦਾ ਵਰਣਨ ਲਗਭਗ ਹਰ ਪੁਰਾਣੇ ਸਿੱਖ ਵਿਦਵਾਨ ਨੇ ਕੀਤਾ ਹੈ। ਇਹਨਾਂ ਪੋਥੀਆਂ ਵਿੱਚ ਬਹੁਤੀ ਭਗਤ ਬਾਣੀ ਲਿਖਤੀ ਰੂਪ ਵਿੱਚ ਉਪਲਬਧ ਹੁੰਦੀ ਹੈ, ਜਿਸ ਕਰਕੇ ਭਾਈ ਗੁਰਦਾਸ ਜੀ ਦੇ ਮਨ ਵਿੱਚ ਇਹ ਸੰਸਾ ਕਿ ਇਹ ਗੁਰੂ ਸਾਹਿਬ ਨੇ ਆਪ ਉਚਾਰਣ ਕੀਤੀ ਹੈ, ਕਿਵੇਂ ਉਤਪੰਨ ਹੋ ਸਕਦਾ ਸੀ ? 'ਮਹਿਮਾ ਪ੍ਰਕਾਸ਼' ਦਾ ਲਿਖਾਰੀ ਇਹ ਭੀ ਸੂਚਨਾ ਦਿੰਦਾ ਹੈ ਕਿ ਸ੍ਰੀ ਗੁਰੂ ਜੀ ਨੇ ਭਗਤ ਬਾਣੀ ਭਾਈ ਗੁਰਦਾਸ ਜੀ ਨੂੰ ਸੌਂਪ ਕੇ ਇਹ ਆਗਿਆ ਕੀਤੀ ਕਿ "ਸਾਚੀ ਰਾਖੋ ਝੂਠੀ ਪੇਲੋ।" ਪਰ ਸਿੱਖ ਵਿਦਵਾਨਾਂ ਦੁਆਰਾ ਵਰਣਿਤ ਇਹ ਘਟਨਾ ਨਿਰੀ ਪੁਰੀ ਕਵੀ-ਜਨਾਂ ਦੀ ਕਲਪਨਾ ਭੀ ਨਹੀਂ ਹੋ ਸਕਦੀ। ਕੋਈ ਘਟਨਾ ਤਾਂ ਜ਼ਰੂਰ ਵਾਪਰੀ ਹੋਵੇਗੀ ਜਿਸ ਦੀ ਪ੍ਰਸਤੁਤੀ ਕਵੀਆਂ ਨੇ ਆਪਣੇ ਢੰਗ ਨਾਲ ਕਰਨ ਦਾ ਯਤਨ ਕੀਤਾ ਹੈ।

ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਬਾਣੀ ਨੂੰ ਗਹੁ ਨਾਲ ਦੇਖਿਆਂ ਪਤਾ ਚੱਲਦਾ ਹੈ ਕਿ ਸਾਰੇ ਭਗਤਾਂ ਦੀ ਬੋਲੀ ਉਤੇ ਸੰਤ-ਭਾਸ਼ਾ ਦਾ ਗੂੜ੍ਹਾ ਪ੍ਰਭਾਵ ਹੁੰਦਿਆਂ ਭੀ ਇਹਨਾਂ ਸਭ ਦੀ ਬੋਲੀ ਅਤੇ ਸ਼ੈਲੀ ਵਿੱਚ ਕਾਫੀ ਅੰਤਰ ਹੈ। ਨਾਮਦੇਵ ਜੀ ਤੇ ਤ੍ਰਿਲੋਚਨ ਜੀ ਦੀ ਬਾਣੀ ਵਿੱਚ ਮਰਾਠੀ ਸ਼ਬਦਾਂ ਦੀ ਭਰਮਾਰ ਹੈ। ਕਬੀਰ ਬਾਣੀ 'ਤੇ ਹਿੰਦਵੀ ਦਾ ਪ੍ਰਭਾਵ ਪ੍ਰਤੱਖ ਹੈ। ਫਰੀਦ ਜੀ ਦੀ ਬਾਣੀ ਠੇਠ ਪੰਜਾਬੀ ਰੰਗਤ ਵਿੱਚ ਉਚਾਰੀ ਗਈ ਹੈ। ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਵਖਿਆਤ ਪੰਡਿਤ ਅਮਰ ਕ੍ਰਿਤੀ 'ਗੀਤ ਗੋਵਿੰਦ' ਦੇ ਰਚੇਯਤਾ 'ਜੈਦੇਵ' ਜੀ ਦੇ ਸ਼ਬਦਾਂ ਉਤੇ ਸੰਸਕ੍ਰਿਤ ਦਾ ਗੂੜ੍ਹਾ ਪ੍ਰਭਾਵ ਨਜ਼ਰ ਆਉਂਦਾ ਹੈ। ਨਾਮਦੇਵ ਦੀ ਬੋਲੀ ਅਤੇ ਕਾਵਿ-ਸ਼ੈਲੀ ਆਪਣੀ ਕਿਸਮ ਦੀ ਹੈ :

ਪਿੰਧੀ ਉਭਕਲੇ ਸੰਸਾਰਾ ॥  
ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ ॥  
ਤੂ ਕੁਨੁ ਰੇ ॥ ਮੈ ਜੀ ॥ ਨਾਮਾ ॥ ਹੋ ਜੀ ॥

ਆਲਾ ਤੇ ਨਿਵਾਰਣਾ ਜਮ ਕਾਰਣਾ ॥ (ਪੰਨਾ ੬੯੪)

ਤ੍ਰਿਲੋਚਨ ਜੀ ਦੀ ਸ਼ੈਲੀ ਵੀ ਆਪਣੀ ਹੈ :

ਬਿਸ੍ਵ ਦਾ ਦੀਪਕੁ ਸ੍ਵਾਮੀ ਤਾ ਚੇ ਰੇ ਸੁਆਰਥੀ
ਪੰਖੀ ਰਾਇ ਗਰੁੜ ਤਾ ਚੇ ਬਾਧਵਾ ॥
ਕਰਮ ਕਰਿ ਅਰੁਣ ਪਿੰਗੁਲਾ ਰੀ ॥ (ਪੰਨਾ ੬੯੫)

ਉਪਰੋਕਤ ਪਦਾਂ ਦੀ ਭਾਸ਼ਾ ਅਤੇ ਕਾਵਿ-ਸ਼ੈਲੀ ਨਾ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਤੇ ਨਾ ਹੀ ਹੋਰ ਭਗਤਾਂ ਨਾਲ ਮੇਲ ਖਾਂਦੀ ਹੈ। ਜੇਕਰ ਸਾਰੀ ਭਗਤ ਬਾਣੀ ਪੰਚਮ ਨਾਨਕ ਰਚਿਤ ਹੁੰਦੀ ਤਾਂ ਪੂਰੀ ਭਗਤ ਬਾਣੀ ਦੀ ਸ਼ੈਲੀ-ਬੋਲੀ ਸ੍ਰੀ ਗੁਰੂ ਅਰਜਨ ਦੇਵ ਜੀ ਵਾਲੀ ਹੀ ਹੁੰਦੀ ! ਗਉੜੀ ਰਾਗ ਵਿੱਚ ਕਬੀਰ ਜੀ ਦਾ ਇੱਕ ਸ਼ਬਦ ਹੈ :

ਐਸੋ ਅਚਰਜੁ ਦੇਖਿਓ ਕਬੀਰ ॥
ਦਧਿ ਕੈ ਭੋਲੈ ਬਿਰੋਲੈ ਨੀਰੁ ॥ (ਪੰਨਾ ੩੨੬)

ਇਸ ਸ਼ਬਦ ਦਾ ਸਿਰਲੇਖ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪੂਰੀ ਤਰ੍ਹਾਂ ਵਿਲੱਖਣ ਸਿਰਲੇਖ ਹੈ :

"ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫ ।"

ਇਸ ਸ਼ਬਦ ਦਾ ਆਖਰੀ ਪਦਾ ਹੈ :

"ਰਾਮ ਰਮਤ ਮਤਿ ਪਰਗਟੀ ਆਈ ॥
ਕਹੁ ਕਬੀਰ ਗੁਰਿ ਸੋਝੀ ਪਾਈ ॥" (ਪੰਨਾ ੩੨੬)

ਗੁਰੂ ਸਾਹਿਬ ਨੇ ਇਸ ਤੁਕ ਵਿਚਲੇ ਵਿਚਾਰਾਂ ਦੀ ਪ੍ਰਸਤੁਤੀ ਕਬੀਰ ਵੱਲੋਂ ਕਰ ਕੇ ਇਹ ਸੰਕੇਤ ਕਰ ਦਿੱਤਾ ਹੈ ਕਿ ਬਾਕੀ ਸ਼ਬਦ ਅੱਖਰ ੨ ਕਬੀਰ ਜੀ ਦਾ ਉਚਾਰਣ ਕੀਤਾ ਹੋਇਆ ਹੈ; ਕੇਵਲ ਆਖਰੀ ਪੰਕਤੀ ਜੋ ਉਹਨਾਂ ਵਧਾਈ ਹੈ ਅਤੇ ਜਿਸ ਦਾ ਸੰਕੇਤ ਪਦ-ਜੋੜਾਂ ਵਿੱਚ ਦੇ ਦਿੱਤਾ ਗਿਆ ਹੈ, ਕਬੀਰ ਜੀ ਦੇ ਵਿਚਾਰਾਂ 'ਤੇ ਆਧਰਿਤ ਹੈ, ਪਰ ਇਸ ਦਾ ਸ਼ਾਬਦਿਕ ਜਾਮਾ ਸ੍ਰੀ ਗੁਰੂ ਜੀ ਵੱਲੋਂ ਹੈ। ਰਾਗ 'ਭੈਰਉ' ਵਿੱਚ ਕਬੀਰ ਸਾਹਿਬ ਦੇ ਸ਼ਬਦਾਂ ਵਿੱਚ ੧੨ ਵਾਂ ਸ਼ਬਦ ਹੈ :

"ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥"
(ਪੰਨਾ ੧੧੬੦)

ਇਸ ਸ਼ਬਦ 'ਤੇ ਸਿਰਲੇਖ ਮਹਲਾ ੫ ਹੈ, ਪਰ ਆਖਰੀ ਪਦੇ ਵਿੱਚ ਇਸ ਤਰ੍ਹਾਂ ਹੈ :

ਕਹਤ ਕਬੀਰ ਹਉ ਕਹਉ ਪੁਕਾਰਿ ॥

ਇਥੇ ਦੁਬਿਧਾ ਪੈਦਾ ਹੁੰਦੀ ਹੈ ਕਿ ਇਸ ਸ਼ਬਦ ਦੇ ਸਿਰਲੇਖ ਤੋਂ ਇਹ ਸਿੱਧ ਹੁੰਦਾ ਹੈ ਕਿ ਇਹ ਪੰਚਮ ਪਾਤਿਸ਼ਾਹ ਦਾ ਹੈ, ਪਰ ਅਖੀਰ ਵਿੱਚ 'ਕਹਤ ਕਬੀਰ' ਵਰਤਿਆ ਗਿਆ ਹੈ। ਇਥੇ ਇਹ ਗੱਲ ਸਪੱਸ਼ਟ ਹੈ ਕਿ ਇਸ ਸ਼ਬਦ ਵਿੱਚ ਕਬੀਰ ਜੀ ਦੀ ਬੁੱਤ-ਪ੍ਰਸਤੀ ਖੰਡਨ ਦੀ ਵਿਚਾਰਧਾਰਾ ਨੂੰ ਸ੍ਰੀ ਗੁਰੂ ਜੀ ਨੇ ਆਪ ਸ਼ਾਬਦਿਕ ਜਾਮਾ

ਦੇ ਕੇ ਪ੍ਰਤਿਪਾਦਤ ਕੀਤਾ ਹੈ। ਇਸੇ ਤਰ੍ਹਾਂ ਦੇ ਕੁਝ ਹੋਰ ਸ਼ਬਦ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹਨ, ਜਿਹਨਾਂ ਵਿੱਚ ਭਗਤਾਂ ਦੀ ਵਿਚਾਰਧਾਰਾ ਸ੍ਰੀ ਗੁਰੂ ਜੀ ਨੇ ਪ੍ਰਸਤੁਤ ਕੀਤੀ ਹੈ। ਪੂਰਣ ਪ੍ਰਕਾਸ਼ ਸਤਿਗੁਰੂ ਜੀ ਨੇ ਭਰਮ ਨਿਵਾਰਣ ਹਿੱਤ ਅਜਿਹੇ ਸ਼ਬਦਾਂ ਦੀ ਵੱਖਰੀ ਪਹਿਚਾਨ ਸਥਾਪਤ ਕਰ ਦਿੱਤੀ ਹੈ।

ਭਗਤਾਂ ਦੀਆਂ ਰਚਨਾਵਾਂ ਵਿੱਚ ਗੁਰੂ-ਪਾਤਸ਼ਾਹਾਂ ਦੇ ਕਈ ਸ਼ਬਦ, ਸਲੋਕ ਦਰਜ ਕੀਤੇ ਮਿਲਦੇ ਹਨ। ਇਹਨਾਂ ਸਾਰੇ ਸ਼ਬਦਾਂ ਤੇ ਸਲੋਕਾਂ ਦਾ ਪ੍ਰਯੋਜਨ ਭਗਤਾਂ ਦੇ ਕਿਸੇ ਅਸਪੱਸ਼ਟ ਵਿਚਾਰ ਦਾ ਸਪੱਸ਼ਟੀਕਰਣ ਕਰਨਾ ਹੈ। ਜੇਕਰ ਭਗਤ ਬਾਣੀ ਦਾ ਸ਼ਾਬਦਿਕ ਜਾਮਾ ਸ੍ਰੀ ਪੰਚਮ ਪਾਤਿਸ਼ਾਹ ਵੱਲੋਂ ਹੁੰਦਾ ਤਾਂ ਇਹਨਾਂ ਸਪੱਸ਼ਟੀਕਰਣਾਂ ਦੀ ਕੋਈ ਆਵੱਸ਼ਕਤਾ ਨਹੀਂ ਹੋ ਸਕਦੀ ਸੀ ਅਤੇ ਖਾਸ ਕਰਕੇ ਪਹਿਲੇ ਅਤੇ ਤੀਜੇ ਮਹਲੇ ਦੇ ਸਪੱਸ਼ਟੀਕਰਣ ਤਾਂ ਮੂਲੋਂ ਹੀ ਨਹੀਂ ਹੋ ਸਕਦੇ ਸੀ, ਕਿਉਂ ਜੁ ਇਹ ਪਾਤਿਸ਼ਾਹੀਆਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਾਣੀ ਉਚਾਰਣ ਤਕ ਸਰੀਰਕ ਜਾਮੇ ਵਿੱਚ ਨਹੀਂ ਸਨ।

ਇਲਹਾਮੀ ਧਰਮ ਪੋਥੀਆਂ ਦੀ ਇਹ ਇੱਕ ਵਿਸ਼ੇਸ਼ਤਾ ਹੁੰਦੀ ਹੈ ਕਿ ਇਹ ਪੂਰੀ ਤਰ੍ਹਾਂ ਮੌਲਿਕ ਰਚਨਾਵਾਂ ਹੁੰਦੀਆਂ ਹਨ। ਪੁਰਾਣੀਆਂ ਘਟਨਾਵਾਂ ਅਤੇ ਪੁਰਾਣੇ ਵਿਚਾਰਾਂ ਦਾ ਵਰਣਨ ਹੁੰਦਿਆਂ ਹੋਇਆਂ ਭੀ ਇਹ ਵਿਆਖਿਆਮਈ ਨਹੀਂ ਹੁੰਦੀਆਂ। ਧਰਮ ਪੁਸਤਕਾਂ ਵਿਚੋਂ ਕੇਵਲ ਬਾਈਬਲ ਦਾ 'ਨਵਾਂ ਨੇਮ' ਭਾਗ ਯਾਨੀ ਕਿ ਈਸਾਈ ਧਰਮ ਪੋਥੀਆਂ ਹੀ ਵਿਆਖਿਆਮਈ ਹਨ। ਇਸੇ ਕਰਕੇ ਈਸਾਈ ਧਰਮ ਸ਼ਬਦ ਜਾਂ ਇਲਹਾਮ ਉੱਤੇ ਨਹੀਂ, ਈਸਾ ਦੇ ਜੀਵਨ ਅਤੇ ਸੂਲੀ ਉੱਤੇ ਟਿਕਿਆ ਹੋਇਆ ਹੈ ਅਤੇ ਇਹੀ ਕਾਰਨ ਹੈ ਕਿ ਉਹਨਾਂ ਨੂੰ ਯਹੂਦੀ ਧਰਮ ਪੋਥੀਆਂ ਰੂਪ 'ਪੁਰਾਣੇ ਨੇਮ' ਦਾ ਆਸਰਾ ਲੋੜੀਂਦਾ ਹੈ। ਭਾਈ ਗੁਰਦਾਸ ਜੀ ਦੀ ਅਤਿ ਉਤਮ ਕਿਰਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਸੇ ਕਰਕੇ ਸੰਮਿਲਤ ਨਹੀਂ ਹੋ ਸਕੀ, ਕਿਉਂਕਿ ਇਹ ਦੈਵੀ-ਸ਼ਬਦ ਨਹੀਂ, ਉਸ ਦੀ ਵਿਆਖਿਆ ਹੈ। ਜੇਕਰ ਭਗਤ ਬਾਣੀ ਨੂੰ ਅੱਖਰੀ ਰੂਪ ਸ੍ਰੀ ਗੁਰੂ ਜੀ ਪ੍ਰਦਾਨ ਕਰਦੇ ਤਾਂ ਇਹ ਇਲਹਾਮ ਰੂਪ ਨਾ ਹੋ ਕੇ ਇਲਹਾਮ ਦੀ ਕੇਵਲ ਵਿਆਖਿਆ ਹੁੰਦੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਥਾਨ ਨਾ ਪਾ ਸਕਦੀ! ਇਸ ਤਰ੍ਹਾਂ ਭਗਤ ਬਾਣੀ ਨੂੰ ਸ਼ਬਦ-ਕਾਇਆ ਭਗਤਾਂ ਨੇ ਆਪ ਹੀ ਪ੍ਰਦਾਨ ਕੀਤੀ ਹੈ ਜਾਂ ਇੰਜ ਕਹੀਏ ਕਿ ਇਹ ਨਿਰੰਕਾਰ ਵੱਲੋਂ ਇਸੇ ਰੂਪ ਵਿੱਚ ਭਗਤਾਂ ਨੂੰ ਪ੍ਰਾਪਤ ਹੋਈ ਹੈ।

ਆਸਾ ਰਾਗ ਵਿੱਚ ਭਗਤ ਧੰਨਾ ਜੀ ਦੇ ਸ਼ਬਦਾਂ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਹੈ: "ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥" ਇਸ ਸ਼ਬਦ ਦੀ ਆਖਰੀ ਤੁਕ ਹੈ:

*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥* (ਪੰਨਾ ੪੮੮)

ਇਹ ਸ਼ਬਦ ਧੰਨੇ ਦੇ ਕਥਨਾਂ 'ਤੇ ਅਧਾਰਿਤ ਨਹੀਂ ਕਿਉਂ ਜੁ ਇਸ ਵਿੱਚ ਕਿਤੇ ਭੀ 'ਕਹੈ ਧੰਨਾ' ਜਾਂ 'ਧੰਨਾ ਕਹਤ' ਇਤਯਾਦਿਕ ਸੂਚਨਾ ਨਹੀਂ ਦਿੱਤੀ ਗਈ। ਇਸ

ਦਾ ਭਾਵ ਹੋਇਆ ਕਿ ਇਸ ਸ਼ਬਦ ਵਿੱਚ ਗੁਰੂ ਜੀ ਨੇ ਧੰਨੇ ਦੇ ਕਿਸੇ ਵਿਚਾਰ ਨੂੰ ਨਹੀਂ ਪ੍ਰਗਟਾਇਆ, ਬਲਕਿ ਧੰਨੇ ਦੇ ਵਿਅਕਤਿਤ੍ਵ ਦੇ ਕਿਸੇ ਵਿਸ਼ੇਸ਼ ਪੱਖ ਦੀ ਆਪਣੇ ਵੱਲੋਂ ਪ੍ਰਸਤੁਤੀ ਕੀਤੀ ਹੈ। ਧੰਨੇ ਦੀ ਬੁੱਤ-ਪੂਜਾ ਵਾਲੀ ਪ੍ਰਚਲਿਤ ਰਵਾਇਤ ਦਾ ਖੰਡਨ ਕਰਨ ਹਿੱਤ ਸ੍ਰੀ ਗੁਰੂ ਜੀ ਨੇ ਇਸ ਸ਼ਬਦ ਰਾਹੀਂ ਇਹ ਦਰਸਾਇਆ ਹੈ ਕਿ ਵਾਸਤਵ ਵਿੱਚ ਭਗਤ ਧੰਨਾ ਜੀ ਨੇ ਨਾਮਦੇਉ, ਕਬੀਰ, ਸੈਣ, ਰਵਿਦਾਸ ਆਦਿ ਨੀਚ-ਕੁਲ ਮੰਨੇ ਜਾਂਦੇ ਭਗਤਾਂ ਦੀ ਸਾਧਨਾ ਨੂੰ ਫਲੀਭੂਤ ਹੁੰਦਿਆਂ ਦੇਖ ਕੇ ਉਤਸ਼ਾਹਿਤ ਹੋ, ਭਗਤੀ ਮਾਰਗ ਨੂੰ ਅਪਣਾ ਕੇ ਪਰਮ-ਪਦ ਪ੍ਰਾਪਤ ਕੀਤਾ।

ਇਸ ਤਰ੍ਹਾਂ ਭਗਤ ਬਾਣੀ ਦੇ ਸਿਰਲੇਖਾਂ ਹੇਠ ਆਏ ਸ਼ਬਦਾਂ ਨੂੰ ਤਿੰਨ ਸ਼੍ਰੇਣੀਆਂ ਵਿੱਚ ਵਿਭਾਜਿਤ ਕੀਤਾ ਜਾ ਸਕਦਾ ਹੈ:

(ੳ) ਭਗਤਾਂ ਦੀ ਨਿੱਜ-ਰਚਨਾ।

(ਅ) ਭਗਤ ਬਾਣੀ ਵਿੱਚ ਜਿਥੇ ਕਿਤੇ ਕੋਈ ਅਧੂਰਾ ਵਿਚਾਰ ਸੀ ਉਸ ਦਾ ਗੁਰੂ ਪਾਤਸ਼ਾਹਾਂ ਵੱਲੋਂ ਸਪੱਸ਼ਟੀਕਰਣ।

(ੲ) ਭਗਤਾਂ ਦੇ ਵਿਅਕਤਿਤ੍ਵ ਸੰਬੰਧੀ ਗੁਰੂ ਸਾਹਿਬ ਦੀਆਂ ਰਚਨਾਵਾਂ।

ਪਹਿਲੀ ਕਿਸਮ ਦੀ ਭਾਸ਼ਾ ਬਾਣੀ ਭਾਈ ਗੁਰਦਾਸ ਜੀ ਦੇ ਮਨ ਵਿੱਚ ਕੋਈ ਸੰਸਾ ਉਤਪੰਨ ਨਹੀਂ ਕਰ ਸਕਦੀ ਸੀ ਕਿਉਂਕਿ ਇਸ ਦਾ ਬਹੁਤਾ ਭਾਗ ਲਿਖਿਤ ਰੂਪ ਵਿੱਚ ਉਹਨਾਂ ਪਾਸ ਮੌਜੂਦ ਸੀ। ਤੀਜੀ ਸ਼੍ਰੇਣੀ ਦੇ ਸ਼ਬਦ ਵੀ ਕਿਸੇ ਵਿਸ਼ੇਸ਼ ਭਰਮ ਦਾ ਕਾਰਣ ਨਹੀਂ ਬਣ ਸਕਦੇ ਸੀ, ਪਰ ਦੂਜੀ ਸ਼੍ਰੇਣੀ ਵਿੱਚ "ਮਹਲਾ ੫" ਵੱਲੋਂ ਭਗਤਾਂ ਦੇ ਨਾਮ 'ਤੇ ਜਿਹਨਾਂ ਸ਼ਬਦ-ਸਲੋਕਾਂ ਦੀ ਰਚਨਾ ਹੋਈ ਹੋਵੇਗੀ, ਉਹਨਾਂ ਤੋਂ ਭਾਈ ਗੁਰਦਾਸ ਜੀ ਦੇ ਮਨ ਵਿੱਚ ਕੋਈ ਸੰਸਾ ਉਤਪੰਨ ਹੋਇਆ ਹੋਵੇਗਾ, ਜਿਸ ਦਾ ਸਮਾਧਾਨ ਸਮਰੱਥ ਗੁਰੂ ਨੇ ਕਰ ਦਿੱਤਾ ਹੋਵੇਗਾ! ਵਾਸਤਵ ਵਿੱਚ ਇਹ ਭਗਤਾਂ ਦੀ ਵਿਚਾਰਧਾਰਾ ਦਾ ਪ੍ਰਤਿਪਾਦਕ ਹੈ। ਸ਼ਰਧਾਲੂ ਕਵਿ-ਜਨਾਂ ਨੇ ਇਸ ਨੂੰ ਕਰਾਮਾਤੀ ਰੰਗਤ ਪ੍ਰਸਤੁਤ ਕਰਨ ਦਾ ਯਤਨ ਕੀਤਾ ਹੈ, ਪਰ ਅਜਿਹੇ ਵਿਚਾਰ ਨਿਰੀ ਕਪੋਲ-ਕਲਪਨਾ ਭੀ ਨਹੀਂ ਕਹੇ ਜਾ ਸਕਦੇ ਕਿਉਂਕਿ ਆਤਮਾ ਦੀ ਅਮਰਤਾ ਭਾਰਤੀ ਆਸਤਕ ਧਰਮ-ਪ੍ਰਣਾਲੀ ਦੀ ਆਧਾਰ-ਸਤੰਭ ਹੈ। ਸਿੱਖ ਲਿਖਾਰੀ ਆਤਮਾ ਦੀ ਅਮਰਤਾ ਅਤੇ ਰੱਬ ਦੇ ਪਿਆਰਿਆਂ ਦੇ ਨਿੱਤ-ਪ੍ਰਕਾਸ਼ ਪ੍ਰਤੀ ਆਸਥਾ ਪ੍ਰਗਟਾਉਣ ਹਿੱਤ ਭੀ ਅਜਿਹੇ ਵਿਚਾਰ ਪ੍ਰਸਤੁਤ ਕਰ ਸਕਦੇ ਸਨ। ਉਹਨਾਂ ਲਈ ਨਾਮਦੇਵ, ਕਬੀਰ, ਰਵਿਦਾਸ, ਤ੍ਰਿਲੋਚਨ ਆਦਿ ਭਗਤ ਸਦ-ਜੀਵਿਤ ਹਨ। ਉਂਜ ਈਸਾਈਆਂ ਲਈ ਈਸਾ, ਮੁਸਲਮਾਨਾਂ ਲਈ ਪੈਗੰਬਰ ਮੁਹੰਮਦ ਸਾਹਿਬ, ਹਿੰਦੂਆਂ ਲਈ ਅਵਤਾਰੀ-ਪੁਰਸ਼, ਬੁੱਧਾਂ ਲਈ ਬੋਧੀਆਂ ਦੀ ਧਰਮ-ਕਾਇਆ ਅਤੇ ਸਿੱਖਾਂ ਲਈ ਸਤਿਗੁਰੂ ਨਾਨਕ ਸਦਾ ਜੀਵਿਤ ਅਤੇ ਸੇਵਕਾਂ ਦੇ ਅੰਗ-ਸੰਗ ਸਹਾਈ ਹਨ— ਤਾਂ ਹੀ ਆਸਥਾਵਾਨ ਮਨੁੱਖ ਆਪਣੀ-ਆਪਣੀ ਪੱਧਤੀ ਨਾਲ ਇਹਨਾਂ ਪਰਮ-ਪੁਰਖਾਂ ਅੱਗੇ ਹਰ ਰੋਜ਼ ਸਹਾਇਤਾ ਲਈ ਅਰਜ਼ੋਈਆਂ ਕਰਦੇ ਅਤੇ ਇਹਨਾਂ ਤੋਂ ਮੰਗਾਂ ਮੰਗਦੇ ਹਨ।

✡ ✡ ✡

# ਭਗਤ ਕਬੀਰ ਜੀ : ਜੀਵਨ ਤੇ ਬਾਣੀ

(੧)

ਸ੍ਰੀ ਗੁਰੂ ਗ੍ਰੰਥ ਸਾਹਿਬ ੩੬ ਭਾਰਤੀ ਧਰਮ ਪੁਰਸ਼ਾਂ ਦੀ ਬਾਣੀ ਬੋਲ ਦਾ **ਗ੍ਰੰਥ** ਹੈ। ਇਸ 'ਗ੍ਰੰਥ' ਦੀ ਸਿਰਜਣਾ ਭਾਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ੧੬੦੪ ਈਸਵੀ ਵਿੱਚ ਕੀਤੀ ਹੈ ਪਰ ਇਸ ਨੂੰ **ਗੁਰੂ ਗ੍ਰੰਥ** ਹੋਣ ਦੀ ਵਿਸ਼ੇਸ਼ਤਾ ਪਦਵੀ ਤੇ ਮਾਣ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ੧੭੦੮ ਈਸਵੀ ਵਿੱਚ ਦਿੱਤਾ ਹੈ। ਸਿੱਖ ਸਿਧਾਂਤ ਤੇ ਪ੍ਰੰਪਰਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਸਾਂ ਪਾਤਸ਼ਾਹੀਆਂ ਦੀ ਜਿਉਂਦੀ-ਜਾਗਦੀ ਗੁਰੂ-ਜੋਤਿ ਦਾ ਪ੍ਰਕਾਸ਼ ਹੈ। ਇਸ ਗੁਰੂ-ਜੋਤਿ ਦੇ ਪ੍ਰਕਾਸ਼ ਦਾ ਰੂਪ ਚੂੰਕਿ 'ਗ੍ਰੰਥ' ਵਾਲਾ ਹੈ, ਇਸ ਲਈ ਇਸ ਗ੍ਰੰਥ ਨੂੰ 'ਪ੍ਰਗਟ ਗੁਰਾਂ ਦੀ ਦੇਹ' ਮੰਨ ਕੇ, ਸਤਿਕਾਰ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਸਵੀਕਾਰਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਸ਼ੇਸ਼ਤਾ ਤੇ ਵਿਲੱਖਣਤਾ ਇਹ ਹੈ ਕਿ ਇਸ ਵਿੱਚ ੬ ਗੁਰੂ ਸਾਹਿਬਾਨ ਦੀ ਬਾਣੀ ਤੋਂ ਇਲਾਵਾ ੧੫ ਭਾਰਤੀ ਭਗਤਾਂ, ੧੧ ਭਾਰਤੀ ਭੱਟਾਂ, ੩ ਰਬਾਬੀਆਂ ਤੇ ਇਕ ਗੁਰਸਿੱਖ ਦੀ ਬਾਣੀ ਨੂੰ ਵੀ ਦਰਜ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਧਾਰਮਕ ਤੇ ਸਾਹਿਤਕ ਖੂਬਸੂਰਤੀ ਇਹ ਹੈ ਕਿ ੧੨ ਵੀਂ ਸਦੀ ਤੋਂ ਲੈ ਕੇ ੧੭ ਵੀਂ ਸਦੀ ਤੱਕ, ੫੦੦ ਸਾਲਾਂ ਵਿੱਚ ਜੋ 'ਧਰਮ-ਅਨੁਭਵ' ਦਾ ਸ਼ੁੱਧ ਗਿਆਨ ਉਜਾਗਰ ਹੋਇਆ ਹੈ, ਉਹ ਬਿਨਾਂ ਕਿਸੇ ਮਿਲਾਵਟ ਜਾਂ ਪਰਿਵਰਤਨ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੁਭਾਇਮਾਨ ਹੋਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਭਾਵੇਂ ਗੁਰੂ ਸਾਹਿਬਾਨ ਦੀ ਹੈ, ਭਾਵੇਂ ਭਗਤਾਂ ਦੀ, ਭਾਵੇਂ ਭੱਟਾਂ ਤੇ ਰਬਾਬੀਆਂ ਦੀ, ਇਸ ਦ੍ਰਿਸ਼ਟੀ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਬੀਰ ਦੀ ਰਚਨਾ ਨੂੰ ਵੀ 'ਬਾਣੀ' ਹੀ ਆਖਿਆ ਜਾਂਦਾ ਹੈ।

(੨)

ਭਗਤ ਕਬੀਰ ਜੀ ਮੱਧ-ਕਾਲ ਦੀ ਭਗਤੀ ਲਹਿਰ ਦੇ ਇਕ ਬੜੇ ਪ੍ਰਸਿੱਧ, ਪ੍ਰਤਿਭਾਸ਼ਾਲੀ, ਪ੍ਰਬੁੱਧ ਪ੍ਰਕਾਸ਼ ਵਾਲੇ, ਸਮਾਜ ਸੁਧਾਰਕ, ਭਗਤੀ ਲਹਿਰ ਨੂੰ ਸਿਖਰ ਤੇ ਸਮਰੱਥਾ ਪ੍ਰਦਾਨ ਕਰਨ ਵਾਲੇ ਉਜਾਗਰ ਭਗਤ ਹਨ। ਉਹਨਾਂ ਦਾ ਜਨਮ ਬਨਾਰਸ ਦੀ ਧਰਤੀ ਉਤੇ **੧੩੯੮ ਈ.** ਵਿੱਚ ਹੋਇਆ। ਉਹਨਾਂ ਦੀ ਪਾਲਣਾ-ਪੋਸਣਾ ਇਕ ਮੁਸਲਮਾਨ ਜੁਲਾਹੇ ਨੀਰੂ ਦੇ ਘਰ ਹੋਈ ਸੀ। ਕਬੀਰ ਜੀ ਆਪਣੇ ਜਨਮ ਤੋਂ ਹੀ ਭਗਤੀ-ਸੰਸਕਾਰਾਂ ਵਾਲੇ ਤੇ ਭਗਤੀ ਨੂੰ ਸਮਰਪਿਤ ਸਨ। ਬਨਾਰਸ ਚੂੰਕਿ ਭਾਰਤੀ

ਭਗਤੀ ਤੇ ਸੰਸਕ੍ਰਿਤੀ ਦਾ ਪ੍ਰਮੁੱਖ ਕੇਂਦਰ ਸੀ, ਗੰਗਾ ਦਾ ਇਸ਼ਨਾਨ ਬੜਾ ਪਵਿੱਤਰ ਤੇ ਹਿੰਦੂ ਸੰਸਕਾਰਾਂ ਵਿੱਚ ਮਾਨਤਾ ਵਾਲਾ ਸੀ, ਇਸ ਲਈ 'ਬਨਾਰਸ' ਜਿਥੇ ਭਗਤੀ ਲਹਿਰ ਦਾ ਕੇਂਦਰ ਬਣ ਰਿਹਾ ਸੀ, ਉਥੇ ਭਗਤੀ ਲਹਿਰ ਨਾਲ ਜੁੜੇ ਭਗਤ ਤੇ ਧਰਮ ਪੁਰਸ਼ ਬਨਾਰਸ ਦੀ ਯਾਤਰਾ ਲਈ ਤੁਰੇ ਹੀ ਰਹਿੰਦੇ ਸਨ। ਰਾਮਾਨੰਦ ਤੇ ਰਵਿਦਾਸ ਵਰਗੇ ਪ੍ਰਸਿੱਧ ਭਗਤ ਤਾਂ ਜੰਮੇ-ਪਲੇ ਹੀ ਬਨਾਰਸ ਦੀ ਧਰਤੀ ਉੱਤੇ ਸਨ। ਭਗਤ ਕਬੀਰ ਜੀ ਹਾਲਾਂ ਬਾਲ ਉਮਰ ਵਿੱਚ ਹੀ ਸਨ ਕਿ ਉਹਨਾਂ ਦੀ ਬਿਰਤੀ ਰਾਮ-ਨਾਮ ਵੱਲ ਹੋ ਗਈ। ਭਗਤੀ ਸਾਧਨਾ ਵੀ ਕਰਨ ਲੱਗ ਪਏ। ਰਾਮ-ਨਾਮ ਦਾ ਰੰਗ ਰਸ ਮਾਨਣ ਦਾ ਚਾਅ ਵੀ ਉਪਜਣ ਲੱਗ ਪਿਆ, ਪਰ ਮੁਸ਼ਕਲ ਤੇ ਸੰਕਟ ਇਹ ਸੀ ਕਿ, **ਕਬੀਰ ਜੀ ਜਨਮ ਅਤੇ ਜਾਤਿ ਕਰਕੇ ਨੀਵੀਂ ਸ਼੍ਰੇਣੀ ਵਿਚੋਂ ਸਨ। ਵਰਨ ਸ਼ੂਦਰ ਦਾ ਹੀ ਬਣਦਾ ਸੀ। ਬ੍ਰਾਹਮਣ ਗ੍ਰੰਥਾਂ ਅਨੁਸਾਰ ਸ਼ੂਦਰ ਜਾਂ ਨੀਵੀਂ ਜਾਤਿ ਦੇ ਮਨੁੱਖ ਨੂੰ ਨਾ ਸੰਸਕ੍ਰਿਤ ਪੜ੍ਹਨ ਦਾ ਤੇ ਨਾ ਵੇਦਾਂ ਦੀ ਪੂਜਾ-ਵਿਧੀ ਕਰਨ ਦਾ ਅਧਿਕਾਰ ਅਤੇ ਨਾ ਹੀ ਭਗਤੀ ਖੇਤਰ ਵਿੱਚ ਸੁਤੰਤਰਤਾ ਨਾਲ ਵਿਚਰਣ ਦਾ ਸੁਭਾਗ ਸੀ।** ਉਦਾਹਰਣ ਵਜੋਂ ਭਗਤੀ ਲਹਿਰ ਵਿੱਚ ਰਾਮਾਨੰਦ ਦੀ ਗੁਰਤਾ ਸਰਬ ਪਰਵਾਨਿਤ ਸੀ। ਉਹ ਮੂਲ ਰੂਪ ਵਿੱਚ ਗੌੜ ਬ੍ਰਾਹਮਣ, ਵੇਦਾਂ ਸ਼ਾਸਤਰਾਂ ਦਾ ਅਭਿਆਸੀ ਤੇ ਪ੍ਰਸਿੱਧ ਵਿਦਵਾਨ ਸੀ। ਭਗਤੀ-ਖੇਤਰ ਵਿੱਚ ਵੀ ਉਸ ਦੀ ਅਥਾਹ ਮਾਨਤਾ ਸੀ। ਪਹਿਲਾਂ ਪਹਿਲਾਂ ਉਸ ਦਾ ਦ੍ਰਿੜ ਨਿਸ਼ਚਾ ਸੀ ਕਿ ਰਾਮ-ਨਾਮ ਦੀ ਭਗਤੀ ਦਾ ਅਧਿਕਾਰੀ ਕੇਵਲ ਉੱਚ ਜਾਤੀ ਵਾਲਾ ਹੀ ਹੈ, ਨੀਵੀਂ ਜਾਤਿ ਵਾਲਾ ਨਹੀਂ, ਪਰ ਪਿੱਛੋਂ ਰਾਮਾਨੰਦ ਨੇ ਇਸ ਵਿਚਾਰ ਨੂੰ ਅਰਥ-ਹੀਣ ਮੰਨ ਕੇ ਛੱਡ ਦਿੱਤਾ ਅਤੇ ਹਰ ਮਨੁੱਖ ਦੇ ਭਗਤੀ ਕਰਨ ਦੇ ਅਧਿਕਾਰ ਨੂੰ ਸਵੀਕਾਰ ਕਰ ਲਿਆ। ਭਗਤ ਕਬੀਰ ਜੀ ਬਾਰੇ ਪ੍ਰਸਿੱਧ ਹੈ ਕਿ ਇਕ ਦਿਨ ਸਵੇਰ ਦੇ ਹਨੇਰੇ ਵਿੱਚ ਉਹ ਉਸ ਰਸਤੇ ਉੱਤੇ ਲੇਟ ਗਏ, ਜਿਥੋਂ ਰੋਜ਼ ਰਾਮਾਨੰਦ ਗੰਗਾ-ਇਸ਼ਨਾਨ ਲਈ ਜਾਂਦੇ ਸਨ। ਹਨੇਰੇ ਵਿੱਚ ਰਾਮਾਨੰਦ ਜੀ ਦੇ ਪੈਰ ਜਦੋਂ ਕਬੀਰ ਜੀ ਦੇ ਸਰੀਰ ਨਾਲ ਛੋਹੇ, ਤਾਂ ਰਾਮਾਨੰਦ ਜੀ ਅੰਦਰੋਂ ਸਹਿਜ ਬੋਲ ਪ੍ਰਕਾਸ਼ ਹੋਏ, **ਉਠ ਰੇ, ਰਾਮ ਕਹੋ**! ਬੱਸ ਇਸ ਦਿਨ ਤੋਂ ਕਬੀਰ ਜੀ ਰਾਮਾਨੰਦ ਦੇ ਚੇਲੇ ਵੀ ਬਣ ਗਏ ਅਤੇ ਰਾਮ-ਨਾਮ ਦੀ ਭਗਤੀ ਵੱਲ ਨਿਰੰਤਰ ਰੁੱਚਿਤ ਵੀ ਹੋ ਗਏ। ਰਾਮਾਨੰਦ ਦੀ ਸ਼ਿਸ਼-ਪ੍ਰੰਪਰਾ ਵਿੱਚ ਜਿਥੇ ਪੀਪਾ, ਸੈਣ, ਧੰਨਾ, ਰਵਿਦਾਸ ਤੇ ਹੋਰ ਭਗਤਾਂ ਦਾ ਜ਼ਿਕਰ ਆਉਂਦਾ ਹੈ, ਉਥੇ ਭਗਤ ਕਬੀਰ ਜੀ ਰਾਮਾਨੰਦ ਦੀ ਗੁਰੂ-ਭਗਤੀ ਨੂੰ ਪ੍ਰਾਪਤ ਕਰ ਕੇ, ਭਗਤੀ-ਇਤਿਹਾਸ ਵਿੱਚ ਇੰਨੇ ਪ੍ਰਸਿੱਧ ਅਤੇ ਪ੍ਰਚੰਡ ਹੁੰਦੇ ਹਨ, ਕਿ 'ਰਾਮ-ਕਬੀਰਾ' ਆਪਸ ਵਿੱਚ ਇਕ ਹੀ ਨਹੀਂ, ਇਕ ਦੂਜੇ ਵਿੱਚ ਅਭੇਦ ਵੀ ਹੋ ਜਾਂਦੇ ਹਨ।

**(੩)**

ਭਗਤ ਕਬੀਰ ਜੀ ਦਾ 'ਜੀਵਨ-ਅਨੁਭਵ' ਬੜਾ ਡੂੰਘਾ, ਵਿਸ਼ਾਲ ਤੇ ਵਿਆਪਕ ਹੈ। ਉਹ ਮੂਲ ਰੂਪ ਵਿੱਚ ਨਿਰਗੁਣਵਾਦੀ ਹਨ। ਖੰਡ, ਮੰਡਲ ਤੇ ਬ੍ਰਹਮੰਡ ਦੀ ਸਿਰਜਨਾਤਮਿਕ ਸ਼ਕਤੀ ਉਹ ਅੱਲਾਹ ਰਾਮ ਨੂੰ ਹੀ ਮੰਨਦੇ ਹਨ। ਅੱਲਾਹ ਰਾਮ ਦਾ

ਧਾਰਮਕ ਪ੍ਰੰਪਰਾ ਵਿੱਚ ਜਿਹੜਾ ਭੇਦ ਤੇ ਪਾੜ ਸੀ, ਭਗਤ ਕਬੀਰ ਜੀ ਉਸ ਨੂੰ ਸਵੀਕਾਰ ਨਹੀਂ ਕਰਦੇ। **ਉਹਨਾਂ ਦਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਅੱਲਾਹ ਅਤੇ ਰਾਮ ਦੋਵੇਂ ਰੱਬ, ਪ੍ਰਭੂ, ਪਾਰਬ੍ਰਹਮ ਦੇ ਪ੍ਰਤੀਕ ਹੀ ਹਨ। ਮੰਦਰ ਤੇ ਮਸੀਤ, ਵੇਦ ਤੇ ਕਤੇਬ, ਹਿੰਦੂ ਤੇ ਮੁਸਲਮਾਨ, ਪੂਜਾ ਤੇ ਨਮਾਜ਼, ਸਾਧਨਾ ਤੇ ਸ਼ਰਾਹ ਸਭ ਚੰਗੇ ਹਨ, ਜੇ ਮਾਨਵਤਾ ਨੂੰ ਅੱਲਾਹ-ਰਾਮ ਨਾਲ ਜੁੜਨ ਦੀ ਪ੍ਰੇਰਨਾ ਪ੍ਰਦਾਨ ਕਰਦੇ ਹਨ। ਵੰਡ ਤੇ ਵਿਤਕਰਾ ਭਾਵੇਂ ਮਾਨਵਤਾ ਵਿੱਚ ਵਰਨ-ਧਰਮ, ਰੂਪ-ਰੰਗ, ਜਾਤਿ-ਪਾਤਿ ਤੇ ਊਚ-ਨੀਚ ਦਾ ਹੈ, ਭਗਤ ਕਬੀਰ ਜੀ ਨੇ ਕਿਸੇ ਵੀ ਵੰਡ-ਵਿਤਕਰੇ ਨੂੰ ਪਰਵਾਨ ਨਹੀਂ ਕੀਤਾ।** ਉਹਨਾਂ ਦਾ ਜਗਤ-ਪ੍ਰਸਿੱਧ ਸ਼ਬਦ ਹੈ:

ਅਵਲਿ ਅਲਹ ਨੂਰੁ-ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥
ਲੋਗਾ ਭਰਮਿ ਨ ਭੂਲਹੁ ਭਾਈ ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ
ਪੂਰਿ ਰਹਿਓ ਸ੍ਰਬ ਠਾਂਈ ॥ (ਪੰਨਾ ੧੩੪੯)

ਅਰਥਾਤ 'ਅਲਹ' ਅਵਲਿ ਹੈ, 'ਬੰਦੇ' ਸਾਰੇ ਰੱਬ ਦੇ ਪੈਦਾ ਕੀਤੇ ਹੋਏ ਹਨ, ਸਾਰਾ ਜਗ 'ਏਕ ਨੂਰ' ਤੋਂ ਹੀ ਉਪਜਿਆ ਹੋਇਆ ਹੈ, ਭਲੇ-ਮੰਦੇ ਦਾ ਕੋਈ ਭਰਮ ਨਹੀਂ, ਸਾਰੇ ਬਰਾਬਰ ਹਨ, ਸਾਰਿਆਂ ਵਿੱਚ ਅੱਲਾਹ-ਰਾਮ ਹੈ ਤੇ ਸਾਰਿਆਂ ਦਾ ਜੀਵਨ-ਆਦਰਸ਼ ਅੱਲਾਹ-ਰਾਮ ਨਾਲ ਇਕਸੁਰ ਅਤੇ ਇਕਰੂਪ ਹੋਣਾ ਹੀ ਹੈ। ਭਗਤ ਕਬੀਰ ਜੀ ਦਾ ਇਹ ਏਕਤਾ ਦਾ ਉਪਦੇਸ਼, ਇਹ ਹਿੰਦੂ-ਮੁਸਲਮਾਨ ਏਕਤਾ ਦਾ ਐਲਾਨ, ਇੰਨਾ ਸਦਭਾਵੀ, ਸਰਬ-ਸਾਂਝਾ ਤੇ ਸਾਰਥਕਤਾ ਵਾਲਾ ਸੀ ਕਿ ਉਹ ਸਹਿਜੇ ਹੀ ਲੋਕਾਂ ਵਿੱਚ ਪਰਵਾਨ ਚੜ੍ਹਨ ਲੱਗ ਪਏ। ਖਾਸ ਕਰਕੇ ਉਹ ਲੋਕ ਜਿਨ੍ਹਾਂ ਨੂੰ ਪ੍ਰਭੂ-ਪੂਜਾ, ਭਗਤੀ-ਸਾਧਨਾ ਤੇ ਸਮਾਜਕ ਬਰਾਬਰਤਾ ਦਾ ਮੌਲਿਕ ਤੇ ਸੁਤੰਤਰ ਅਧਿਕਾਰ ਪ੍ਰਾਪਤ ਨਹੀਂ ਸੀ ਹੋ ਰਿਹਾ, ਉਹ ਸਾਰੇ ਹੀ ਭਗਤ ਕਬੀਰ ਜੀ ਨਾਲ ਜੁੜ ਕੇ ਆਪਣੇ ਧਾਰਮਕ ਤੇ ਸਮਾਜਕ ਅਧਿਕਾਰਾਂ ਦੀ ਮੌਜ ਨੂੰ ਮਾਣਨ ਲੱਗੇ। ਭਗਤ ਕਬੀਰ ਜੀ ਆਤਮਕ ਅਤੇ ਸਮਾਜਕ ਤੌਰ 'ਤੇ ਇੰਨੇ ਨਿਡਰ ਤੇ ਬਲਵਾਨ ਹੋ ਗਏ ਕਿ ਉਹ ਨਾ ਬਾਦਸ਼ਾਹ ਸਿਕੰਦਰ ਲੋਦੀ ਦੀ, ਨਾ ਕਾਜ਼ੀਆਂ-ਪੰਡਿਤਾਂ ਦੀ, ਨਾ ਜਾਤਿ-ਅਭਿਮਾਨੀਆਂ ਦੀ ਅਤੇ ਨਾ ਹੀ ਜਬਰ-ਜ਼ੁਲਮ ਦੀ ਪਰਵਾਹ ਕਰਦੇ। ਉਹਨਾਂ ਬ੍ਰਾਹਮਣਾਂ, ਕਾਜ਼ੀ-ਮੁੱਲਾਂ, ਜਾਤਿ-ਅਭਿਮਾਨੀਆਂ ਤੇ ਕੱਟੜ-ਪ੍ਰਸਤਾਂ ਨੂੰ ਤਰਕ ਸਹਿਤ ਵੰਗਾਰਿਆ ਵੀ ਅਤੇ ਲੋਕਾਂ ਵਿੱਚ ਨੀਵਾਂ ਵੀ ਦਿਖਾਇਆ—

੧. ਜਿਹੜਾ ਬ੍ਰਾਹਮਣ ਆਪਣੇ ਆਪ ਨੂੰ ਉੱਚਾ ਅਤੇ ਦੁੱਧ ਸਮਾਨ ਸਮਝਦਾ ਸੀ ਤੇ ਗਰੀਬਾਂ ਨੂੰ ਨੀਵਾਂ ਤੇ ਲਹੂ ਸਮਾਨ ਆਖਦਾ ਸੀ, ਉਸ ਨੂੰ ਭਗਤ ਕਬੀਰ ਜੀ ਨੇ ਬੜਾ ਵੰਗਾਰਮਈ ਪ੍ਰਸ਼ਨ ਕੀਤਾ:

**ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥**
**ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥**

**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥**
**ਤਉ ਆਨ ਬਾਟ ਕਾਹੇ ਨਹੀ ਆਇਆ ॥ (ਪੰਨਾ ੩੨੪)**

੨. ਕਾਜ਼ੀਆਂ ਪੰਡਿਤਾਂ ਦੇ ਪਾਖੰਡ ਨੂੰ ਵੀ ਸਿੱਧੇ ਤੌਰ 'ਤੇ ਵੰਗਾਰਦੇ ਹਨ ਅਤੇ ਸਪੱਸ਼ਟ ਆਖਦੇ ਹਨ, ਕਿ ਇਹਨਾਂ ਵਿੱਚ ਪ੍ਰਭੂ-ਸੱਤਾ ਨਹੀਂ ਹੈ :

**ਅਲਹੁ ਏਕੁ ਮਸੀਤਿ ਬਸਤੁ ਹੈ, ਅਵਰੁ ਮੁਲਖੁ ਕਿਸੁ ਕੇਰਾ ॥**
**ਹਿੰਦੂ ਮੂਰਤਿ ਨਾਮ ਨਿਵਾਸੀ, ਦੁਹ ਮਹਿ ਤਤੁ ਨ ਹੇਰਾ ॥ (ਪੰਨਾ ੧੩੪੯)**

੩. ਜਾਤਿ-ਅਭਿਮਾਨੀਆਂ ਨੂੰ ਬੜਾ ਮਨੋਵਿਗਿਆਨਕ ਸਵਾਲ ਕਰਦੇ ਹਨ :

**ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥**
**ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥ (ਪੰਨਾ ੩੨੪)**

ਭਗਤ ਕਬੀਰ ਜੀ ਦੀਆਂ ਵੰਗਾਰਾਂ ਤੇ ਐਲਾਨਾਂ ਦਾ ਸਪੱਸ਼ਟ ਸਿੱਟਾ ਇਹ ਨਿਕਲਿਆ ਕਿ ਸਮੇਂ ਦੇ ਬਾਦਸ਼ਾਹ ਸਿਕੰਦਰ ਨੇ ਭਗਤ ਕਬੀਰ ਜੀ ਨੂੰ ਜ਼ੰਜੀਰਾਂ ਨਾਲ ਜਕੜ ਕੇ ਕਾਸ਼ੀ ਵਿਖੇ ਦਰਿਆ ਗੰਗਾ ਵਿੱਚ ਡੋਬ ਮਾਰਨ ਦਾ ਹੁਕਮ ਦਿੱਤਾ। ਭਗਤ ਕਬੀਰ ਜੀ ਇਸ ਭੈ-ਡਰਾਵੇ ਵਿੱਚ ਵੀ ਨਾ ਡੋਲੇ, ਨਾ ਡਿੱਗੇ। ਅਖੀਰ ਭਗਤ ਕਬੀਰ ਜੀ ਨੂੰ ਗੰਗਾ ਵਿੱਚ ਵਗਾਹ ਮਾਰਿਆ ਗਿਆ, ਪਰ ਸਭ ਦੇਖ ਅਸਚਰਜ ਹੋਏ, ਕਿ ਗੰਗਾ ਵਿਚੋਂ ਇਕ ਐਸੀ ਲਹਿਰ ਉਠੀ ਕਿ ਭਗਤ ਕਬੀਰ ਜੀ ਦੀਆਂ ਸਭ ਬੇੜੀਆਂ ਤੇ ਜ਼ੰਜੀਰਾਂ ਟੁੱਟ ਗਈਆਂ ਅਤੇ ਉਹ ਇਕ ਮ੍ਰਿਗ ਛਾਲਾ 'ਤੇ ਸ਼ਾਂਤ-ਚਿਤ ਬੈਠੇ ਤਪ ਕਰਦੇ ਸਭ ਨੂੰ ਦਿਖਾਈ ਦਿੱਤੇ। ਭਗਤ ਕਬੀਰ ਜੀ ਨੇ ਆਪ ਆਪਣੀ ਬਾਣੀ ਵਿੱਚ ਇਸ ਦੀ ਸਾਖੀ ਭਰੀ ਹੈ :

**ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥**
**ਮ੍ਰਿਗਛਾਲਾ ਪਰ ਬੈਠੇ ਕਬੀਰ ॥ (ਪੰਨਾ ੧੧੬੨)**

ਭਗਤ ਕਬੀਰ ਜੀ ਉੱਤੇ ਭਗਤੀ ਸਾਧਨਾ ਤੇ ਗੋਬਿੰਦ ਨਾਮ ਦਾ ਇੰਨਾ ਰੰਗ ਚੜ੍ਹਿਆ ਕਿ ਹਰੀ-ਪਰਮਾਤਮਾ ਸਦਾ ਲਈ ਉਹਨਾਂ ਦਾ ਸਹਾਇਕ ਹੋ ਗਿਆ। ਭਗਤ ਕਬੀਰ ਜੀ ਅਗਾਂਹ-ਅਗਾਂਹ ਟੁਰਦੇ ਸਨ ਤੇ ਅੱਲਾਹ-ਰਾਮ ਉਹਨਾਂ ਦੇ ਪਿੱਛੇ-ਪਿੱਛੇ ਸੀ। ਇਹੀ ਕਾਰਨ ਹੈ ਕਿ ਸਮਕਾਲੀ ਸ਼ਾਹ ਸਿਕੰਦਰ ਲੋਦੀ ਤੇ ਕਾਜ਼ੀਆਂ-ਮੁਲਾਣਿਆਂ ਵੱਲੋਂ ਭਗਤ ਕਬੀਰ ਜੀ ਨੂੰ ਜਿਸ ਸੰਕਟ ਵਿੱਚ ਵੀ ਜਕੜਿਆ ਗਿਆ, ਭਗਤ ਕਬੀਰ ਜੀ ਅੱਲਾਹ-ਰਾਮ ਤੇ ਗੁਰੂ ਆਸਰੇ ਸੂਰਮਾ ਤੇ ਉੱਜਲ ਮੁੱਖ ਹੋ ਕੇ ਹੀ ਪਰਚੰਡ ਹੋਏ।

**(੪)**

ਭਗਤ ਕਬੀਰ ਜੀ ਜਿਥੇ ਉਜਾਗਰ ਭਗਤ, ਸਮਾਜ-ਸੁਧਾਰਕ, ਪ੍ਰਬੁਧ ਪ੍ਰਕਾਸ਼ ਵਾਲੇ ਤੇ ਅੱਲਾਹ-ਰਾਮ ਦੇ ਨੂਰ ਦੀਆਂ ਅਨੁਭਵੀ ਕਿਰਣਾਂ ਨਾਲ ਸ਼ਿੰਗਾਰੇ ਹੋਏ ਹਨ, ਉਥੇ ਕਾਵਿ-ਕਲਾ ਦੀ ਦ੍ਰਿਸ਼ਟੀ ਤੋਂ ਵੀ ਮਹਾਨ ਬਾਣੀਕਾਰ ਹਨ। ਉਹਨਾਂ ਦੇ ਨਾਮ ਉਤੇ ਕਬੀਰ ਸੰਪਰਦਾ ਵੱਲੋਂ ਭਾਵੇਂ ਅਨੇਕਾਂ ਗ੍ਰੰਥਾਂ ਦੀ ਸਿਰਜਣਾ ਹੋਈ ਹੈ। 'ਕਬੀਰ ਬੀਜਕ' ਗ੍ਰੰਥ ਤਾਂ ਹਿੰਦੀ ਸਾਹਿਤ ਵਿੱਚ ਬੜਾ ਪ੍ਰਸਿੱਧ ਵੀ ਹੈ, ਪਰ ਮੌਲਿਕ ਤੇ ਵਿਆਪਕ

ਪੱਧਰ ਉਤੇ ਕਬੀਰ ਜੀ ਦੀ ਉਹੀ ਬਾਣੀ ਪਰਮਾਣੀਕ ਤੇ ਪਰਵਾਨ ਕੀਤੀ ਜਾਂਦੀ ਹੈ, ਜਿਹੜੀ ਗੁਰੂ ਅਰਜਨ ਦੇਵ ਜੀ ਰਾਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ੧੪ ਹੋਰ ਭਗਤਾਂ ਦੀ ਬਾਣੀ ਵੀ ਹੈ, ਪਰ ਆਕਾਰ ਪੱਖੋਂ ਇਹ ਕਹਿਣਾ ਯੋਗ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਗਤਾਂ ਦੀ ਬਾਣੀ ਵਿਚੋਂ ਸਭ ਤੋਂ ਵੱਧ ਬਾਣੀ ਭਗਤ ਕਬੀਰ ਜੀ ਦੀ ਹੈ। ਭਗਤ ਕਬੀਰ ਜੀ ਦੀ ਬਾਣੀ ਮੁੱਖ ਤੌਰ 'ਤੇ ਦੋ ਕਾਵਿ-ਰੂਪਾਂ ਵਿੱਚ ਹੈ। ੧੭ ਰਾਗਾਂ ਵਿੱਚ ਜਿਹੜੀ ਬਾਣੀ ਪ੍ਰਕਾਸ਼ਮਾਨ ਹੋਈ ਹੈ, ਉਹ ੨੬੮ ਸ਼ਬਦ ਤੇ ਪਦਿਆਂ ਦੇ ਰੂਪ ਵਿੱਚ ਹੈ ਅਤੇ ਜਿਹੜੀ ਬਾਣੀ ਸਲੋਕਾਂ ਦੇ ਰੂਪ ਵਿੱਚ ਮੂਰਤੀਮਾਨ ਹੋਈ ਉਹ ਰਾਗ ਸਿਰਲੇਖਾਂ ਤੋਂ ਪੂਰੀ ਤਰ੍ਹਾਂ ਮੁਕਤ ਹੈ ਤੇ ਗਿਣਤੀ ਵਿੱਚ ੨੪੩ ਹੈ। ਭਗਤ ਕਬੀਰ ਜੀ ਨੇ 'ਬਾਵਨ ਅਖਰੀ' ਤੇ 'ਥਿਤੀ' ਵਰਗੀਆਂ ਲੰਮੀਆਂ ਬਾਣੀਆਂ ਦੀ ਸਿਰਜਨਾ ਵੀ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਬੀਰ ਬਾਣੀ ਦਾ ਵਿਆਪਕ ਤੇ ਪ੍ਰਧਾਨ ਵਿਸ਼ਾ ਮਨੁੱਖ ਨੂੰ ਕੁਚਲ, ਕਠੋਰ, ਕਪਟ, ਭਰਮ ਤੇ ਅਭਿਮਾਨ ਦੀਆਂ ਦੁਸ਼ਟ-ਬਿਰਤੀਆਂ ਤੋਂ ਆਜ਼ਾਦ ਕਰਾ ਕੇ, ਇਕ ਭਗਤ, ਇਕ ਸੰਤ, ਇਕ ਸੁਧਾਰਕ ਤੇ ਇਕ ਸੂਰਮਾ ਸਿਰਜਣਾ ਸੀ, ਜਿਹੜਾ ਆਤਮਕ ਤੌਰ 'ਤੇ ਅੱਲਾਹ-ਰਾਮ ਨਾਲ ਇਕਸੁਰ ਤੇ ਇਕਰੂਪ ਹੋਵੇ, ਜਿਹੜਾ ਸਮਾਜਕ ਤੌਰ 'ਤੇ ਮਾਨਵ-ਏਕਤਾ, ਮਾਨਵ-ਬਰਾਬਰੀ ਤੇ ਮਾਨਸ-ਜਾਤਿ ਦਾ ਹਿਤੈਸ਼ੀ ਹੋਵੇ ਅਤੇ ਸਦਾਚਾਰ ਦੀ ਦ੍ਰਿਸ਼ਟੀ ਤੋਂ ਭਰਮ, ਪਾਖੰਡ, ਪਾਪ ਤੇ ਕਪਟ-ਬਿਰਤੀ ਦਾ ਡਟਵਾਂ ਆਲੋਚਕ ਹੋਵੇ। ਭਗਤ ਕਬੀਰ ਬਾਣੀ ਦੀਆਂ ਇਹ ਤੁਕਾਂ ਬੜੀਆਂ ਪ੍ਰਸਿੱਧ ਹਨ :

**ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ ॥**
**ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ ॥**
**(ਪੰਨਾ ੯੬੯)**

ਭਗਤ ਕਬੀਰ ਜੀ ਤੇ 'ਰਾਮ' ਭਾਵੇਂ ਇਕ ਹੋ ਗਏ ਸਨ :

*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥ (ਪੰਨਾ ੯੬੯)*

**ਪਰ ਭਗਤ ਕਬੀਰ ਜੀ ਸਮਾਜ ਤੇ ਰਾਜ ਦੇ ਅਭਿਮਾਨੀ ਵਰਗ ਵਿਰੁੱਧ 'ਗਗਨ-ਦਮਾਮਾ' ਵਜਾ ਕੇ ਰੱਖਦੇ ਤੇ ਨਿਰੰਤਰ 'ਸੂਰਮਾ' ਬਣ ਕੇ 'ਦੀਨ ਕੇ ਹੇਤੁ' ਜੂਝਦੇ ਰਹੇ। ਪੁਰਜਾ ਪੁਰਜਾ ਕਟ ਮਰਨਾ ਪਰ 'ਮੈਦਾਨ-ਖੇਤ' ਨੂੰ ਕਦੀ ਵੀ ਨਾ ਛੱਡਣਾ, ਇਹ ਉਹਨਾਂ ਦਾ ਜੀਵਨ-ਚਾਅ ਸੀ। ਜਦੋਂ ਕਦੀ ਵੀ ਧਰਮ ਯੁੱਧ ਦਾ ਦਮਾਮਾ ਵੱਜਦਾ ਹੈ, ਭਗਤ ਕਬੀਰ ਜੀ ਦਾ ਯੁੱਧ ਬਿਰਤੀ ਵਾਲਾ ਇਹ ਸ਼ਬਦ ਸਹਿਜੇ ਹੀ ਮਾਨਵ-ਸਿਮਰਤੀ ਦਾ ਅੰਗ ਬਣ ਜਾਂਦਾ ਹੈ :**

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
**ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥੧॥**
**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥ (ਪੰਨਾ ੧੧੦੫)**

(੫)

ਭਗਤ ਕਬੀਰ ਜੀ ਦੀ ਬਾਣੀ ਦੀ ਕਾਵਿ-ਸ਼ੈਲੀ ਹਰ ਪੱਖੋਂ ਸਾਹਿਤਕ ਹੈ। ਕਬੀਰ-ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੋਣ ਕਰਕੇ ਸਿੱਖਾਂ ਤੇ ਪੰਜਾਬੀਆਂ ਵਿੱਚ ਪਰਵਾਨ ਚੜ੍ਹ ਗਈ ਹੈ। ਸਾਰੀ ਬਾਣੀ ਰੂਪਕਾਂ, ਅਲੰਕਾਰਾਂ, ਬਿੰਬਾਂ ਤੇ ਪ੍ਰਤੀਕਾਂ ਨਾਲ ਸ਼ਿੰਗਾਰੀ ਹੋਈ ਹੈ, ਪਰ ਬਹੁਤੀ ਥਾਈਂ ਨਾਟਕੀ, ਤਿੱਖੀ, ਵਿਅੰਗਾਤਮਕ, ਆਲੋਚਨਾਤਮਕ, ਕਟਾਖਮਈ ਹੁੰਦੀ ਹੋਈ, ਇੰਨੀ ਸੰਜੋਗਾਤਮਕ ਤੇ ਸਪੱਸ਼ਟ ਹੈ, ਕਿ ਸਹਿਜੇ ਹੀ ਕਬੀਰ-ਬਾਣੀ ਦਾ ਸਾਹਿਤਕ ਮਿਆਰ ਉੱਚਾ-ਉੱਚਾ ਦਿੱਸਣ ਲੱਗ ਪੈਂਦਾ ਹੈ। ਭਗਤ ਕਬੀਰ ਜੀ ਦਾ 'ਸਮੁੱਚਾ ਜੀਵਨ' ਵੀ ਆਦਰਸ਼ਕ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਉਹਨਾਂ ਦੀ ਸਾਰੀ ਬਾਣੀ ਵੀ ਧਾਰਮਕ, ਸਮਾਜਕ, ਸਦਾਚਾਰਕ ਤੇ ਸਾਹਿੱਤਕ ਦ੍ਰਿਸ਼ਟੀ ਤੋਂ ਬੜੀ ਸਾਰਥਕ ਤੇ ਮਹੱਤਵਪੂਰਣ ਹੈ। ਭਗਤੀ ਲਹਿਰ ਤੇ ਭਗਤੀ ਸਾਹਿਤ ਦੀ ਸਿਰਜਣਾ ਵਿੱਚ ਵੀ ਉਹਨਾਂ ਦਾ ਯੋਗਦਾਨ ਅਦੁੱਤੀ ਹੈ।

* * *

# ਭਗਤ ਕਬੀਰ ਦੀ ਬਾਣੀ : ਗੁਰਮਤਿ ਪਰਿਪੇਖ

ਇਲਹਾਮ (Revelation) ਹਰ ਧਰਮ ਦਾ ਕਿਸੇ ਨਾ ਕਿਸੇ ਰੂਪ ਵਿੱਚ ਮੂਲ ਸੋਮਾ ਹੈ। ਸਿੱਖ ਧਰਮ ਵੀ ਇਕ ਇਲਹਾਮੀ (revealed) ਧਰਮ ਹੈ। ਸਿੱਖ ਧਰਮ-ਦਰਸ਼ਨ ਵਿੱਚ ਇਲਹਾਮ ਦਾ ਮਾਧਿਅਮ ਸ਼ਬਦ ਹੈ ਅਤੇ ਸ਼ਬਦ ਨੂੰ **"ਬਾਣੀ"** ਕਿਹਾ ਗਿਆ ਹੈ। ਇਸ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਅਤੇ ਇਸ ਦਾ ਆਰੰਭ "ਵੇਈਂ ਨਦੀ ਪ੍ਰਵੇਸ਼' ਤੋਂ ਮੰਨਿਆ ਗਿਆ ਹੈ। ਸਿੱਖ ਧਰਮ ਵਿੱਚ ਇਲਹਾਮ ਦਾ ਵਿਚਾਰ ਪ੍ਰਚਲਿਤ ਧਰਮਾਂ ਨਾਲੋਂ ਵਿਲੱਖਣ ਹੈ। ਪਰਮਾਤਮਾ ਦੇ ਅਵਤਾਰ ਧਾਰਨ ਦਾ ਵਿਚਾਰ, ਪਰਮਾਤਮਾ ਦੇ ਮਨੁੱਖੀ ਰੂਪ ਜਾਂ ਕਿਸੇ ਵੀ ਰੂਪ ਵਿੱਚ ਜਨਮ ਲੈਣ ਦੇ ਪਰੰਪਰਕ ਵਿਚਾਰ ਨੂੰ ਏਸੇ ਤਰ੍ਹਾਂ ਪਰਵਾਨ ਨਹੀਂ ਕੀਤਾ ਗਿਆ ਹੈ। ਗੁਰੂ ਆਪਣੇ ਆਪ ਨੂੰ ਰੱਬ ਦੇ ਅਵਤਾਰ ਹੋਣ ਦਾ ਦਾਅਵਾ ਨਹੀਂ ਕਰਦੇ, ਕਿਉਂਕਿ ਦੈਵੀ ਸਰੀਰਕਤਾ ਨੂੰ ਰੱਦ ਕੀਤਾ ਗਿਆ ਹੈ। ਇਸ ਦੀ ਥਾਂ 'ਤੇ ਬਾਣੀ ਵਿੱਚ ਸ਼ਾਮਲ ਗਿਆਨ ਨੂੰ ਵਾਹਿਗੁਰੂ ਵੱਲੋਂ ਬਖਸ਼ਿਆ ਹੋਇਆ ਇਲਹਾਮ ਮੰਨਿਆ ਗਿਆ ਹੈ। ਇਹੀ ਧੁਰੋਂ ਆਇਆ ਗਿਆਨ ਮੰਨਿਆ ਗਿਆ ਹੈ। ਇਸ ਦੇ ਬਹੁਤ ਸਾਰੇ ਸੰਕੇਤ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਮਿਲਦੇ ਹਨ।[੧] ਗੁਰੂ ਸਾਹਿਬਾਨ ਨੂੰ ਸਤਿ ਦਾ ਸਿੱਧਾ ਅਨੁਭਵ ਹੋਇਆ ਅਤੇ ਉਨ੍ਹਾਂ ਨੇ ਇਸ ਅਨੁਭਵ ਦਾ ਆਪਣੀ ਭਾਸ਼ਾ ਵਿੱਚ ਪ੍ਰਗਟਾਵਾ ਕੀਤਾ। ਪਰਮਾਤਮਾ ਨਾਲ ਮੇਲ ਤੋਂ ਗੁਰੂ ਸਾਹਿਬਾਨ ਨੂੰ ਜਿਸ ਸਤਿ ਦੀ ਪ੍ਰਾਪਤੀ ਹੋਈ, ਸ੍ਰੀ ਗੁਰੂ ਗ੍ਰੰਥ ਸਾਹਿਬ ਉਸ ਦਾ ਲਿਖਤੀ ਪ੍ਰਮਾਣ ਹੈ। ਗੁਰੂ ਸਾਹਿਬ ਅਨੁਸਾਰ ਵਾਹਿਗੁਰੂ ਆਪ ਬਾਣੀ ਅਤੇ ਕਦੀਮੀ ਸ਼ਬਦ (Primal Word) ਦਾ ਸੋਮਾ ਹੈ।[੨] ਗੁਰਬਾਣੀ ਅਨੁਸਾਰ ਮਨੁੱਖ ਵਾਹਿਗੁਰੂ ਨਾਲ, ਉਸ ਦੇ ਨਾਮ ਰਾਹੀਂ, ਸਿੱਧਾ ਮੇਲ ਪ੍ਰਾਪਤ ਕਰ ਸਕਦਾ ਹੈ। ਗੁਰੂ ਇਸ ਵਾਸਤੇ ਸਮਰਥ ਮਾਧਿਅਮ ਮੰਨਿਆ ਹੋਇਆ ਹੈ। ਸੋ ਮਨੁੱਖ ਗੁਰੂ ਰਾਹੀਂ ਵਾਹਿਗੁਰੂ ਦੇ ਨਾਮ ਦਾ ਅਨੁਭਵ ਕਰ ਸਕਦਾ ਹੈ। ਗੁਰੂ ਸੱਚਾ ਅਤੇ ਪੂਰਨ ਗੁਰੂ ਹੋਣਾ ਚਾਹੀਦਾ ਹੈ, ਜਿਸ ਨੇ ਆਪ ਵਾਹਿਗੁਰੂ ਦਾ ਅਨੁਭਵ ਕੀਤਾ ਹੋਵੇ। ਉਹ ਲੋਕਾਂ ਦੀ ਅਗਵਾਈ ਕਰ ਸਕਦਾ ਅਤੇ ਉਨ੍ਹਾਂ ਨੂੰ ਇਕ ਤੇ ਕੇਵਲ ਇਕ ਪਰਮਾਤਮਾ ਦੀ ਭਗਤੀ ਕਰਨ ਦਾ ਰਾਹ ਦੱਸ ਸਕਦਾ ਹੋਵੇ। ਗੁਰੂ ਲੋਕਾਂ ਨੂੰ ਆਪਣੀ

---

੧. ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥ (ਪੰਨਾ. ੭੬੩)

੨. ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ ॥ (ਪੰਨਾ. ੩੦੮)

ਪੂਜਾ ਕਰਾਉਣ ਵੱਲ ਲਾਉਣ ਦੀ ਥਾਂ ਸਤਿ ਦੇ ਸ਼ਬਦ ਪ੍ਰਗਟਾਵੇ ਵਿੱਚ ਵਿਸ਼ਵਾਸ ਨੂੰ ਦ੍ਰਿੜ ਕਰਵਾਉਣ ਵਾਲਾ ਚਾਹੀਦਾ ਹੈ। ਇਹੀ ਸ਼ਬਦ ਗੁਰੂ ਦਾ ਆਰੰਭ ਹੈ ਅਤੇ ਇਸ ਨਾਲ ਸਰੀਰੀ ਗੁਰੂ ਦੇ ਪ੍ਰਚਲਤ ਮਾਡਲ ਦਾ ਬਦਲ ਸਾਹਮਣੇ ਆ ਜਾਂਦਾ ਹੈ।

ਗੁਰੂ ਸਾਹਿਬਾਨ ਨੇ **ਸ਼ਬਦ-ਗੁਰੂ** ਦੀ ਜੁਗਤਿ ਪ੍ਰਸਤੁਤ ਕੀਤੀ ਹੈ। ਉਨ੍ਹਾਂ ਨੇ ਆਪਣੇ ਸਰੀਰਕ ਰੂਪ ਨੂੰ ਜ਼ਿਆਦਾ ਮਹੱਤਵ ਨਹੀਂ ਦਿੱਤਾ। ਗੁਰੂ ਸਰੀਰਕ ਰੂਪ ਵਿੱਚ ਬਿਨਸਣਹਾਰ ਹੈ, ਕਿਉਂਕਿ ਸਰੀਰ ਪੰਜ ਤੱਤਾਂ ਤੋਂ ਬਣਿਆ ਹੈ ਜੋ ਕਿ ਸਦੀਵੀ ਨਹੀਂ ਹਨ। ਕੇਵਲ ਸ਼ਬਦ ਹੀ ਸਦੀਵੀ ਹੈ, ਜਿਸ ਕਰਕੇ ਸ਼ਬਦ ਨੂੰ ਹੀ ਗੁਰੂ ਦਾ ਦਰਜਾ ਦਿੱਤਾ ਗਿਆ ਹੈ। ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਨੇ ਬਾਣੀ ਅਤੇ ਸ਼ਬਦ ਦੀ ਮਹੱਤਤਾ 'ਤੇ ਜ਼ੋਰ ਦਿੱਤਾ ਹੈ। ਚੌਥੇ ਗੁਰੂ ਰਾਮਦਾਸ ਜੀ ਅਨੁਸਾਰ, ਗੁਰੂ ਅਤੇ ਉਸ ਦੀ ਬਾਣੀ ਵਿੱਚ ਕੋਈ ਭਿੰਨਤਾ ਨਹੀਂ ਹੈ। ਗੁਰੂ ਦੀ ਬਾਣੀ, ਗੁਰੂ ਦਾ ਪ੍ਰਤੱਖ ਰੂਪ ਹੈ ਅਤੇ ਗੁਰੂ ਆਪਣੀ ਬਾਣੀ ਵਿੱਚ ਹੀ ਵੱਸਦਾ ਹੈ। ਇਹ ਵੀ ਦੱਸਿਆ ਹੋਇਆ ਹੈ ਕਿ ਬਾਣੀ ਵਿੱਚ ਹੀ ਅੰਮ੍ਰਿਤ ਹੈ ਜੋ ਅਧਿਆਤਮਕ ਜ਼ਿੰਦਗੀ ਦਾ ਸੋਮਾ ਹੈ। ਗੁਰੂ ਬਾਣੀ ਨੂੰ ਬੋਲਦਾ ਹੈ ਅਤੇ ਖੋਜੀ (Seeker) ਵਾਸਤੇ ਇਸ ਨੂੰ ਮੰਨਣਾ ਜ਼ਰੂਰੀ ਦੱਸਿਆ ਹੈ। ਗੁਰੂ ਆਪਣੇ ਆਪ ਨੂੰ ਬਾਣੀ ਵਿੱਚ ਪ੍ਰਗਟ ਕਰ ਕੇ ਖੋਜੀ ਨੂੰ ਤੁਾਰਦਾ ਹੈ।[੩] ਸਿੱਖ ਧਰਮ ਚਿੰਤਨ ਦਾ ਇਹ ਵਿੱਲਖਣ ਚਿੰਨ੍ਹ ਹੈ ਕਿ ਗੁਰੂ ਨੂੰ ਸਦੀਵੀ ਅਤੇ ਸੰਪੂਰਨ ਬਾਣੀ ਅਤੇ ਸ਼ਬਦ ਦੇ ਰੂਪ ਵਿੱਚ ਮੰਨਿਆ ਗਿਆ ਹੈ। ਗੁਰੂ ਦੇ ਦੇਹਧਾਰੀ ਰੂਪ ਨੂੰ ਬਾਣੀ ਦਾ ਬਦਲ ਪਰਵਾਨ ਨਹੀਂ ਕੀਤਾ ਗਿਆ ਕਿਉਂਕਿ ਦੇਹਧਾਰੀ ਸਰੂਪ ਅਸਥਾਈ ਹੈ ਅਤੇ ਗੁਰੂ ਦਾ ਸ਼ਬਦ ਜਾਂ ਗੁਰੂ ਦੀ ਬਾਣੀ ਅਮਰ ਹੈ। ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਨੇ ਵੀ ਬਾਣੀ ਨੂੰ ਗੁਰੂ ਦਾ ਦਰਜਾ ਦਿੱਤਾ ਹੈ, ਗੁਰੂ ਦਾ ਰੂਪ ਦੱਸਿਆ ਅਤੇ ਦਸਵੇਂ-ਗੁਰੂ, ਗੁਰੂ ਗੋਬਿੰਦ ਸਿੰਘ ਨੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜਾਗਤਿ ਜੋਤਿ ਗੁਰੂ ਦਾ ਦਰਜਾ ਸਿਧਾਂਤ ਰੂਪ ਵਿੱਚ ਦਿੱਤਾ ਹੋਇਆ ਹੈ। ਉਨ੍ਹਾਂ ਨੇ ਸਿੱਖ-ਸੰਗਤਿ ਨੂੰ ਆਪਣੇ ਪਿੱਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਅਤੇ ਅਗਵਾਈ ਲੈਣ ਦਾ ਹੁਕਮ ਕੀਤਾ ਹੋਇਆ ਹੈ। ਸਿੱਖ ਧਰਮ ਵਿੱਚ ਬਾਣੀ ਉਤਾਂਹ ਵੱਲ ਉਠਣ ਦੇ (Ascending order) ਨਿਯਮ ਵਜੋਂ ਪਰਵਾਨਤ ਹੈ। ਬਾਣੀ ਨੂੰ ਪ੍ਰਾਪਤ ਕਰਨ ਵਾਲੇ ਨੂੰ ਅਧਿਆਤਮਕ ਰੂਪ ਵਿੱਚ ਉੱਨਤੀ ਕਰਨੀ ਪੈਂਦੀ ਹੈ ਅਤੇ ਬਾਣੀ ਵਿੱਚ ਇਹ ਸ਼ਕਤੀ ਹੈ ਕਿ ਉਹ ਮਨੁੱਖਾਂ ਤੋਂ ਦੇਵਤੇ ਬਣਾ ਸਕਦੀ ਹੈ। ਇਸ ਤਰ੍ਹਾਂ ਗੁਰੂ-ਬਾਣੀ ਦਾ ਵਿਲੱਖਣ ਚਿੰਨ੍ਹ ਹੈ ਕਿ ਇਹ ਉਤਾਂਹ ਵੱਲ ਉਠਣ ਦੇ ਨਿਯਮ ਵਜੋਂ ਪਰਵਾਨ ਕੀਤੀ ਜਾਵੇ ਅਤੇ ਹੇਠਾਂ ਵੱਲ ਜਾਣ (descending order) ਦੇ ਨਿਯਮ ਦੇ ਆਧਾਰ ਸਰੀਰੀ-ਗੁਰੂ ਦੇ ਨਿਯਮ ਪ੍ਰਤੀ ਚੇਤੰਨ ਹੋਇਆ ਜਾਵੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂਆਂ ਦੀ ਬਾਣੀ ਤੋਂ ਇਲਾਵਾ ਭਗਤਾਂ ਅਤੇ

---

੩. ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥ (ਪੰਨਾ ੯੮੨)

ਭੱਟਾਂ, ਗੁਰੂ-ਘਰ ਦੇ ਨਿਕਟਵਰਤੀ ਭਾਈ ਮਰਦਾਨਾ, ਸਤਾ, ਬਲਵੰਡ ਤੇ ਬਾਬਾ ਸੁੰਦਰ ਜੀ ਦੀ ਬਾਣੀ ਵੀ ਸ਼ਾਮਿਲ ਹੈ। ਇਨ੍ਹਾਂ ਵਿੱਚੋਂ ਅਸੀਂ ਇਥੇ ਭਗਤ ਕਬੀਰ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਬਾਣੀ ਦੇ ਗੁਰਮਤਿ ਪਰਿਪੇਖ ਦਾ ਸੰਖੇਪ ਅਧਿਐਨ ਕਰਨਾ ਹੈ। ਇਸ ਦਾ ਸਿਧਾਂਤਕ ਪੱਖ ਵਿਚਾਰਨ ਤੋਂ ਪਹਿਲਾਂ ਇਹ ਦੱਸ ਦੇਣਾ ਜ਼ਰੂਰੀ ਹੋਵੇਗਾ ਕਿ ਭਗਤ ਕਬੀਰ ਜੀ ਨੇ ਜਿਹੜੀਆਂ ਅਧਿਆਤਮਕ ਪ੍ਰਾਪਤੀਆਂ ਕੀਤੀਆਂ, ਉਹ ਕਿਸੇ ਤਰ੍ਹਾਂ ਵੀ ਅਵਤਾਰ-ਪਰੰਪਰਾ ਦੀਆਂ ਅਨੁਸਾਰੀ ਨਹੀਂ ਹਨ। ਕਬੀਰ ਜੀ ਨੇ ਸਾਧਾਰਨ ਘਰ ਵਿੱਚ ਜਨਮ ਲਿਆ ਅਤੇ ਸਾਧਾਰਨ ਵਿਅਕਤੀ ਵਾਲਾ ਜੀਵਨ ਜੀਵਿਆ। ਜਨਮ ਸਾਰ ਉਹ ਸਮਾਜਕ ਅੰਧੇਰੇ ਵੱਲ ਧੱਕੇ ਗਏ ਅਤੇ ਆਪਣੀ ਚੇਤਨਾ ਦੇ ਬਲ ਨਾਲ ਇਸ ਅੰਧੇਰ ਵਿੱਚੋਂ ਨਿਕਲਣ ਵਾਸਤੇ ਅਧਿਆਤਮਕ ਰਾਹ ਦੇ ਪਾਂਧੀ ਬਣੇ। ਭਗਤ ਕਬੀਰ ਜੀ ਨੇ ਪ੍ਰਾਪਤ ਧਰਮ-ਪਰੰਪਰਾਵਾਂ ਦਾ ਨੇੜਿਓਂ ਅਧਿਐਨ ਕੀਤਾ ਅਤੇ ਕਰਾਮਾਤੀ ਪ੍ਰਾਪਤ ਅਧਿਆਤਮਕ ਮਾਡਲ ਦੀ ਥਾਂ ਆਤਮ-ਮਾਡਲ ਦੀ ਚੋਣ ਕੀਤੀ। ਭਗਤ ਕਬੀਰ ਜੀ ਨੇ ਜ਼ਾਤ-ਵੰਡ ਦਾ ਸਮਾਜਕ ਸੰਤਾਪ ਵੀ ਭੋਗਿਆ। ਹਿੰਦੂ ਤੇ ਮੁਸਲਮਾਨ ਦੀ ਧਾਰਮਿਕ ਵੰਡ ਨੂੰ ਵੀ ਝੱਲਿਆ। ਅਨੁਭਵ 'ਤੇ ਆਧਾਰਤ ਆਤਮ-ਮਾਡਲ ਵਿੱਚ ਉਨ੍ਹਾਂ ਦਾ ਹੌਲੀ ਹੌਲੀ ਵਿਸ਼ਵਾਸ ਬੱਝ ਗਿਆ। ਉਨ੍ਹਾਂ ਨੇ ਆਪਣੀਆਂ ਸਥਾਪਨਾਵਾਂ ਵਿੱਚ ਬੰਦੇ ਜਾਂ ਸਰੀਰੀ-ਮਾਧਿਅਮ ਨੂੰ ਕਲਿਆਣਕਾਰੀ ਵਿਚੋਲਾ ਮੰਨਣ ਤੋਂ ਇਨਕਾਰ ਕੀਤਾ। ਬੰਦੇ ਅਤੇ ਬੰਦੇ ਦੀ ਜਨਮ ਤੋਂ ਵੰਡ ਨੂੰ ਅਸਵੀਕਾਰ ਕੀਤਾ। ਇਸ ਤਰ੍ਹਾਂ ਭਗਤ ਕਬੀਰ ਜੀ ਅਧਿਆਤਮਕਤਾ ਦੇ ਸਿਧਾਂਤਕ ਪਰਿਪੇਖ ਵਿੱਚ ਉਨ੍ਹਾਂ ਮੂਲ ਧਾਰਨਾਵਾਂ ਤੋਂ ਪ੍ਰੀਚਿਤ ਹੋ ਗਏ, ਜਿਨ੍ਹਾਂ ਨੂੰ ਭਗਤੀ ਲਹਿਰ ਨੇ ਮਾਨਤਾ ਦਿਵਾਉਣ ਵਿੱਚ ਭਰਪੂਰ ਹਿੱਸਾ ਪਾਇਆ। ਭਗਤ ਕਬੀਰ ਜੀ ਦੇ ਇਸ ਪੱਖ ਨੂੰ ਗੁਰੂ ਨਾਨਕ ਦੇਵ ਜੀ ਨੇ ਮਾਨਤਾ ਦੇਂਦਿਆਂ, ਉਨ੍ਹਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਕਰਨ ਦਾ ਰਾਹ ਪੱਧਰਾ ਕਰ ਦਿੱਤਾ। ਇਹ ਇਸ ਲਈ ਕਿਹਾ ਹੈ ਤਾਂ ਕਿ ਸਪੱਸ਼ਟ ਹੋ ਜਾਵੇ ਕਿ ਭਗਤ ਕਬੀਰ ਦੀ ਬਾਣੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਮੂਲੀਅਤ ਕਿਸੇ ਤਰ੍ਹਾਂ ਦੀ ਵਕਤੀ ਲੋੜ ਨਹੀਂ ਸੀ। ਭਗਤ ਕਬੀਰ ਜੀ ਭਗਤੀ ਲਹਿਰ ਦੇ ਸੁਤੰਤਰ ਚਿੰਤਕ ਹਨ ਅਤੇ ਇਸ ਚਿੰਤਨ ਦੀਆਂ ਗੁਰਮਤਿ ਨਾਲ ਸਾਂਝਾਂ ਉੱਚੇ ਪੱਧਰ ਦੀਆਂ ਹਨ। ਇਨ੍ਹਾਂ ਸਾਂਝਾਂ ਨੂੰ ਅਧਿਆਤਮਕ ਅਤੇ ਅਨੁਭਵੀ ਪਰਿਪੇਖ ਵਿੱਚ ਹੀ ਸਮਝਿਆ/ਸਮਝਾਇਆ ਜਾਣਾ ਚਾਹੀਦਾ ਹੈ। ਏਸੇ ਲਈ ਭਗਤ ਕਬੀਰ ਜੀ ਦੇ ਚਿੰਤਨਾਤਮਕ ਆਧਾਰਾਂ ਦਾ ਸੰਖੇਪ ਲੇਖਾ-ਜੋਖਾ ਕੀਤਾ ਜਾ ਰਿਹਾ ਹੈ।

ਭਗਤ ਕਬੀਰ ਇਕ ਵਾਹਿਗੁਰੂ ਜਾਂ ਪਰਮਾਤਮਾ ਦੀ ਭਗਤੀ ਕਰਨ ਦੀ ਪ੍ਰੇਰਨਾ ਕਰਦੇ ਹਨ। ਉਨ੍ਹਾਂ ਅਨੁਸਾਰ ਉਹ ਇਕ ਸ਼ਕਤੀ ਹੀ ਸਾਰੇ ਵਿਆਪਕ ਹੈ ਅਤੇ ਮਨੁੱਖ ਦੀ ਇੱਜ਼ਤ ਜਾਂ ਪਤਿ ਉਸ ਇਕ ਵਾਹਿਗੁਰੂ ਨਾਲ ਸਾਂਝ ਪਾਉਣ ਵਿੱਚ ਹੀ ਹੈ।

---

੪. ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥ (ਪੰਨਾ ੪੬੨)

ਮਨੁੱਖ ਦਾ ਆਦਰਸ਼ ਪਰਮਾਤਮਾ ਦੇ ਦਰ 'ਤੇ ਪਰਵਾਨ ਹੋਣਾ ਹੀ ਹੈ ਅਤੇ ਇਹੀ ਅਸਲੀ ਇੱਜ਼ਤ ਦੀ ਪ੍ਰਾਪਤੀ ਹੈ।[੪] ਭਗਤ ਕਬੀਰ ਜੀ ਨੇ ਵੀ ਸ਼ਬਦ ਦੇ ਲੜ ਲੱਗਣ ਦੀ, ਬਾਣੀ ਦੇ ਲੜ ਲੱਗਣ ਦੀ ਪ੍ਰੇਰਨਾ ਕੀਤੀ ਹੋਈ ਹੈ। ਪਰਮਾਤਮਾ ਨੂੰ ਉਸ ਦੇ ਨਾਮ-ਮਾਰਗ 'ਤੇ ਚੱਲਿਆਂ ਜਾਂ ਉਸ ਦੇ ਨਾਮ ਦਾ ਜਾਪ ਕਰਦਿਆਂ, ਆਪਣੇ ਹਿਰਦੇ ਵਿੱਚ ਵਸਾ ਸਕੀਦਾ ਹੈ, ਉਸ ਨੂੰ ਪਾ ਸਕੀਦਾ ਹੈ।[੫] ਗੁਰੂ ਨਾਨਕ ਦੇਵ ਜੀ ਰਾਹੀਂ ਦਰਸਾਈ ਅਤੇ ਬਾਕੀ ਗੁਰੂ ਸਾਹਿਬਾਨ ਰਾਹੀਂ ਅੱਗੇ ਤੋਰੀ ਧਾਰਮਿਕ ਜੁਗਤਿ ਵਿੱਚ, ਗ੍ਰਿਹਸਤ ਨੂੰ ਪ੍ਰਧਾਨਤਾ ਪ੍ਰਾਪਤ ਹੈ। ਗ੍ਰਿਹਸਤ ਤਿਆਗ ਕੇ, ਜੰਗਲਾਂ ਵਿੱਚ ਜਾ ਕੇ, ਸੰਨਿਆਸ ਰਾਹੀਂ ਜਾਂ ਕਠਿਨ ਤਪੱਸਿਆ ਰਾਹੀਂ ਪ੍ਰਭੂ ਦੀ ਪ੍ਰਾਪਤੀ ਸੰਭਵ ਤਾਂ ਹੈ ਪਰ ਇਸ ਨਾਲ ਵਿਅਕਤੀਗਤ ਪ੍ਰਾਪਤੀਆਂ ਹੀ ਸਾਹਮਣੇ ਆਉਂਦੀਆਂ ਹਨ। ਇਹ ਸਮਾਂ ਪਾ ਕੇ ਕਰਾਮਾਤੀ ਪਰਿਪੇਖ ਧਾਰਨ ਕਰ ਜਾਂਦੀਆਂ ਹਨ। ਸੋ ਗੁਰੂ-ਚਿੰਤਨ ਵਿੱਚ ਪਰਵਾਨਤ ਹੈ ਕਿ ਪ੍ਰਭੂ ਦੀ ਪ੍ਰਾਪਤੀ ਸੰਸਾਰ ਵਿੱਚ ਰਹਿੰਦਿਆਂ ਸ਼ਬਦ-ਗੁਰੂ ਦੇ ਲੜ ਲੱਗ ਕੇ, ਵਾਹਿਗੁਰੂ ਦਾ ਨਾਮ ਜਪਿਆਂ, ਆਪਣੇ ਮਨ ਨੂੰ ਗੁਰੂ ਵੱਲ ਲਾ ਕੇ, ਉਸ ਦੇ ਦੱਸੇ ਰਾਹ 'ਤੇ ਚੱਲ ਕੇ ਸੰਭਵ ਹੈ। ਇਸੇ ਆਧਾਰ 'ਤੇ ਗੁਰਮਤਿ ਵਿੱਚ ਮਨੁੱਖ ਦੋ ਤਰ੍ਹਾਂ ਦੇ ਪਰਵਾਨ ਕੀਤੇ ਹਨ; ਗੁਰਮਖ ਤੇ ਮਨਮੁਖ। ਗੁਰਮੁਖ ਉਹ ਹਨ ਜਿਹੜੇ ਗੁਰੂ ਦੇ ਦੱਸੇ ਰਾਹ 'ਤੇ ਚਲਦੇ ਹਨ; ਮਨੁਮੁਖ ਉਹ ਹਨ ਜਿਹੜੇ ਆਪਣੇ ਮਨ ਦੇ ਪਿੱਛੇ ਲੱਗ ਕੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਵਰਗੇ ਵਿਕਾਰਾਂ ਵਿੱਚ ਪੈ ਜਾਂਦੇ ਹਨ। ਅਜਿਹੇ ਮਨੁੱਖਾਂ ਨੂੰ ਅਗਿਆਨੀ ਅਤੇ ਮੂਰਖ ਵੀ ਕਿਹਾ ਹੈ। ਗੁਰੂ ਨਾਨਕ ਸਾਹਿਬ ਨੇ ਸਥਾਪਤ ਕਰਮ-ਕਾਂਡ ਦੀ ਨਿਖੇਧੀ ਕੀਤੀ ਹੈ ਤੇ ਸਪੱਸ਼ਟ ਕੀਤਾ ਕਿ ਕਰਮ-ਕਾਂਡ ਰਾਹੀਂ ਰੱਬ ਨੂੰ ਨਹੀਂ ਪਾ ਸਕੀਦਾ। ਇਸ ਦਾ ਸਭ ਤੋਂ ਵੱਡਾ ਨਮੂਨਾ ਉਨ੍ਹਾਂ ਨੇ ਆਸਾ ਦੀ ਵਾਰ ਅਤੇ ਮਾਝ ਦੀ ਵਾਰ ਵਿੱਚ ਸਾਹਮਣੇ ਰੱਖਿਆ ਹੈ।[੬] ਏਸੇ ਸੁਰ ਵਿੱਚ ਭਗਤ ਕਬੀਰ ਨੇ ਵੇਲੇ ਦੇ ਸਥਾਪਤ ਕਰਮ-ਕਾਂਡ ਦੀ ਬਹੁਤ ਸਖ਼ਤ ਸ਼ਬਦਾਂ ਵਿੱਚ ਨਿਖੇਧੀ ਕੀਤੀ ਹੈ। ਭਗਤ ਕਬੀਰ ਜੀ ਅਨੁਸਾਰ ਕਿਸੇ ਕਿਸਮ ਦੇ ਵੀ ਕਰਮ-ਕਾਂਡ ਰਾਹੀਂ ਵਾਹਿਗੁਰੂ ਨੂੰ ਨਹੀਂ ਪਾ ਸਕੀਦਾ। ਭਗਤ ਕਬੀਰ ਜੀ ਅਨੁਸਾਰ

---

੫. ੳ) ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ
ਇਨ ਬਿਧਿ ਭਵ ਸਾਗਰੁ ਤਰਣਾ ॥ (ਪੰਨਾ ੯੨)
(ਅ) ਜਬ ਹਮ ਏਕੋ ਏਕੁ ਕਰਿ ਜਾਨਿਆ ॥
ਤਬ ਲੋਗਹ ਕਾਹੇ ਦੁਖੁ ਮਾਨਿਆ ॥
ਕਹੁ ਕਬੀਰ ਪਤਿ ਹਰਿ ਪਰਵਾਨੁ ॥
ਸਰਬ ਤਿਆਗਿ ਭਜੁ ਕੇਵਲ ਰਾਮੁ ॥ (ਪੰਨਾ ੩੨੪)
੬. ੳ) ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ ॥
ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ॥ (ਪੰਨਾ ੧੪੦)
ਅ) ਉਹੀ।
ਲਿਖਿ ਲਿਖਿ ਪੜਿਆ ॥ ਤੇਤਾ ਕੜਿਆ ॥
ਬਹੁ ਤੀਰਥ ਭਵਿਆ ॥ ਤੇਤੋ ਲਵਿਆ ॥ (ਪੰਨਾ ੪੬੭)

ਜੇ ਨੰਗੇ ਫਿਰਨ ਨਾਲ ਮੁਕਤੀ ਪ੍ਰਾਪਤ ਹੋ ਸਕਦੀ ਹੈ ਤਾਂ ਹਿਰਨ ਜੋ ਸਾਰਾ ਦਿਨ ਨੰਗੇ ਹੀ ਜੰਗਲਾਂ ਵਿੱਚ ਘੁੰਮਦੇ ਹਨ, ਮੁਕਤ ਹੋ ਜਾਣ।[੭] ਜੇ ਮਨੁੱਖ ਵਾਹਿਗੁਰੂ ਦਾ ਨਾਮ ਨਹੀਂ ਜਪਦਾ ਤਾਂ ਭਾਵੇਂ ਉਹ ਨੰਗਾ ਰਹੇ ਜਾਂ ਢੱਕਿਆ ਕੋਈ ਫਰਕ ਨਹੀਂ ਪੈਂਦਾ। ਇਸੇ ਤਰ੍ਹਾਂ ਜੇ ਸਿਰ-ਮੂੰਹ ਮੁੰਡਵਾ ਕੇ ਹੀ ਮਨੁੱਖ ਸਿਧੀ ਪ੍ਰਾਪਤ ਕਰ ਸਕਦਾ ਹੈ ਤਾਂ ਸਾਰੀਆਂ ਭੇਡਾਂ ਜਿਨ੍ਹਾਂ ਨੂੰ ਹਮੇਸ਼ਾਂ ਮੁੰਨਿਆ ਜਾਂਦਾ ਹੈ, ਮੁਕਤ ਹੋ ਜਾਣ! ਜੇ ਗ੍ਰਿਹਸਤ ਦਾ ਤਿਆਗ ਕਰ ਕੇ, ਸੰਨਿਆਸ ਧਾਰਨ ਕਰ ਕੇ ਮਨੁੱਖ ਦਾ ਉਧਾਰ ਹੋ ਸਕਦਾ ਹੈ ਤਾਂ ਸਾਰੇ ਖੁਸਰੇ ਪਰਮਗਤਿ ਨੂੰ ਪ੍ਰਾਪਤ ਕਰ ਲੈਣ! ਇਸੇ ਤਰ੍ਹਾਂ ਜੇ ਸਵੇਰੇ-ਸ਼ਾਮ ਇਸ਼ਨਾਨ ਕਰਨ ਨਾਲ ਹੀ ਗਤੀ ਪ੍ਰਾਪਤ ਹੁੰਦੀ ਹੈ ਤਾਂ ਡੱਡੂ ਤਾਂ ਹਮੇਸਾਂ ਹੀ ਪਾਣੀ ਵਿੱਚ ਨਹਾਉਂਦਾ ਰਹਿੰਦਾ ਹੈ, ਉਸ ਨੂੰ ਵੀ ਪਰਮ-ਗਤਿ ਪ੍ਰਾਪਤ ਹੋ ਜਾਣੀ ਚਾਹੀਦੀ ਹੈ! ਭਗਤ ਕਬੀਰ ਅਨੁਸਾਰ ਮੁਕਤੀ ਪ੍ਰਾਪਤ ਕਰਨ ਦਾ ਇਕੋ ਇਕ ਸਾਧਨ ਵਾਹਿਗੁਰੂ ਦਾ ਨਾਮ ਜਪਣਾ ਹੈ ਅਤੇ ਨਾਮ ਰਾਹੀਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਦਾ ਤਿਆਗ ਕਰਨਾ ਹੈ। ਕਰਮ-ਕਾਂਡ ਤਾਂ ਮਨੁੱਖ ਦੇ ਹੰਕਾਰ ਨੂੰ ਵਧਾਉਂਦੇ ਹਨ। ਕਰਮ-ਕਾਂਡ ਰਾਹੀਂ ਪੱਥਰ ਦੀ ਪੂਜਾ ਤਾਂ ਹੋ ਸਕਦੀ ਹੈ, ਪਰ ਸਰਬ-ਵਿਆਪਕ ਹਰੀ ਦੀ ਪ੍ਰਾਪਤੀ ਨਹੀਂ ਹੋ ਸਕਦੀ। ਜੇ ਮਨੁੱਖ ਦੇ ਅੰਦਰੋਂ ਦ੍ਵੈਤ-ਭਾਵ ਖਤਮ ਨਹੀਂ ਹੁੰਦਾ ਤਾਂ ਜਪ, ਤਪ, ਬ੍ਰਤ ਅਤੇ ਪੂਜਾ ਕਿਸੇ ਕੰਮ ਨਹੀਂ ਹੈ। ਸਪਸ਼ਟ ਹੋਇਆ ਕਿ ਭਗਤ ਕਬੀਰ ਜੀ ਦੀ ਗੁਰਮਤਿ ਚਿੰਤਨ ਨਾਲ ਸਾਂਝ ਕਾਇਮ ਹੈ ਅਤੇ ਲੋੜ ਇਸ ਦੇ ਪ੍ਰਸੰਗ ਸਥਾਪਨ ਦੀ ਹੈ।

ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਸਿੱਖ ਧਰਮ ਅਨੁਸਾਰ ਇਲਹਾਮ ਦਾ ਆਗਾਜ਼ ਗੁਰੂ ਨਾਨਕ ਸਾਹਿਬ ਦੇ ਵੇਈਂ ਨਦੀ ਪ੍ਰਵੇਸ਼ ਤੋਂ ਮੰਨਿਆ ਗਿਆ ਹੈ। ਵੇਈਂ ਨਦੀ ਸੰਦੇਸ਼ ਰਾਹੀਂ ਗੁਰੂ ਨਾਨਕ ਸਾਹਿਬ ਦਾ ਪਹਿਲਾ ਐਲਾਨ-ਨਾਮਾ ਸੀ "ਨਾ ਕੋ ਹਿੰਦੂ ਨ ਮੁਸਲਮਾਨ"। ਗੁਰਮਤਿ ਦੇ ਪ੍ਰਕਾਸ਼ ਤੋਂ ਪਹਿਲਾਂ ਮਨੁੱਖ ਨੂੰ ਵੰਡ ਕੇ ਦੇਖਿਆ ਜਾਂਦਾ ਸੀ। ਭਗਤ ਕਬੀਰ ਵੀ ਇਸ ਦੀ ਗਵਾਹੀ ਭਰਦੇ ਹਨ। ਗੁਰੂ ਨਾਨਕ ਸਾਹਿਬ ਨੇ ਇਸ ਸਤਿ ਦਾ ਪ੍ਰਗਟਾਅ ਕੀਤਾ ਕਿ ਮਨੁੱਖ ਨੂੰ ਵੰਡਿਆ ਨਹੀਂ ਜਾ ਸਕਦਾ ਨਾ ਧਾਰਮਕ ਕਾਰਨਾਂ ਕਰਕੇ, ਨਾ ਸਮਾਜਕ ਅਤੇ ਨਾ ਹੀ ਦਾਰਸ਼ਨਿਕ ਤੌਰ 'ਤੇ। ਮਨੁੱਖ ਨੂੰ ਇਕ ਇਕਾਈ ਦੇ ਤੌਰ 'ਤੇ ਹੀ ਦੇਖਣਾ ਚਾਹੀਦਾ ਹੈ। ਗੁਰੂ ਸਾਹਿਬ ਆਪਣਾ ਨਜ਼ਰੀਆ ਵਿਸ਼ਾਲ ਕਰਨ, ਹੱਦ-ਬੰਦੀਆਂ ਜੋ ਮਨੁੱਖੀ-ਸੋਚ ਦਾ ਘੇਰਾ ਸੌੜਾ ਕਰਦੀਆਂ ਹਨ, ਤੋਂ ਉੱਤੇ ਉਠ ਕੇ ਇੱਕ ਵਾਹਿਗੁਰੂ ਨਾਲ ਜੁੜਨ ਦੀ ਪ੍ਰੇਰਨਾ ਕਰਦੇ ਹਨ ਕਿਉਂਕਿ ਉਹ ਪਰਮ-ਸਤਿ ਇਕ ਹੀ ਹੈ।[੮] ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿੱਚ

---

੭. ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥ (ਪੰਨਾ ੩੨੪)

੮. ਵਰਤ ਨ ਰਹਉ ਨ ਮਹ ਰਮਦਾਨਾ ॥
ਤਿਸੁ ਸੇਵੀ ਜੋ ਰਖੈ ਨਿਦਾਨਾ ॥
ਨਾ ਹਮ ਹਿੰਦੂ ਨ ਮੁਸਲਮਾਨ ॥
ਅਲਹ ਰਾਮ ਕੇ ਪਿੰਡੁ ਪਰਾਨ ॥ (ਪੰਨਾ ੧੧੩੬)

ਦੱਸਿਆ ਹੈ ਕਿ ਗੁਰਮਤਿ ਅਨੁਸਾਰ ਮਨੁੱਖ ਸਿਰਫ ਆਪਣੇ "ਸ਼ੁਭ ਅਮਲਾਂ" ਕਰਕੇ ਵੱਡਾ ਹੈ, ਹਿੰਦੂ ਜਾਂ ਮੁਸਲਮਾਨ ਹੋਣ ਕਰਕੇ ਨਹੀਂ।[੯] ਹਿੰਦੂ ਦੇ ਘਰ ਪੰਡਤ ਆਉਂਦਾ ਹੈ, ਸੂਤ ਦਾ ਜਨੇਊ ਮੰਤਰ ਪੜ੍ਹ ਕੇ ਗਲੇ ਵਿੱਚ ਪਾ ਦਿੰਦਾ ਹੈ। ਜਨੇਊ ਪਹਿਨਣਾ ਬੁਰੇ ਕੰਮਾਂ ਤੋਂ ਰੋਕਣ ਦੀ ਗਰੰਟੀ ਨਹੀਂ ਕਰ ਸਕਦਾ। ਤੀਰਥਾਂ 'ਤੇ ਇਸ਼ਨਾਨ ਕਰਨ ਨਾਲ ਭਾਵ ਰਸਮਾਂ ਨੂੰ ਮੰਨਣ ਨਾਲ ਹੀ ਆਪਣੇ ਅਸਲੀ ਸਥਾਨ (ਮੁਕਤਿ) ਦੀ ਪ੍ਰਾਪਤੀ ਨਹੀਂ ਹੋ ਜਾਂਦੀ। ਮੁਸਲਮਾਨ ਰੱਬ ਦੀ ਸਿਫਤ ਕਰਦਾ ਹੈ, ਗੁਰੂ-ਪੀਰ ਦੀ ਅਗਵਾਈ ਬਿਨਾਂ ਇਹ ਸਿਫਤ ਕਬੂਲ ਨਹੀਂ ਹੁੰਦੀ। ਰਸਤਾ ਪੁੱਛ ਕੇ ਵੀ ਉਥੇ ਕੋਈ ਵਿਰਲਾ ਹੀ ਪਹੁੰਚ ਸਕਦਾ ਹੈ। ਸ਼ੁਭ ਕਰਮਾਂ ਤੋਂ ਬਿਨਾਂ ਬਹਿਸ਼ਤ ਜਾਂ ਸੂਰਗ ਦੀ ਪ੍ਰਾਪਤੀ ਨਹੀਂ ਹੁੰਦੀ। ਇਸੇ ਤਰ੍ਹਾਂ ਦੂਸਰੇ ਭੇਖ ਧਾਰੀਆਂ ਜਿਵੇਂ ਜੋਗੀਆਂ ਆਦਿ ਬਾਰੇ ਵੀ ਦੱਸਿਆ ਹੋਇਆ ਹੈ। ਭਗਤ ਕਬੀਰ ਵੀ ਆਪਣੀ ਬਾਣੀ ਵਿੱਚ ਕਹਿੰਦੇ ਹਨ ਕਿ ਹਿੰਦੂ ਅਤੇ ਮੁਸਲਮਾਨ ਦੋਵੇਂ ਕਿੱਥੋਂ ਆਏ ਹਨ ਅਤੇ ਇਹ ਦੋ ਵੱਖ-ਵੱਖ ਰਸਤੇ ਕਿਸ ਨੇ ਚਲਾਏ ਹਨ ? ਉਹ ਵਾਦ-ਵਿਵਾਦ ਕਰਨ ਵਾਲੇ ਨੂੰ ਸਮਝਾਉਂਦੇ ਹਨ ਕਿ ਦੱਸੋ ਬਹਿਸ਼ਤ ਜਾਂ ਨਰਕ ਦਾ ਅਸਲ ਪਾਉਣ ਵਾਲਾ ਕੌਣ ਹੈਂ ? ਕਾਜ਼ੀ ਨੂੰ ਪੁੱਛਦੇ ਹਨ ਕਿ ਤੂੰ ਕਿਹੜੀ ਕਿਤਾਬ ਵੀਚਾਰ ਕੇ ਦੱਸ ਰਿਹਾ ਹੈ ? ਸੁੰਨਤ ਆਦਿ ਰਸਮਾਂ ਦਾ ਖੁਦਾ ਦੀ ਪ੍ਰਾਪਤੀ ਨਾਲ ਕੋਈ ਸੰਬੰਧ ਨਹੀਂ ਹੈ।[੧੦] ਭਗਤ ਕਬੀਰ ਹਿੰਦੂ ਅਤੇ ਮੁਸਲਮਾਨ ਦੋਹਾਂ ਨੂੰ ਵੰਡੀਆਂ ਪਾਉਣ ਵਾਲੇ ਰਵਾਇਤੀ ਕਰਮ-ਕਾਂਡ ਛੱਡ ਕੇ ਇਕੋ ਵਾਹਿਗੁਰੂ ਦੀ ਭਗਤੀ ਵਿੱਚ ਲੱਗਣ ਦੀ ਪ੍ਰੇਰਨਾ ਕਰਦੇ ਹਨ। ਉਸ ਦੇ ਨਾਮ ਦੀ ਵਡਿਆਈ ਸਭ ਤੋਂ ਵੱਡੀ ਭਗਤੀ ਹੈ ਅਤੇ ਉਸ ਦਾ ਨਾਮ ਹਜ਼ਾਰਾਂ ਹੀ ਨਾਵਾਂ ਰਾਹੀਂ ਜਪਿਆ ਜਾ ਸਕਦਾ ਹੈ। ਇਸੇ ਲਈ ਇਕੋ ਸਰਬ ਸ਼ਕਤੀਮਾਨ ਪਰਮਾਤਮਾ ਅੱਗੇ ਦੁਆ ਕਰਨ ਲਈ ਕਿਹਾ ਹੈ।[੧੧]

ਗੁਰਮਤਿ ਅਨੁਸਾਰ ਸਾਰੇ ਪਸਾਰੇ ਦਾ ਸੋਮਾ ਇਕ ਵਾਹਿਗੁਰੂ ਹੈ। ਇਹ ਸਾਰਾ ਸੰਸਾਰ ਉਸ ਵਾਹਿਗੁਰੂ ਦੀ ਰਚਨਾ ਹੈ ਅਤੇ ਸਾਰੇ ਜੀਵਾਂ ਵਿੱਚ ਇਕ ਵਾਹਿਗੁਰੂ ਦੀ ਜੋਤਿ ਵਿਆਪਕ ਹੈ। ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਹਿੰਦੁਸਤਾਨ ਵਿੱਚ ਸਮਾਜ ਸਿਰਫ ਧਾਰਮਕ ਤੌਰ 'ਤੇ ਹੀ ਵੰਡਿਆ ਹੋਇਆ ਨਹੀਂ ਸੀ ਸਗੋਂ ਇਹ ਸਮਾਜਕ ਤੌਰ 'ਤੇ ਵੀ ਵੰਡਿਆ ਹੋਇਆ ਸੀ। ਵੇਦ, ਜਿਨ੍ਹਾਂ ਨੂੰ ਰੱਬੀ-ਰਚਨਾ ਮੰਨਿਆ ਜਾਂਦਾ

---

੯. ਭਾਈ ਗੁਰਦਾਸ, ਵਾਰਾਂ,
ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ !
ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ ! (੧/੩੩)

੧੦. ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥
ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥ (ਪੰਨਾ ੪੭੭)

੧੧. ਹਜ ਹਮਾਰੀ ਗੋਮਤੀ ਤੀਰ ॥
ਕਹਤ ਕਬੀਰ ਰਾਮ ਗੁਨ ਗਾਵਉ ॥
ਹਿੰਦੂ ਤੁਰਕ ਦੋਊ ਸਮਝਾਵਉ ॥ (ਪੰਨਾ ੪੭੮-੭੯)

ਹੈ, ਵਿੱਚ ਵਰਣ-ਆਸ਼ਰਮ ਧਰਮ ਦਾ ਸਿਧਾਂਤ ਦਿੱਤਾ ਹੋਇਆ ਹੈ ਜੋ ਹਿੰਦੂ ਸਮਾਜ ਦੀ ਬਣਤਰ ਦਾ ਧੁਰਾ ਹੈ। ਏਸੇ ਸਿਧਾਂਤ ਦੇ ਦੁਆਲੇ ਸਾਰਾ ਸਮਾਜਿਕ ਤਾਣਾ-ਬਾਣਾ ਉਣਿਆ ਹੋਇਆ ਸੀ। ਗੁਰੂ ਸਾਹਿਬ ਨੇ ਇਸ ਸਿਧਾਂਤ ਨੂੰ ਨਕਾਰਿਆ ਅਤੇ ਦੱਸਿਆ ਕਿ ਮਨੁੱਖ ਆਪਣੀ ਜਾਤ ਜਾਂ ਕੁਲ ਕਰਕੇ ਉੱਚਾ ਜਾਂ ਨੀਵਾਂ ਨਹੀਂ ਹੈ। ਜਾਤ ਰੱਬ ਨੇ ਨਹੀਂ ਬਣਾਈ ਸਗੋਂ ਮਨੁੱਖ ਨੇ ਆਪ ਬਣਾਈ ਹੈ। ਜਨਮ ਕਰਕੇ ਸਾਰੇ ਮਨੁੱਖ ਬਰਾਬਰ ਹਨ ਕਿਉਂਕਿ ਸਾਰਿਆਂ ਵਿੱਚ ਉਸ ਇਕ ਵਾਹਿਗੁਰੂ ਦੀ ਜੋਤਿ ਵਿਆਪਕ ਹੈ। ਮਨੁੱਖ ਆਪਣੇ ਕਰਮਾਂ ਕਰਕੇ ਉੱਚਾ ਜਾ ਨੀਵਾਂ ਹੁੰਦਾ ਹੈ। ਬ੍ਰਾਹਮਣ ਉਹ ਨਹੀਂ ਜੋ ਬ੍ਰਾਹਮਣ ਜਾਤ ਅਤੇ ਕੁਲ ਵਿਚ ਪੈਦਾ ਹੋਇਆ ਹੁੰਦਾ ਹੈ ਸਗੋਂ ਬ੍ਰਹਮ ਨੂੰ ਜਾਨਣ ਵਾਲਾ ਹੀ ਬ੍ਰਾਹਮਣ ਹੈ। ਮਨੁੱਖ ਦੇ ਬੰਧਨ ਦਾ ਕਾਰਨ ਉਸ ਦੀ ਜਾਤ ਨਹੀਂ ਸਗੋਂ ਉਸ ਦੇ ਕਰਮ ਹਨ ਕਿਉਂਕਿ ਸਭ ਦਾ ਅਸਲਾ ਉਹ ਵਾਹਿਗੁਰੂ ਨਿਰੰਕਾਰ ਹੈ।[੧੨] ਭਗਤ ਕਬੀਰ ਨੇ ਵਰਣ-ਆਸ਼ਰਮ ਧਰਮ ਦੇ ਇਸ ਸਿਧਾਂਤ ਅਨੁਸਾਰ ਮਨੁੱਖ ਨੂੰ ਵਰਗਾਂ ਵਿੱਚ ਵੰਡ ਕੇ ਵੇਖਣ ਦੀ ਦ੍ਰਿਸ਼ਟੀ ਦੀ ਬਹੁਤ ਹੀ ਸਖ਼ਤ ਸ਼ਬਦਾਂ ਵਿੱਚ ਆਲੋਚਨਾ ਕੀਤੀ ਹੈ। ਭਗਤ ਕਬੀਰ ਅਨੁਸਾਰ ਜਨਮ ਤੋਂ ਪਹਿਲਾਂ ਮਨੁੱਖ ਦੀ ਕੋਈ ਜਾਤ ਨਹੀਂ ਹੁੰਦੀ ਕਿਉਂਕਿ ਸਭ ਦੀ ਉਤਪਤੀ ਦਾ ਸੋਮਾ ਪਰਮ-ਸਤਿ ਆਪ ਹੈ। ਉਹ ਵੀਚਾਰ ਦੀ ਪੱਧਰ 'ਤੇ ਮਨੁੱਖ ਨੂੰ ਇਸ ਸਿਧਾਂਤ 'ਤੇ ਲਿਆ ਕੇ ਖੜ੍ਹਾ ਕਰਦੇ ਹਨ ਕਿ ਜੇਕਰ ਮਨੁੱਖ ਜਾਤ ਕਰਕੇ ਬ੍ਰਾਹਮਣ ਹੁੰਦਾ ਹੈ ਤਾਂ ਉਸ ਦਾ ਜਨਮ, ਬਾਕੀ ਮਨੁੱਖਾਂ ਵਾਲੇ ਕੁਦਰਤੀ ਢੰਗ ਨਾਲ ਨਾ ਹੋ ਕੇ ਕਿਸੇ ਹੋਰ ਢੰਗ ਨਾਲ ਕਿਉਂ ਨਹੀਂ ਹੋਇਆ ? ਬ੍ਰਾਹਮਣ ਅਖਵਾਉਣ ਵਾਲੇ ਨਾਲ ਹੀ ਉਹ ਤਰਕ ਕਰਦੇ ਹਨ ਕਿ ਇਹ ਕਿਸ ਤਰ੍ਹਾਂ ਹੈ ਕਿ ਉਹ ਬ੍ਰਾਹਮਣ (ਉੱਚੀ ਕੁਲ ਤੇ ਜਾਤਿ) ਹੈ ਅਤੇ ਉਹ ਸ਼ੂਦਰ (ਨੀਵਾਂ ਵਰਗ) ਹਨ ? ਕੀ ਬ੍ਰਾਹਮਣ ਦੀਆਂ ਨਾੜੀਆਂ ਵਿੱਚ ਦੁੱਧ ਦਾ ਸੰਚਾਰ ਹੁੰਦਾ ਹੈ ਅਤੇ ਸ਼ੂਦਰ ਆਖੇ ਜਾਣ ਵਾਲੇ ਅੰਦਰ ਸਿਰਫ ਲਹੂ ਸੰਚਾਰ ਕਰਦਾ ਹੈ ? ਬ੍ਰਾਹਮਣ ਅਖਵਾਉਣ ਦਾ ਹੱਕਦਾਰ ਉਹੀ ਹੈ ਜੋ ਬ੍ਰਹਮ (ਨਿਰੰਕਾਰ) ਦੀ ਵਿਚਾਰ ਕਰਦਾ ਹੈ। ਸੋ ਸਪੱਸ਼ਟ ਹੋਇਆ ਕਿ ਮਨੁੱਖ ਦੀ ਵਰਗਾਂ ਵਿੱਚ ਵੰਡ ਤਰਕ-ਸੰਗਤ ਨਹੀਂ ਹੈ।[੧੩] ਵਾਹਿਗੁਰੂ ਇਕ ਹੀ ਕਿਸਮ ਦੇ ਭੌਤਿਕ ਤੱਤਾਂ ਤੋਂ ਵੱਖ-ਵੱਖ ਕਿਸਮ ਦੇ ਜੀਵਾਂ ਦੀ ਰਚਨਾ ਕਰਦਾ ਹੈ ਅਤੇ ਫਿਰ ਸਾਰਿਆਂ ਵਿੱਚ ਉਸ ਇਕ ਦੀ ਹੀ ਜੋਤਿ ਵਿਆਪਕ ਹੈ।[੧੪] ਇਹ ਸਤਿ ਭਗਤ ਜੀ ਦਾ ਗੁਰਮਤਿ ਨਾਲ ਮੇਲ ਖਾਂਦਾ ਹੈ ਅਤੇ ਏਸੇ ਕਰਕੇ

---

੧੨. ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥
ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥੧॥...
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥੫॥ ਪੰਨਾ ੧੧੨੭-੨੮

੧੩. ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥...
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥ (ਪੰਨਾ ੩੨੪)

੧੪. ੳ) ਮਾਟੀ ਏਕ ਭੇਖ ਧਰਿ ਨਾਨਾ ਤਾ ਮਹਿ ਬ੍ਰਹਮੁ ਪਛਾਨਾ ॥
ਕਹੈ ਕਬੀਰਾ ਭਿਸਤ ਛੋਡਿ ਕਰਿ ਦੋਜਕ ਸਿਉ ਮਨੁ ਮਾਨਾ ॥ (ਪੰਨਾ ੪੮੦)

ਭਗਤ ਕਬੀਰ ਜੀ ਦਾ ਗੁਰਮਤਿ ਪਰਿਪੇਖ ਪ੍ਰਾਪਤ ਹੈ।

ਇਸ ਤਰ੍ਹਾਂ ਅਸੀਂ ਦੇਖਿਆ ਹੈ ਕਿ ਭਗਤ ਕਬੀਰ ਜੀ ਦੀ ਬਾਣੀ ਵਿੱਚ ਬਹੁਤ ਸਾਰੇ ਨੁਕਤੇ ਹਨ ਜੋ ਗੁਰੂ ਨਾਨਕ ਦੇਵ ਜੀ ਦੇ ਦਿੱਤੇ ਸਿਧਾਂਤ ਨਾਲ ਮੇਲ ਖਾਂਦੇ ਹਨ– ਜਿਵੇਂ ਭਗਤ ਕਬੀਰ ਜੀ ਨੇ ਵੇਦਾਂ ਦੀ ਪ੍ਰਭੁਤਾ ਨੂੰ ਮੰਨਣ ਤੋਂ ਇਨਕਾਰ ਕੀਤਾ ਹੈ, ਮਨੁੱਖ ਨੂੰ ਵਰਣ ਜਾਂ ਆਸ਼ਰਮ ਵੰਡ ਵਿੱਚ ਰੱਖ ਕੇ ਦੇਖਣ ਦੀ ਥਾਂ 'ਤੇ ਉਸ ਨੂੰ ਪਰਮ-ਸਤਿ ਦੇ ਅੰਸ਼ ਵਜੋਂ ਪ੍ਰਵਾਨ ਕੀਤਾ ਹੈ, ਉਸ ਨੂੰ ਸੰਯੁਕਤ-ਸਮੁੱਚ (Coherent whole) ਦੀ ਇਕਾਈ ਵਜੋਂ ਪ੍ਰਵਾਨ ਕੀਤਾ ਹੈ। ਸਤਿ ਦੇ ਸੰਯੁਕਤ-ਸਮੁੱਚ ਦੇ ਸਿਧਾਂਤ (Theory of coherent whole) ਅਨੁਸਾਰ ਸਾਰੀ ਰਚਨਾ ਪਰਮ-ਸਤਿ ਦੇ ਸਤਿ ਨੂੰ ਵੀ ਕਿਸੇ ਨਾ ਕਿਸੇ ਮਾਤਰਾ ਵਿੱਚ ਸ਼ਾਮਿਲ ਹੁੰਦੀ ਹੈ ਅਤੇ ਸਾਰੀ ਰਚਨਾ ਉਸ ਪਰਮ-ਸਤਿ ਵਿੱਚ ਸਮਾ ਜਾਣ ਵਾਲੇ ਪਾਸੇ ਵਧਦੀ ਰਹਿੰਦੀ ਹੈ ਜਦੋਂ ਤੱਕ ਉਹ ਉਸ ਵਿੱਚ ਸਮਾ ਨਾ ਜਾਵੇ। ਇਸ ਤਰ੍ਹਾਂ ਉਹ ਸੰਯੁਕਤ ਸਮੁੱਚ ਵੱਲ ਉੱਚਾ ਉੱਠਦੀ ਤੇ ਉੱਨਤੀ ਕਰਦੀ ਹੈ। ਇਸ ਸਿਧਾਂਤ ਅਨੁਸਾਰ ਰਚਨਾ ਦੇ ਛੋਟੇ ਤੋਂ ਛੋਟੇ ਹਿੱਸੇ ਵਿੱਚ ਵੀ ਉਸ ਪਰਮ-ਸਤਿ ਦਾ ਅੰਸ਼ ਹੈ। ਗੁਰੂ ਨਾਨਕ ਸਾਹਿਬ ਦੇ ਸ਼ਬਦ ਦਾ ਜੋ ਅਚੁੱਕ-ਆਦਰਸ਼ ਦਿੱਤਾ ਹੈ, ਉਸ ਦੀ ਝਲਕ ਵੀ ਸਾਨੂੰ ਕਬੀਰ ਜੀ ਦੀ ਬਾਣੀ ਵਿਚੋਂ ਮਿਲ ਜਾਂਦੀ ਹੈ। ਇਸ ਨੂੰ ਅਚੁੱਕ ਆਦਰਸ਼ ਇਸ ਲਈ ਆਖਿਆ ਹੈ ਕਿ ਇਸ ਵਿੱਚੋਂ ਵਿਅਕਤੀ, ਸਮੇਂ ਅਤੇ ਸਥਾਨ ਦਾ ਬੰਧਨ ਖਾਰਜ ਹੈ। ਇਸੇ ਲਈ ਇਹ ਸਰਬ-ਸਮਿਆਂ ਵਾਸਤੇ ਸਦਾ-ਸੱਜਰਾ ਸ਼ਬਦ-ਮਾਡਲ ਹੈ। ਕਬੀਰ ਜੀ ਇਸ ਦੇ ਅਨੁਸਾਰੀ ਹਨ। ਪ੍ਰੰਤੂ ਇਨ੍ਹਾਂ ਸਾਰੀਆਂ ਗੱਲਾਂ ਦੇ ਬਾਵਜੂਦ ਕਬੀਰ ਜੀ ਇਕ ਪੰਥ ਨਹੀਂ ਬਣ ਸਕੇ, ਵਿਅਕਤੀ ਹੀ ਬਣ ਸਕੇ ਹਨ। ਉਨ੍ਹਾਂ ਦੇ ਦੇਹਾਂਤ ਨਾਲ ਹੀ ਇਹ ਮਾਡਲ ਖੜੋਤ ਵਿੱਚ ਆ ਜਾਂਦਾ ਹੈ। ਕਬੀਰ ਜੀ ਦੀ ਸਿਖਿਆ ਵਿੱਚ ਵਿਸ਼ਵਾਸ਼ ਰੱਖਣ-ਵਾਲੇ ਲੋਕ ਮਾਨਸਿਕ ਪਰਪੱਕਤਾ ਦੇ ਮਾਲਕ ਨਾ ਹੋਣ ਕਰਕੇ ਫਿਰ ਕਬੀਰ ਦੇ ਸਿਧਾਂਤ ਦੀ ਥਾਂ ਭਗਤ ਕਬੀਰ ਦੇ ਸਰੀਰਕ ਰੂਪ ਤੋਂ ਹੀ ਅਗਵਾਈ ਲੈਣ ਦਾ ਯਤਨ ਕਰਦੇ ਹਨ। ਇਸ ਤਰ੍ਹਾਂ ਕਬੀਰ ਪੰਥ ਬਣਨ ਦੀ ਥਾਂ ਪੰਥੀ ਹੋ ਜਾਂਦਾ ਹੈ। ਉਨ੍ਹਾਂ ਦੀ ਬਾਣੀ ਕੱਚੀ ਅਤੇ ਸੱਚੀ ਬਾਣੀ ਦੇ ਰਲੇ ਦਾ ਸ਼ਿਕਾਰ ਹੋ ਜਾਂਦੀ ਹੈ। ਕਬੀਰ ਜੀ ਦੀ ਉਹੀ ਬਾਣੀ ਇਸ ਰਲੇ ਤੋਂ ਮਹਿਫ਼ੂਜ਼ ਅਤੇ ਪਰਿਮਾਣਕ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਹੈ। ਇਸੇ ਕਾਰਨ ਕਬੀਰ ਜੀ ਦੀ ਬਾਣੀ ਦਾ ਸਹੀ ਸਰੂਪ ਸਥਾਪਨ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਹੀ ਹੁੰਦਾ ਹੈ।

ਭਗਤਾਂ ਦੀ ਬਾਣੀ ਦਾ ਸਹੀ ਪ੍ਰਕਾਸ਼ਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹੀ ਹੁੰਦਾ ਹੈ। ਭਗਤਾਂ ਦੇ ਯਤਨ ਇਕਲਾਂਕਤ (Isolatory) ਹਨ, ਜਿਨ੍ਹਾਂ ਨੂੰ ਗੁਰੂ ਸਾਹਿਬ ਨੇ ਸਾਂਭਿਆ ਅਤੇ ਆਪਣੇ ਅੰਗ ਲਗਾਇਆ। ਭਗਤਾਂ ਨੂੰ ਜੋ ਮਾਨਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਾਪਤ ਹੈ, ਉਹ ਹੋਰ ਕਿਧਰੇ ਨਜ਼ਰ ਆਉਂਦੀ ਨਹੀਂ ਜਾਪਦੀ। ਜਿਸ ਤਰ੍ਹਾਂ ਛੋਟੀਆਂ ਛੋਟੀਆਂ ਨਦੀਆਂ ਸਾਗਰ ਵੱਲ ਵਧਦੀਆਂ ਅਤੇ ਸਾਗਰ ਵਿੱਚ ਡਿੱਗ ਕੇ ਉਹ ਸਾਗਰ ਦਾ ਹੀ ਰੂਪ ਹੋ ਜਾਂਦੀਆਂ ਹਨ, ਇਸੇ ਤਰ੍ਹਾਂ ਭਗਤਾਂ ਦੀ

ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਹੋ ਕੇ ਗੁਰੂ ਦਾ ਰੂਪ ਧਾਰਨ ਕੀਤਾ। ਇਹ ਭਗਤੀ ਲਹਿਰ ਦੀ ਧਰਤੀ ਉੱਤੇ ਉੱਗੇ ਹੋਏ ਫੁੱਲ ਹਨ, ਜਿਨ੍ਹਾਂ ਨੂੰ ਬਾਗ ਦਾ ਰੂਪ ਗੁਰੂ ਨਾਨਕ ਸਾਹਿਬ ਨੇ ਬਖਸ਼ਿਆ, ਇਨ੍ਹਾਂ ਦੀ ਖੜੋਤ ਬਚਾ ਕੇ ਸਦੀਵੀ ਸੱਜਰਾਪਣ ਬਖਸ਼ਿਆ ! ਭਗਤ ਕਬੀਰ ਜੀ ਦੇ ਵਿਚਾਰਾਂ ਦੀ ਸਾਂਝ ਕਰਕੇ ਹੀ ਕਈ ਵਿਦਵਾਨ ਜਾਣੇ ਜਾਂ ਅਣਜਾਣੇ ਭਗਤ ਕਬੀਰ ਨੂੰ ਗੁਰੂ ਨਾਨਕ ਦਾ ਗੁਰੂ ਗਰਦਾਨਣ ਦੀ ਕੋਸ਼ਿਸ਼ ਕਰਦੇ ਹਨ ਅਤੇ ਸਿੱਖ ਧਰਮ-ਚਿੰਤਨ ਨੂੰ ਭਗਤੀ ਲਹਿਰ ਵਿੱਚ ਸ਼ਾਮਲ ਕਰ ਲੈਂਦੇ ਹਨ। ਇਸ ਤਰ੍ਹਾਂ ਕਰਨਾ ਮੁਨਾਸਿਬ ਨਹੀਂ ਹੈ। ਗੁਰੂ ਨਾਨਕ ਨੇ ਕੁਝ ਵੀ ਭਗਤ ਕਬੀਰ ਤੋਂ ਉਧਾਰ ਨਹੀਂ ਲਿਆ। ਸਤਿ "ਇਕ" ਹੈ ਅਤੇ ਕੋਈ ਵੀ ਰਹੱਸਵਾਦੀ ਜਦੋਂ ਉਸ ਦਾ ਅਨੁਭਵ ਕਰਦਾ ਹੈ ਤਾਂ ਉਨ੍ਹਾਂ ਦੀਆਂ ਰਹੱਸਾਤਮਕ ਉਡਾਰੀਆਂ (mystic flights) ਵਿੱਚ ਸਾਂਝ ਹੋ ਸਕਦੀ ਹੈ। ਭਗਤ ਕਬੀਰ ਦੇ ਆਪਣੇ ਸੁਤੰਤਰ ਵਿਚਾਰ ਹਨ ਅਤੇ ਗੁਰੂ ਨਾਨਕ ਦੇਵ ਜੀ ਦਾ ਸਤਿ ਦਾ ਆਪਣਾ ਸੁਤੰਤਰ ਅਨੁਭਵ ਹੈ। ਇਸੇ ਤਰ੍ਹਾਂ ਭਗਤ ਕਬੀਰ ਨੂੰ ਮੰਨਣ ਵਾਲੇ ਜਦੋਂ ਉਸ ਨੂੰ ਗੁਰੂ ਗਰਦਾਨਣ ਦੀ ਕੋਸ਼ਿਸ਼ ਕਰਦੇ ਹਨ ਤਾਂ ਉਹ ਉਸ ਨੂੰ ਗੁਰੂ ਤੋਂ ਬਾਹਰ ਕੱਢਣ ਦੀ ਕੋਸ਼ਿਸ਼ ਕਰਦੇ ਹਨ। ਉਹ ਆਪਣੇ ਹਿੱਤ ਲਈ ਅਧਿਆਤਮਕ ਹਿੱਤ ਦੀ ਬਲੀ ਦਿੰਦੇ ਹਨ। ਭਗਤ ਕਬੀਰ ਦੀ ਬਾਣੀ ਦਾ ਕੁਝ ਹਿੱਸਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਹੈ, ਉਨ੍ਹਾਂ ਦੀ ਬਹੁਤ ਸਾਰੀ ਬਾਣੀ ਬਾਹਰ ਵੀ ਮਿਲਦੀ ਹੈ, ਪਰ ਗੁਰਬਾਣੀ ਦਾ ਦਰਜਾ ਸਿਰਫ ਉਸੇ ਬਾਣੀ ਨੂੰ ਮਿਲ ਸਕਿਆ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਹੈ। ਇਹ ਗੁਰੂ ਦੇ ਅੰਗ ਲੱਗਣ ਕਾਰਨ ਹੀ ਸੰਭਵ ਹੋ ਸਕਿਆ ਹੈ, ਗੁਰੂ ਸਾਹਿਬ ਨੇ ਥਾਂ-ਥਾਂ ਖਿੱਲਰੇ ਅਨਮੋਲ ਬਚਨਾਂ ਨੂੰ ਸਾਂਭਿਆ ਅਤੇ ਸ਼ਬਦ ਦੇ ਇਸ ਮਹਾਂ-ਸਾਗਰ ਵਿੱਚ ਸ਼ਾਮਲ ਕਰ ਕੇ ਮਿਹਰ ਕੀਤੀ, ਅਤੇ ਗੁਰਬਾਣੀ ਹੋਣ ਦਾ ਮਾਣ ਬਖਸ਼ਿਆ।

✲ ✲ ✲

# ਭਗਤ ਨਾਮਦੇਵ ਜੀ ਦੀ ਬਾਣੀ : ਗੁਰਮਤਿ ਪਰਿਪੇਖ

ਭਗਤ ਨਾਮਦੇਵ ਜੀ ਦਾ ਜਨਮ ੧੨੭੧ ਈ: ਵਿੱਚ ਮਹਾਂਰਾਸ਼ਟਰ ਪ੍ਰਾਂਤ ਦੇ ਪਿੰਡ ਨਰਸੀ ਬਾਮਨੀ ਵਿੱਚ ਹੋਇਆ। ਇਹ ਪਿੰਡ ਕ੍ਰਿਸ਼ਨਾ ਨਦੀ ਦੇ ਕਿਨਾਰੇ 'ਤੇ ਵਸੇ ਹੋਏ ਵੱਡੇ ਸ਼ਹਿਰ ਕਰਹਟ ਦੇ ਨੇੜੇ ਹੀ ਸੀ। ਇਸੇ ਪਿੰਡ ਵਿੱਚ ਭਗਤ ਜੀ ਦੇ ਪਿਤਾ ਕਪੜੇ ਰੰਗਣ ਅਤੇ ਸਿਊਣ ਦਾ ਕੰਮ ਕਰਿਆ ਕਰਦੇ ਸਨ। ਮਾਪਿਆਂ ਦੀ ਬੜੀ ਰੀਝ ਸੀ ਕਿ ਭਗਤ ਨਾਮਦੇਵ ਜਿੰਨੀ ਛੇਤੀ ਹੋ ਸਕੇ, ਪਿਤਾ-ਪੁਰਖੀ ਕਿੱਤਾ ਸਿਖ ਜਾਣ ਅਤੇ ਮਾਂ-ਪਿਉ ਦੀ ਸੇਵਾ ਕਰਨ ਅਤੇ ਘਰ-ਗ੍ਰਿਹਸਤੀ ਸੰਭਾਲਣ ਦੇ ਯੋਗ ਹੋ ਜਾਣ। ਜਿੰਨੀ ਉਤਸੁਕਤਾ ਮਾਂ-ਪਿਉ ਨੂੰ ਕਿੱਤਾ ਸਿਖਾਉਣ ਦੀ ਸੀ, ਉਨੀ ਹੀ ਨਾਮਦੇਵ ਨੂੰ ਪਿਤਾ-ਪੁਰਖੀ ਕਿੱਤੇ ਪ੍ਰਤੀ ਉਦਾਸੀ ਸੀ। ਇਹ ਉਦਾਸੀ ਕਿੱਤੇ ਅਤੇ ਜੀਵਨ-ਆਦਰਸ਼ ਦੇ ਤਨਾਉ ਵੱਲ ਸੰਕੇਤ ਕਰਦੀ ਹੈ। ਇਸ ਉਤਸੁਕਤਾ ਅਤੇ ਉਦਾਸੀ ਦਾ ਜੋ ਸੰਘਰਸ਼ ਭਗਤ ਨਾਮਦੇਵ ਅੰਦਰ ਚੱਲ ਰਿਹਾ ਸੀ, ਇਸੇ ਦਾ ਪਰਛਾਂਵਾਂ ਉਨ੍ਹਾਂ ਦੇ ਬਚਪਨ ਦੀਆਂ ਘਟਨਾਵਾਂ ਵਿੱਚੋਂ ਵੇਖਿਆ ਜਾ ਸਕਦਾ ਹੈ।

ਭਗਤ ਨਾਮਦੇਵ ਜੀ ਨੂੰ ਘਰ ਦੇ ਕੰਮਾਂ ਵਿੱਚ ਉਸ ਤਰ੍ਹਾਂ ਦੀ ਕੋਈ ਦਿਲਚਸਪੀ ਨਹੀਂ ਸੀ, ਜਿਸ ਤਰ੍ਹਾਂ ਦੀ ਉਨ੍ਹਾਂ ਤੋਂ ਆਸ ਕੀਤੀ ਜਾ ਰਹੀ ਸੀ। ਉਹ ਬਾਲਪਨ ਤੋਂ ਹੀ ਹਮੇਸ਼ਾਂ ਕਿਸੇ ਡੂੰਘੀ ਸੋਚ ਵਿੱਚ ਗੁਆਚੇ ਰਹਿੰਦੇ ਸਨ। ਉਹ ਆਮ ਬਾਲਕਾਂ ਨਾਲੋਂ ਬਿਲਕੁਲ ਵੱਖਰੇ ਸਨ। ਉਦਾਸੀ ਅਤੇ ਮਸਤੀ ਦੇ ਦੋ ਕੰਢਿਆਂ ਵਿੱਚ ਉਨ੍ਹਾਂ ਦਾ ਨਿੱਤ-ਜੀਵਨ ਆਪਣੀ ਹੀ ਚਾਲੇ ਵਹਿ ਰਿਹਾ ਸੀ। ਆਮ ਬੱਚਿਆਂ ਵਾਲੀਆਂ ਖੇਡਾਂ ਉਨ੍ਹਾਂ ਦਾ ਮਨ ਨਹੀਂ ਸਨ ਪਰਚਾਉਂਦੀਆਂ। ਸ਼ਰਾਰਤਾਂ ਨਾਲ ਵੀ ਉਸ ਦਾ ਕੋਈ ਲਗਾਉ ਨਹੀਂ ਸੀ। ਆਪਣੀ ਉਮਰ ਨਾਲੋਂ ਉਹ ਵੱਡੇ ਲਗਦੇ ਸਨ ਅਤੇ ਸੰਜੀਦਾ ਸੰਗਤ ਵਿੱਚ ਉਨ੍ਹਾਂ ਨੂੰ ਸੰਤੁਸ਼ਟੀ ਮਹਿਸੂਸ ਹੁੰਦੀ ਸੀ। ਹਰ ਗੱਲ ਨੂੰ ਧਿਆਨ ਨਾਲ ਸੁਣਨ ਅਤੇ ਫਿਰ ਉਨ੍ਹਾਂ ਨੂੰ ਗੁਣਾਂ-ਔਗੁਣਾਂ ਦੇ ਆਧਾਰ 'ਤੇ ਗ੍ਰਹਿਣ ਕਰਨ ਦਾ ਸੁਭਾਅ ਭਗਤ ਜੀ ਦੇ ਬਚਪਨ ਵਿੱਚ ਹੀ ਸਾਹਮਣੇ ਆਉਣ ਲੱਗ ਪਿਆ ਸੀ। ਬਜ਼ੁਰਗਾਂ ਅਤੇ ਸਾਧੂ-ਸੰਤਾਂ ਦੀ ਸੰਗਤ ਭਗਤ ਜੀ ਨੂੰ ਬੜੀ ਚੰਗੀ ਲੱਗਦੀ ਸੀ, ਕਿਉਂਕਿ ਧਰਮ ਕਰਮ ਦੀਆਂ ਗੱਲਾਂ ਸੁਣ ਕੇ ਉਨ੍ਹਾਂ ਦਾ ਮਨ ਪ੍ਰਸੰਨ ਹੋ ਜਾਂਦਾ ਸੀ। ਪਿੰਡ ਦੇ ਲੋਕਾਂ ਵਿੱਚ ਭਗਤ ਨਾਮਦੇਵ ਹੁਰਾਂ ਦਾ ਇਹ ਪੱਖ ਪ੍ਰਗਟ ਸੀ, ਕਿਉਂਕਿ ਉਨ੍ਹਾਂ ਦਾ ਬੈਠਣ-ਉਠਣ, ਬੋਲਣ-ਚਾਲਣ ਦੀ ਵਰਤੋਂ-ਵਿਹਾਰ ਉਨ੍ਹਾਂ ਦੇ ਹਾਣੀਆਂ

ਨਾਲੋਂ ਬਿਲਕੁਲ ਨਿਵੇਕਲਾ ਸੀ। ਬਹੁਤ ਲੋਕਾਂ ਨੂੰ ਇਹ ਲੱਗਣ ਲੱਗ ਪਿਆ ਸੀ ਕਿ ਨਾਮਦੇਵ ਕਿਤੇ ਕਿਸੇ ਦਿਮਾਗੀ ਨੁਕਸ ਦਾ ਸ਼ਿਕਾਰ ਤਾਂ ਨਹੀਂ ? ਪਰ ਵਿਰਲੇ ਐਸੇ ਵੀ ਸਨ ਜਿਨ੍ਹਾਂ ਨੂੰ ਇਹ ਅਹਿਸਾਸ ਸੀ ਕਿ ਨਾਮਦੇਵ ਜੀ ਅੰਦਰ ਭਗਤਾਂ ਵਾਲੇ ਗੁਣ ਅੰਗੜਾਈ ਲੈ ਰਹੇ ਹਨ ਅਤੇ ਇਸੇ ਕਰਕੇ ਇਸ ਬਾਲਕ ਦੀ ਸੁਰਤ ਉੱਚੀ ਵੀ ਹੈ ਅਤੇ ਕਿਤੇ ਹੋਰ ਜੁੜੀ ਵੀ ਹੋਈ ਹੈ। ਪ੍ਰਾਪਤ ਵੇਰਵਿਆਂ ਅਨੁਸਾਰ ਅਧਿਆਤਮਕ ਦ੍ਰਿਸ਼ਟੀ ਤੋਂ ਹੋਣਹਾਰ ਬਾਲਕ ਦੇ ਸਾਰੇ ਗੁਣ ਨਾਮਦੇਵ ਜੀ ਦੇ ਬਚਪਨ ਤੋਂ ਹੀ ਪ੍ਰਗਟ ਹੋਣ ਲੱਗ ਪਏ ਸਨ।

ਨਾਮਦੇਵ ਜੀ ਦੇ ਬਚਪਨ ਨੇ ਇਹ ਸਾਬਤ ਕਰ ਦਿੱਤਾ ਸੀ ਕਿ ਵਡੱਪਣ, ਵੱਡੇ ਖਾਨਦਾਨ ਵਿੱਚ ਜਨਮ ਤੋਂ ਨਹੀਂ ਹੈ ਸਗੋਂ ਵਡਿਆਈ ਜਾਂ ਚੰਗਿਆਈ, ਚੰਗਾ ਸੋਚਣ ਅਤੇ ਚੰਗਾ ਵਿਚਰਨ ਵਿੱਚ ਹੈ। ਵਡੱਪਣ ਜਾਤ ਵਿਚ ਨਹੀਂ ਸਗੋਂ ਕਰਮ ਅਤੇ ਗੁਣਾਂ ਵਿਚ ਹੈ। ਨਾਮਦੇਵ ਜੀ ਨੇ ਛੀਂਬੇ ਦੇ ਘਰ ਜਨਮ ਲੈਣ ਦੀ ਗੱਲ, ਆਪਣੀ ਬਾਣੀ ਵਿੱਚ ਫ਼ਖ਼ਰ ਨਾਲ ਸਵੀਕਾਰ ਕਰਦਿਆਂ ਦੱਸਿਆ ਹੈ ਕਿ ਉਤਮਤਾ ਮਹਾਂਪੁਰਖਾਂ ਦੀ ਮਿਹਰ ਦਾ ਪਾਤਰ ਹੋਣ ਵਿੱਚ ਹੈ ਨਾ ਕਿ ਸਵਰਨ ਕੁਲ ਵਿੱਚ ਜਨਮ ਲੈਣ ਵਿੱਚ :

ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥
ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥ (ਪੰਨਾ ੪੮੬)

ਜਿਸ ਵੇਲੇ ਨਾਮਦੇਵ ਜੀ ਅਜਿਹਾ ਸੋਚ ਰਹੇ ਸਨ, ਉਸ ਵੇਲੇ ਭਾਰਤ ਵਿੱਚ ਜਾਤ-ਪਾਤ ਦਾ ਬੋਲ-ਬਾਲਾ ਸੀ। ਮੰਦਰਾਂ ਮਸੀਤਾਂ ਵਿੱਚ ਸਾਰਿਆਂ ਨੂੰ ਜਾਣ ਦੀ ਆਗਿਆ ਵੀ ਨਹੀਂ ਸੀ। ਹਿੰਦੂ ਅਤੇ ਮੁਸਲਮਾਨ ਦੋ ਪ੍ਰਮੁੱਖ ਜਾਤੀਆਂ ਵਿੱਚ ਵੰਡੇ ਹੋਏ ਸਨ ਅਤੇ ਇਹੀ ਮੁੱਖ ਧਾਰਮਿਕ ਜਾਤੀਆਂ ਮੰਨੀਆਂ ਜਾਂਦੀਆਂ ਸਨ। ਦੋਵੇਂ ਹੀ ਜਾਤੀਆਂ ਆਪਣੀ-ਆਪਣੀ ਧਾਰਮਿਕ ਉਤਮਤਾ ਸਥਾਪਤ ਕਰਨ ਵਿੱਚ ਲੱਗੀਆਂ ਹੋਈਆਂ ਸਨ। ਹਿੰਦੂ ਦੀ ਪ੍ਰਤੀਨਿਧਤਾ ਬ੍ਰਾਹਮਣ ਕਰ ਰਿਹਾ ਸੀ ਅਤੇ ਬ੍ਰਾਹਮਣ ਛੂਤ-ਛਾਤ ਦੇ ਕਰਮ-ਕਾਂਡ ਅਤੇ ਭਰਮ ਦਾ ਸ਼ਿਕਾਰ ਸੀ। ਇਥੋਂ ਤੱਕ ਕਿ ਹੁਕਮਰਾਨ ਮੁਸਲਮਾਨ ਨੂੰ ਵੀ ਬ੍ਰਾਹਮਣ ਕੁਲੀਨ ਨਹੀਂ ਮੰਨਦਾ ਸੀ। ਬ੍ਰਾਹਮਣ ਦਾ ਭਰਮ ਸੀ ਕਿ ਹਿੰਦੂ ਧਰਮ ਜਾਂ ਵੇਦ-ਧਰਮ ਸਭ ਤੋਂ ਉੱਤਮ ਧਰਮ ਹੈ ਅਤੇ ਇਸ ਧਰਮ ਨੂੰ ਗ੍ਰਹਿਣ ਕਰਨ ਦਾ ਅਧਿਕਾਰ ਕੇਵਲ ਕੁਲੀਨ ਜਾਤੀਆਂ ਨੂੰ ਹੀ ਹੈ। ਦੂਜੇ ਪਾਸੇ ਮੁਸਲਮਾਨ ਦੀ ਧਾਰਮਿਕ ਹਉਮੈ ਹੁਕਮਰਾਨ ਹੋਣ ਕਰਕੇ ਸਿਖਰ 'ਤੇ ਪਹੁੰਚੀ ਹੋਈ ਸੀ। ਜੋ ਮੁਸਲਮਾਨ ਨਹੀਂ ਸੀ, ਉਸ ਨੂੰ ਕਿਸੇ ਕਿਸਮ ਦਾ ਕੋਈ ਅਧਿਕਾਰ ਹੀ ਨਹੀਂ ਸੀ। ਗੈਰ-ਮੁਸਲਮਾਨ ਨੂੰ ਉਚੇਚੇ ਟੈਕਸ ਦੇਣੇ ਪੈਂਦੇ ਸਨ ਅਤੇ ਉਹ ਆਮ ਸੁਖ-ਸਹੂਲਤਾਂ ਜਿਵੇਂ ਕਿ ਘੋੜੇ ਦੀ ਸਵਾਰੀ ਆਦਿ ਦੇ ਵੀ ਅਧਿਕਾਰੀ ਨਹੀਂ ਸਨ। ਇਸ ਕਿਸਮ ਦੇ ਮਾਹੌਲ ਵਿੱਚ ਭਗਤ ਨਾਮਦੇਵ ਜੀ ਨੇ ਸਪੱਸ਼ਟ ਐਲਾਨ ਕੀਤਾ ਕਿ, ਹਿੰਦੂ ਅੰਨ੍ਹਾ ਹੈ ਅਤੇ ਮੁਸਲਮਾਨ ਕਾਣਾ ਹੈ, ਕਿਉਂਕਿ ਇਹ ਦੋਵੇਂ ਹੀ ਹਉਮੈ ਦੇ ਸ਼ਿਕਾਰ ਹੋਣ ਕਰਕੇ ਅਧੂਰੇ ਮਨੁੱਖ ਹਨ। ਇਨ੍ਹਾਂ ਦੋਹਾਂ ਵੱਲੋਂ ਅਪਨਾਈ ਹੋਈ ਦ੍ਰਿਸ਼ਟੀ ਸਿਹਤਮੰਦ ਨਹੀਂ ਹੈ। ਭਗਤ ਜੀ ਨੇ ਇਨ੍ਹਾਂ ਦੋਹਾਂ ਦੇ ਮੁਕਾਬਲੇ ਵਿੱਚ ਜਿਸ ਕਿਸਮ ਦੇ ਇਨਸਾਨ

ਦੀ ਕਲਪਨਾ ਕੀਤੀ, ਉਸ ਨੂੰ ਗਿਆਨੀ ਦੀ ਸੰਗਿਆ ਦਿੱਤੀ ਹੋਈ ਹੈ। ਭਗਤ ਜੀ ਦਾ ਬਚਨ ਹੈ:

ਹਿੰਦੂ ਅੰਨ੍ਹਾ ਤੁਰਕੂ ਕਾਣਾ ॥
ਦੁਹਾਂ ਤੇ ਗਿਆਨੀ ਸਿਆਣਾ॥ (ਪੰਨਾ ੮੭੫)

ਭਗਤ ਜੀ ਦਾ ਗਿਆਨੀ ਹਰ ਕਿਸਮ ਦੀ ਧਾਰਮਿਕ ਕੱਟੜਤਾ ਤੋਂ ਮੁਕਤ ਅਜਿਹਾ ਇਨਸਾਨ ਹੈ ਜੋ ਇਕ ਪਰਮਾਤਮਾ ਵਿੱਚ ਵਿਸ਼ਵਾਸ ਰੱਖਦਾ ਹੋਇਆ ਸਾਰੇ ਮਨੁੱਖਾਂ ਨੂੰ ਇਕੋ ਜਿਹਾ ਸਮਝਦਾ ਹੈ। ਇਸ ਕਰਕੇ ਭਗਤ ਜੀ ਦਾ ਧਰਮ, ਮੰਦਰਾਂ ਤੇ ਮਸੀਤਾਂ ਦੀ ਕੈਦ ਤੋਂ ਮੁਕਤ ਹੈ:

ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥ (ਪੰਨਾ ੮੭੫)

ਸਪੱਸ਼ਟ ਹੈ ਕਿ ਭਗਤ ਨਾਮਦੇਵ ਜੀ ਦੀ ਸਿਖਿਆ ਨੂੰ ਹਿੰਦੂ ਜਾਂ ਮੁਸਲਮਾਨ ਵਰਗੇ ਪ੍ਰਚਲਿਤ ਤੇ ਪਰਵਾਨਤ ਧਾਰਮਿਕ ਘੇਰੇ ਵਿੱਚ ਮਹਿਦੂਦ ਨਹੀਂ ਕੀਤਾ ਜਾ ਸਕਦਾ ਸੀ। ਨਾਮਦੇਵ ਜੀ ਨੇ ਜਿਸ ਛੀਂਬਿਆਂ ਦੇ ਪਰਿਵਾਰ ਵਿੱਚ ਜਨਮ ਲਿਆ, ਦੁਨੀਆਂ ਵਿੱਚ ਭਗਤ ਵਜੋਂ ਪਰਵਾਨ ਹੋਇਆ। ਇਸ ਦਾ ਕਾਰਨ ਉਸ ਦੀ ਲਗਨ ਅਤੇ ਸ਼ਰਧਾ ਹੈ। ਭਗਤ ਨਾਮਦੇਵ ਆਪਣੇ ਗੁਰੂ ਦੇ ਉਪਦੇਸ਼ ਨਾਲ ਪਰਮਾਤਮਾ ਦੇ ਸਿਮਰਨ ਵਿੱਚ ਲਗ ਗਏ। ਸਿਮਰਨ ਦੀ ਮਿਹਰ ਨੇ ਨਾਮਦੇਵ ਜੀ ਨੂੰ ਭਗਤ ਦੀ ਪਦਵੀ ਤੱਕ ਪਹੁੰਚਾ ਦਿੱਤਾ। ਇਹੀ ਉਨ੍ਹਾਂ ਦਾ ਧਰਮ ਹੈ ਅਤੇ ਇਸੇ ਧਰਮ ਦੀ ਸਿਖਿਆ ਉਨ੍ਹਾਂ ਨੇ ਦੁਨੀਆਂ ਨੂੰ ਦਿੱਤੀ ਹੈ।

ਇਸ ਪਿਛੋਕੜ ਵਿੱਚ ਨਾਮਦੇਵ ਜੀ ਦੇ ਜੀਵਨ ਦਾ ਲੇਖਾ-ਜੋਖਾ ਕੀਤਿਆਂ ਦਿਲਚਸਪ ਅਤੇ ਸਿਖਿਆਦਾਇਕ ਸਿੱਟਿਆਂ ਨੂੰ ਸਾਹਮਣੇ ਲਿਆਂਦਾ ਜਾ ਸਕਦਾ ਹੈ। ਆਮ ਤੌਰ 'ਤੇ ਇਹੀ ਮੰਨਿਆ ਜਾਂਦਾ ਹੈ ਕਿ ਕਿਸੇ ਵੀ ਸ਼ਖ਼ਸੀਅਤ ਦੇ ਜੀਵਨ ਦੇ ਦੋ ਮੁੱਖ ਪੱਖ ਹੁੰਦੇ ਹਨ। ਪਹਿਲਾ, ਇਹ ਕਿ ਉਸ ਦੀ ਵਿਰਾਸਤ ਕੀ ਹੈ ? ਦੂਜਾ, ਇਹ ਕਿ ਉਹ ਕਿਹੋ ਜਿਹੇ ਵਾਤਾਵਰਣ ਵਿੱਚ ਜੀਵਿਆ ਹੈ ? ਜਿਹੜਾ ਵਿਅਕਤੀ ਇਨ੍ਹਾਂ ਦੋਹਾਂ ਤੱਕ ਬਚਪਨ ਨੂੰ ਸੀਮਿਤ ਕਰ ਲੈਂਦਾ ਹੈ, ਆਮ ਅਤੇ ਸਾਧਾਰਨ ਮਨੁੱਖ ਹੈ। ਆਮ ਮਨੁੱਖ ਉਹ ਹੈ ਜਿਹੜਾ ਪ੍ਰਾਪਤ ਹਾਲਾਤ ਨਾਲ ਸਮਝੌਤਾ ਕਰ ਲੈਂਦਾ ਹੈ। ਜਿਹੜੇ ਮਨੁੱਖ ਦਾ ਬਚਪਨ ਇਨ੍ਹਾਂ ਦੋਹਾਂ ਪੱਖਾਂ ਦੀਆਂ ਹੱਦਾਂ ਦੀ ਕੈਦ ਤੋਂ ਬਾਗੀ ਹੋ ਜਾਂਦਾ ਹੈ ਜਾਂ ਅੱਗੇ ਲੰਘ ਜਾਂਦਾ ਹੈ, ਉਸ ਨੂੰ ਅਸੀਂ ਵਿਅਕਤੀ ਵਿਸ਼ੇਸ਼ ਜਾਂ ਪ੍ਰਤਿਭਾਵਾਨ ਵਿਅਕਤੀ ਆਖਦੇ ਹਾਂ। ਭਗਤ ਨਾਮਦੇਵ ਭੀ ਅਜਿਹੇ ਹੀ ਸਨ। ਉਨ੍ਹਾਂ ਦੇ ਜੀਵਨ ਨੂੰ ਪੜ੍ਹੀਏ ਤਾਂ ਇਕ ਖਾਸ ਕਿਸਮ ਦੀ ਤੜਪ ਜਾਂ ਜਗਿਆਸਾ ਦੇ ਦੀਦਾਰੇ ਹੋਣ ਲੱਗਦੇ ਹਨ। ਜਿਹੜੇ ਗੁਣ ਉਨ੍ਹਾਂ ਦੇ ਬਚਪਨ ਵਿੱਚ ਸਭ ਤੋਂ ਪਹਿਲਾਂ ਲੋਕਾਂ ਦੇ ਧਿਆਨ ਵਿੱਚ ਆਏ, ਉਹ ਸਨ— ਆਗਿਆਕਾਰੀ ਸੁਭਾਅ ਅਤੇ ਮਿਠ-ਬੋਲੜਾ ਵਰਤਾਰਾ ਸੀ। ਇਨ੍ਹਾਂ ਗੁਣਾਂ ਨਾਲ ਜੁੜੀਆਂ ਹੋਈਆਂ ਬਹੁਤ ਸਾਰੀਆਂ ਸਾਖੀਆਂ ਪ੍ਰਚਲਿਤ ਹਨ। ਇਕ ਸਾਖੀ ਦਾ ਸੰਕੇਤ ਉਨ੍ਹਾਂ ਦੀ ਬਾਣੀ ਵਿਚੋਂ ਵੀ ਮਿਲਦਾ ਹੈ।

ਇਸ ਸਾਖੀ ਨਾਲ ਸਬੰਧਤ ਭਗਤ ਨਾਮਦੇਵ ਜੀ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਹੈ :-

ਦੂਧੁ ਕਟੋਰੈ ਗਡਵੈ ਪਾਨੀ ॥
ਕਪਲ ਗਾਇ ਨਾਮੈ ਦੁਹਿ ਆਨੀ ॥੧॥
ਦੂਧੁ ਪੀਉ ਗੋਬਿੰਦੇ ਰਾਇ ॥
ਦੂਧੁ ਪੀਉ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ ਰਹਾਉ ॥
ਸੋੁਇਨ ਕਟੋਰੀ ਅੰਮ੍ਰਿਤ ਭਰੀ ॥
ਲੈ ਨਾਮੈ ਹਰਿ ਆਗੈ ਧਰੀ ॥੨॥
ਏਕੁ ਭਗਤੁ ਮੇਰੇ ਹਿਰਦੇ ਬਸੈ ॥
ਨਾਮੇ ਦੇਖਿ ਨਰਾਇਨੁ ਹਸੈ ॥੩॥
ਦੂਧੁ ਪੀਆਇ ਭਗਤੁ ਘਰਿ ਗਇਆ ॥
ਨਾਮੇ ਹਰਿ ਕਾ ਦਰਸਨੁ ਭਇਆ ॥੪॥ (ਪੰਨਾ ੧੧੬੩)

ਇਸ ਸ਼ਬਦ ਵਿੱਚ ਸਿਧਾਂਤ ਤਾਂ ਆਤਮ-ਪ੍ਰਕਾਸ਼ਨ ਦਾ ਹੈ ਪ੍ਰੰਤੂ ਇਸ ਸ਼ਬਦ ਵਿੱਚ ਵਰਤੇ ਗਏ ਸੰਕੇਤਾਂ ਦੇ ਸਹਾਰੇ ਨਾਲ ਜੋ ਸਾਖੀ ਪ੍ਰਚਲਿਤ ਹੋ ਗਈ ਹੈ, ਉਸ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਕੀਤਾ ਹੈ, ਜੋ ਇਸ ਪ੍ਰਕਾਰ ਹੈ :

ਕੰਮ ਕਿਤੈ ਪਿਉ ਚਲਿਆ ਨਾਮਦੇਉ ਨੋ ਆਖਿ ਸਿਧਾਇਆ ।
ਠਾਕੁਰ ਦੀ ਸੇਵਾ ਕਰੀ ਦੁਧੁ ਪੀਆਵਣੁ ਕਹਿ ਸਮਝਾਇਆ ।
(ਵਾਰ ੧੦:੧੧)

ਇਨ੍ਹਾਂ ਸਤਰਾਂ ਵਿਚਲੀ ਸਾਖੀ ਨੂੰ 'ਨਿਹਚਉ ਕਰਿ ਆਰਾਧਿਆ ਹੋਇ ਦਇਆਲੁ ਦਰਸੁ ਦਿਖਲਾਇਆ' ਦੇ ਅਧਿਆਤਮਕ ਬਿੰਦੂ ਦੁਆਲੇ ਉਸਾਰਿਆ ਗਿਆ ਹੈ। ਨਿਸ਼ਚਾ, ਅਰਾਧਣਾ, ਕਿਰਪਾ ਅਤੇ ਪ੍ਰਕਾਸ਼ਨ ਨਾਮਦੇਵ ਜੀ ਦੇ ਵਿਸ਼ਵਾਸ ਦੇ ਆਧਾਰ ਹਨ। ਇਨ੍ਹਾਂ ਆਧਾਰ-ਸਰੋਕਾਰਾਂ ਵਿਚੋਂ ਹੀ ਨਾਮਦੇਵ ਜੀ ਦੇ ਸੁਭਾਅ ਅਤੇ ਵਿਵਹਾਰ ਦਾ ਪ੍ਰਕਾਸ਼ਨ ਹੁੰਦਾ ਹੈ। ਇਨ੍ਹਾਂ ਨੂੰ ਅਜਿਹੇ ਸੰਕੇਤ ਪਰਵਾਨ ਕੀਤਾ ਜਾ ਸਕਦਾ ਹੈ, ਜਿਨ੍ਹਾਂ ਦੇ ਆਸਰੇ ਨਾਮਦੇਵ ਭਗਤ ਸਥਾਪਤ ਹੋਏ। ਜਿਸ ਥਾਂ ਨਾਲ, ਭਗਤ ਜੀ ਵੱਲੋਂ ਠਾਕਰ ਨੂੰ ਦੁੱਧ ਪਿਆਉਣ ਦੀ ਸਾਖੀ ਜੋੜੀ ਜਾਂਦੀ ਹੈ, ਉਸ ਦਾ ਨਾਮ ਪੰਡਰਪੁਰ ਹੈ। ਅੱਜ-ਕਲ੍ਹ ਇਹ ਬਹੁਤ ਪ੍ਰਸਿੱਧ ਤੀਰਥ ਅਸਥਾਨ ਹੈ। ਮੰਨਿਆ ਇਹ ਜਾਂਦਾ ਹੈ ਕਿ ਇਹ ਸਥਾਨ ਪੁਰਾਤਨ ਕਾਲ ਤੋਂ ਹੀ ਪਵਿੱਤਰ ਸਥਾਨ ਸੀ ਪਰੰਤੂ ਇਸ ਨੂੰ ਪ੍ਰਗਟ ਕਰਨ ਦਾ ਕਾਰਜ ਭਗਤ ਨਾਮਦੇਵ ਜੀ ਨੇ ਪੂਰਾ ਕੀਤਾ। ਪੰਡਰਪੁਰ ਭਗਤ ਜੀ ਦੀ ਕਰਮਭੂਮੀ ਹੈ; ਕਿਉਂਕਿ ਇਸੇ ਥਾਂ 'ਤੇ ਉਹ ਸਾਰੇ ਸੰਕੇਤ ਪ੍ਰਗਟ ਹੋਏ, ਜਿਨ੍ਹਾਂ ਦੇ ਆਸਰੇ ਨਾਮਦੇਵ ਜੀ ਭਗਤ ਅਖਵਾਏ।

ਭਾਰਤ ਸੰਤਾਂ, ਮਹਾਤਮਾਂ ਅਤੇ ਰਿਸ਼ੀਆਂ-ਮੁਨੀਆਂ ਦੀ ਧਰਤੀ ਹੈ। ਇਹ ਧਾਰਮਕ ਲੋਕ ਆਮ ਤੌਰ 'ਤੇ ਬੜੇ ਸੁਲਝੇ ਹੋਏ ਹੁੰਦੇ ਸ਼ਨ ਅਤੇ ਇਨ੍ਹਾਂ ਲੋਕਾਂ ਦਾ ਮੁੱਖ ਆਦਰਸ਼

ਤਾਂ ਧਰਮ ਦਾ ਪ੍ਰਚਾਰ ਸੀ ਪਰ ਇਸ ਦੇ ਨਾਲ-ਨਾਲ ਇਹ ਸੰਤ ਮਹਾਤਮਾ ਮਾਨਵ-ਭਲਾਈ ਦਾ ਕੰਮ ਵੀ ਕਰੀ ਜਾਂਦੇ ਸਨ। ਨਿਰਲੇਪ ਰਹਿ ਕੇ ਵੀ ਦੁਨੀਆਂ ਦੇ ਦੁੱਖਾਂ ਨੂੰ ਘਟਾਉਣ ਦੇ ਸਾਧਨ ਇਹ ਰਿਸ਼ੀ-ਮੁਨੀ ਦੱਸਦੇ ਰਹਿੰਦੇ ਸਨ। ਇਨ੍ਹਾਂ ਸੰਤਾਂ-ਭਗਤਾਂ ਦੀ ਸਿਖਿਆ ਨਾਲ ਨੈਤਿਕ ਕੀਮਤਾਂ ਦੀ ਚੇਤਨਾ ਸਮਾਜ ਵਿੱਚ ਬਣੀ ਰਹਿੰਦੀ ਸੀ ਅਤੇ ਸਮਾਜ-ਸੁਧਾਰ ਦੀ ਮੁਹਿੰਮ ਚਲਦੀ ਰਹਿੰਦੀ ਸੀ। ਇਨ੍ਹਾਂ ਵਿੱਚੋਂ ਬਹੁਤ ਸਾਰੇ ਸੰਤ ਭਗਤ ਤੁਰ-ਫਿਰ ਕੇ ਪ੍ਰਚਾਰ ਕਰਿਆ ਕਰਦੇ ਸਨ; ਪਰੰਤੂ ਕੁਝ ਕੁ ਅਜਿਹੇ ਵੀ ਹੋਏ ਹਨ, ਜਿਨ੍ਹਾਂ ਨੇ ਜੋ ਕੁਝ ਪ੍ਰਚਾਰਿਆ, ਉਸ ਨੂੰ ਲਿਖ ਵੀ ਦਿੱਤਾ ਸੀ। ਨਾਮਦੇਵ ਜੀ ਅਜਿਹੇ ਸੰਤਾਂ ਵਿਚੋਂ ਹੀ ਹਨ। ਨਾਮਦੇਵ ਜੀ ਨੂੰ ਹਰ ਕਿਸਮ ਦੇ ਲੋਕਾਂ ਨਾਲ ਮਿਲਣ ਦਾ ਮੌਕਾ ਮਿਲਦਾ ਸੀ ਅਤੇ ਸਮੇਂ ਦੇ ਹਾਕਮਾਂ ਨੂੰ ਤਾਂ ਸੰਤਾਂ-ਭਗਤਾਂ ਤੋਂ ਲਾਹਾ ਲੈਣ ਦਾ ਲਾਲਚ ਵਧੇਰੇ ਹੀ ਹੁੰਦਾ ਹੈ। ਨਾਮਦੇਵ ਜੀ ਦੀ ਆਪਣੀ ਬਾਣੀ ਵਿੱਚ ਬਾਦਸ਼ਾਹ ਨਾਲ ਸੰਵਾਦ ਦਾ ਸੰਕੇਤ ਮਿਲਦਾ ਹੈ, ਜੋ ਇਸ ਪ੍ਰਕਾਰ ਹੈ:

> ਨਾਮਾ ਕਹੈ ਸੁਨਹੁ ਬਾਦਿਸਾਹ॥
> ਇਹੁ ਕਿਛੁ ਪਤੀਆ ਮੁਝੈ ਦਿਖਾਇ ॥੨੩॥
> ਇਸ ਪਤੀਆ ਕਾ ਇਹੈ ਪਰਵਾਨੁ ॥
> ਸਾਚਿ ਸੀਲਿ ਚਾਲਹੁ ਸੁਲਿਤਾਨ ॥੨੪॥ (ਪੰਨਾ ੧੧੬੬)

ਨਾਮਦੇਵ ਜੀ ਆਖਦੇ ਹਨ ਕਿ ਹੇ ਬਾਦਸ਼ਾਹ! ਮੇਰੀ ਗੱਲ ਧਿਆਨ ਨਾਲ ਸੁਣ ਅਤੇ ਮੈਨੂੰ ਇਕ ਤੱਸਲੀ ਦਿਵਾ ਦੇ। ਇਸ ਤਸੱਲੀ ਦੀ ਸ਼ਰਤ ਇਹ ਹੋਵੇਗੀ ਕਿ ਤੂੰ ਹਮੇਸ਼ਾਂ ਸਚਾਈ ਦੇ ਰਸਤੇ 'ਤੇ ਤੁਰੇਂਗਾ ਅਤੇ ਨੇਕੀ ਵਾਲਾ ਜੀਵਨ ਜੀਵੇਂਗਾ। ਸੱਤਾਵਾਨ ਵਾਸਤੇ ਸਿਖਿਆ ਬਾਰੇ ਸਪੱਸ਼ਟ ਹੋਇਆ ਕਿ ਦੇਸ਼ ਦੇ ਹਾਕਮ ਨੂੰ ਹਮੇਸ਼ਾਂ ਸੱਚਾ ਅਤੇ ਨੇਕ ਹੋਣਾ ਚਾਹੀਦਾ ਹੈ। ਇਸ ਦੇ ਨਾਲ ਹੀ ਸਮੇਂ ਦੇ ਹਾਕਮਾਂ ਬਾਰੇ ਨਾਮਦੇਵ ਜੀ ਦਾ ਦ੍ਰਿਸ਼ਟੀਕੋਨ ਵੀ ਉਨ੍ਹਾਂ ਦੀ ਬਾਣੀ ਵਿੱਚ ਅੰਕਿਤ ਹੋ ਗਿਆ ਹੈ। ਹਾਕਮ ਦੀ ਕੱਟੜਤਾ ਦਾ ਇਹ ਆਲਮ ਸੀ ਕਿ ਉਹ ਹਰ ਇਕ ਨੂੰ ਆਪਣੇ ਹੀ ਧਰਮ ਵਿੱਚ ਰੱਖਣ ਦੀ ਹਉਮੈ ਦਾ ਸ਼ਿਕਾਰ ਸੀ। ਆਮ ਆਦਮੀ ਦਾ ਦ੍ਰਿਸ਼ਟੀਕੋਨ ਨਾਮਦੇਵ ਜੀ ਦੀ ਮਾਂ ਦੇ ਹਵਾਲੇ ਨਾਲ ਸਪੱਸ਼ਟ ਕੀਤਾ ਹੋਇਆ ਹੈ। ਆਮ ਆਦਮੀ ਹਾਕਮ ਦੇ ਵਿਰੋਧ ਦਾ ਭਾਰ ਨਹੀਂ ਚੁੱਕ ਸਕਦਾ ਸੀ ਅਤੇ ਆਮ ਕਰਕੇ ਹਾਕਮ ਦੇ ਧਰਮ ਨੂੰ ਅਪਨਾਉਣ ਵਿੱਚ ਹੀ ਭਲਾ ਮਨਾਉਂਦਾ ਸੀ। ਇਸ ਸਥਿਤੀ ਦਾ ਵਰਣਨ ਨਾਮਦੇਵ ਨੇ ਇਸ ਤਰ੍ਹਾਂ ਕੀਤਾ ਹੋਇਆ ਹੈ:

> ਰੁਦਨੁ ਕਰੈ ਨਾਮੇ ਕੀ ਮਾਇ ॥
> ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥ (ਪੰਨਾ ੧੧੬੫)

ਨਾਮਦੇਵ ਜੀ ਹਾਕਮ ਦੀ ਹਉਮੈ ਅਤੇ ਪਰਜਾ ਦੇ ਅਗਿਆਨ ਬਾਰੇ ਚੇਤੰਨ ਸਨ। ਉਨ੍ਹਾਂ ਨੂੰ ਪਤਾ ਸੀ ਕਿ ਧਾਰਮਿਕ ਅੰਧ-ਵਿਸ਼ਵਾਸ ਜ਼ੁਲਮ ਨੂੰ ਠੱਲ੍ਹ ਨਹੀਂ ਪਾ ਸਕਦਾ। ਭਗਤ ਨਾਮਦੇਵ ਜੀ ਨੇ ਇਕ ਪਾਸੇ ਮੂਰਤੀ ਪੂਜਾ ਵਿੱਚ ਗਲਤਾਨ ਹਿੰਦੂ ਧਰਮ ਦਾ ਵਿਰੋਧ ਕੀਤਾ ਅਤੇ ਦੂਜੇ ਪਾਸੇ ਮੁਸਲਮਾਨਾਂ ਵੱਲੋਂ ਅਪਨਾਏ ਜਾ ਰਹੇ ਧਾਰਮਿਕ

ਤੌਰ-ਤਰੀਕਿਆਂ ਨੂੰ ਵੀ ਰੱਦ ਕੀਤਾ। ਉਨ੍ਹਾਂ ਦੀ ਸਿਖਿਆ ਦਾ ਕੇਂਦਰ- ਬਿੰਦੂ ਮੰਦਰ ਅਤੇ ਮਸੀਤ ਦੀ ਡੱਬਾਬੰਦੀ ਤੋਂ ਮੁਕਤ ਹੈ ਅਤੇ ਮਾਨਵੀ ਕਦਰਾਂ-ਕੀਮਤਾਂ ਦੀ ਸਥਾਪਨਾ ਨਾਲ ਜੁੜਿਆ ਹੋਇਆ ਹੈ। ਭਗਤ ਨਾਮਦੇਵ ਜੀ ਦੀ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਹੈ, ਦੇ ਆਧਾਰ 'ਤੇ ਮਾਨਵੀ ਕਦਰਾਂ-ਕੀਮਤਾਂ ਨਾਲ ਸਬੰਧਤ ਤ੍ਰੈ-ਪਰਤੀ ਸਿਧਾਂਤਕ ਪਹਿਲੂਆਂ ਨੂੰ ਲਿਆ ਜਾ ਸਕਦਾ ਹੈ। ਇਹ ਹਨ—**ਪਰਮਾਤਮਾ, ਗੁਰੂ** ਅਤੇ **ਨਾਮ-ਸਿਮਰਨ**। ਇਨ੍ਹਾਂ ਦਾ ਸੰਖੇਪ ਵੇਰਵਾ ਅੱਗੇ ਦਿੱਤਾ ਜਾ ਰਿਹਾ ਹੈ ਕਿਉਂਕਿ ਇਸ ਨਾਲ ਨਾਮਦੇਵ ਜੀ ਦੀ ਸਿਖਿਆ ਸਪੱਸ਼ਟ ਹੋ ਜਾਵੇਗੀ। ਇਹ ਤਿੰਨੇ ਪੱਖ ਮਾਨਵ ਨੂੰ ਦੇਵਤਾ ਤੱਕ ਪਹੁੰਚਾਣ ਵਾਸਤੇ ਪਰਵਾਨਤ ਸਮਰੱਥ ਸਾਧਨ ਮੰਨੇ ਹੋਏ ਹਨ।

**ਪਰਮਾਤਮਾ—**

ਭਗਤ ਨਾਮਦੇਵ ਜੀ ਦੀ ਬਾਣੀ ਵਿੱਚ ਪਰਮਾਤਮਾ ਸ਼ਬਦ ਸਿੱਧੇ ਤੌਰ 'ਤੇ ਨਹੀਂ ਆਇਆ; ਪਰੰਤੂ ਪਰਮਾਤਮਾ ਵਾਸਤੇ ਵਰਤੇ ਹੋਏ ਅੱਡ-ਅੱਡ ਸ਼ਬਦ ਕਾਫੀ ਆਏ ਹਨ। ਇਹ ਸਾਰੇ ਪਰਮਾਤਮਾ ਦੇ ਸਮਾਨਅਰਥਕ ਹੀ ਹਨ। ਇਨ੍ਹਾਂ ਸ਼ਬਦਾਂ ਨੂੰ ਸੌਖਿਆਂ ਸਮਝਣ ਲਈ ਚਾਰ ਹਿੱਸਿਆਂ ਵਿੱਚ ਵੰਡ ਕੇ ਪੇਸ਼ ਕੀਤਾ ਜਾ ਸਕਦਾ ਹੈ:

੧. *ਉਹ ਸ਼ਬਦ, ਜਿਹੜੇ ਆਮ ਲੋਕਾਂ ਵਿੱਚ ਪ੍ਰਚਲਿਤ ਸਨ ਉਦਾਹਰਨ ਵਜੋਂ* ***ਰਾਮ, ਹਰੀ ਨਾਰਾਇਣ*** *ਜਾਂ* ***ਅਲਹ*** *ਆਦਿ।*

੨. *ਉਹ ਸ਼ਬਦ, ਜਿਹੜੇ ਖਾਸ ਇਲਾਕੇ ਵਿੱਚ ਹੀ ਵਰਤੇ ਜਾਂਦੇ ਸਨ, ਜਿਵੇਂ ਕਿ* ***ਬੀਠਲ***।

੩. *ਉਹ ਸ਼ਬਦ, ਜਿਹੜੇ ਕੋਈ ਵੀ ਸੰਤ ਭਗਤ ਆਪਣੀ ਜਾਂ ਸਮੇਂ ਦੀ ਲੋੜ ਮੁਤਾਬਿਕ ਘੜ ਲੈਂਦਾ ਹੈ, ਜਿਵੇਂ* ***ਬੇਢੀ*** *ਅਤੇ* ***ਗੋਪਾਲ*** *ਆਦਿ।*

੪. *ਉਹ ਸ਼ਬਦ, ਜੋ ਪਰਮਾਤਮਾ ਦੇ ਗੁਣਾਂ ਨੂੰ ਪ੍ਰਗਟ ਕਰਦੇ ਹਨ, ਜਿਵੇਂ* ***ਜਗਜੀਵਨ*** *ਅਤੇ* ***ਪੁਰਖੋਤਮ*** *ਆਦਿ।*

ਇਹ ਚਾਰੇ ਪ੍ਰਕਾਰ, ਪਰਮਾਤਮਾ ਦੀਆਂ ਚਾਰ ਪਰਤਾਂ ਵੀ ਹਨ ਅਤੇ ਇਕੋ ਹੀ ਪ੍ਰਸੰਗ ਦੇ ਚਾਰ ਹਿੱਸੇ ਵੀ। ਇਨ੍ਹਾਂ ਚਾਰਾਂ ਵਿੱਚ ਹੀ ਪਰਮਾਤਮਾ ਨੂੰ ਸਮਝਣ ਦਾ ਯਤਨ ਕੀਤਾ ਹੋਇਆ ਹੈ। ਕੇਂਦਰੀ ਧਾਰਮਕ ਕਾਰਜ ਤਾਂ ਪਰਮਾਤਮਾ ਨੂੰ ਸਭਨਾਂ ਥਾਵਾਂ 'ਤੇ ਵਿਆਪਕ ਸਮਝ ਕੇ ਸਿਮਰਨਾ ਮੰਨਿਆ ਗਿਆ ਹੈ। ਪਰਮਾਤਮਾ ਜੋ ਅਸਚਰਜ, ਅਲੱਖ ਜੀਵਨ-ਦਾਤਾ ਹੈ, ਜੋਤਿ-ਸਰੂਪੀ ਹੈ, ਇਸ ਨੂੰ ਦਿਲ ਵਿੱਚ ਜਾਂ ਅੰਤਰ-ਆਤਮੇ ਪਰਤੀਤ ਕੀਤਾ ਜਾ ਸਕਦਾ ਹੈ। ਇਹ ਮਨ ਦੀ ਜੋਤਿ-ਸਰੂਪੀ ਪਛਾਣ ਹੈ:

*ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾ ਚੀ ਅਬਿਗਤੁ ਬਾਣੀ॥*
*ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ॥*

*(ਪੰਨਾ ੧੩੫੧)*

ਇਸ ਨਾਲ ਪਰਮਾਤਮਾ ਦੀ ਕੋਈ ਸਾਖਸ਼ਾਤ ਤਸਵੀਰ ਭਾਵੇਂ ਸਾਹਮਣੇ ਨਹੀਂ

ਆਉਂਦੀ ਪਰੰਤੂ ਇਹ ਅਨੁਭਵ ਜ਼ਰੂਰ ਹੋਣ ਲੱਗਦਾ ਹੈ ਕਿ ਪਰਮਾਤਮਾ ਭਾਵੇਂ ਨਾ ਦਿੱਸਣ ਵਾਲੀ ਸ਼ਕਤੀ ਹੈ, ਪਰੰਤੂ ਇਸ ਦੀ ਹੋਂਦ ਬਾਰੇ ਕੋਈ ਸ਼ੰਕਾ ਨਹੀਂ ਹੈ। ਇਸ ਸਰਬ ਵਿਆਪਕ ਸ਼ਕਤੀ ਨੂੰ ਭਾਵੇਂ ਵੇਖਿਆ ਨਹੀਂ ਜਾ ਸਕਦਾ ਪਰੰਤੂ ਮਹਿਸੂਸ ਜ਼ਰੂਰ ਕੀਤਾ ਜਾ ਸਕਦਾ ਹੈ। ਪਰਮਾਤਮਾ ਨੂੰ ਨਾਵਾਂ ਤੱਕ ਸੀਮਿਤ ਨਹੀਂ ਕੀਤਾ ਜਾ ਸਕਦਾ। ਨਾਮਦੇਵ ਜੀ ਮੁਤਾਬਿਕ ਪਰਮਾਤਮਾ ਸਵਾਮੀ ਹੈ, ਮਾਲਕ ਹੈ। ਮਾਲਕ ਵੀ ਅਜਿਹਾ ਜੋ ਬਿਨਾਂ ਵਿਤਕਰੇ ਤੋਂ ਆਪਣੇ ਭਗਤਾਂ ਦੇ ਅੰਗ-ਸੰਗ ਰਹਿੰਦਾ ਹੈ। ਪਰਮਾਤਮਾ ਦੀ ਸ਼ਰਨ ਆਉਣ ਵਾਲੇ ਦੀ ਸਫਲਤਾ ਦਾ ਨਾਮਦੇਵ ਨੂੰ ਵਿਸ਼ਵਾਸ ਹੈ। ਉਖੜੇ ਹੋਏ ਮਨ ਨਾਲ ਕੀਤੇ ਭਜਨ ਅਤੇ ਅਖੌਤੀ ਉੱਤਮ ਜਨਮ ਅਤੇ ਵਿਖਾਵੇ ਮਾਤਰ ਕੀਤੇ ਚੰਗੇ ਕੰਮ ਪਰਮਾਤਮਾ ਤੱਕ ਪਹੁੰਚਣ ਦੀ ਗਰੰਟੀ ਨਹੀਂ ਹਨ, ਕਿਉਂਕਿ ਜੇ ਇਹ ਹਉਮੈ ਨਾਲ ਜੁੜੇ ਹੋਏ ਹਨ ਤਾਂ ਅਵੱਸ਼ ਨਿਹਫਲ ਜਾਣਗੇ। ਪਰਮਾਤਮਾ ਤਾਂ ਸਵਾਮੀ ਹੈ ਅਤੇ ਸਵਾਮੀ ਜਿਸ 'ਤੇ ਕਿਰਪਾ ਕਰੇ, ਉਹ ਸਫਲ ਹੋ ਸਕਦਾ ਹੈ। ਸਵਾਮੀ ਪ੍ਰਸੰਨ ਹੈ ਤਾਂ ਉਸ ਦੀ ਕਿਰਪਾ ਦੇ ਪਾਤਰਾਂ ਵਿੱਚ ਜਪਹੀਨ, ਤਪਹੀਨ, ਕੁਲਹੀਨ ਅਤੇ ਕਰਮਹੀਨ ਵੀ ਸ਼ਾਮਲ ਹੋ ਸਕਦੇ ਹਨ। ਇਹ ਸਾਰੇ ਸੁਭਾਅ ਪੱਕੇ ਤੌਰ 'ਤੇ ਰੁਕਾਵਟ ਨਹੀਂ ਹਨ ਕਿਉਂਕਿ ਇਨ੍ਹਾਂ ਵਿੱਚ ਪਰਿਵਰਤਨ ਦੀ ਸੰਭਾਵਨਾ ਕਾਇਮ ਰਹਿੰਦੀ ਹੈ। ਇਥੇ ਇਹ ਪਰਿਵਰਤਨ ਕਿਰਪਾ, ਮਿਹਰ ਜਾਂ ਕਰਮ ਰਾਹੀਂ ਹੁੰਦਾ ਪਰਵਾਨ ਕੀਤਾ ਹੈ ਸੋ ਪ੍ਰਭੂ ਦੀ ਕਿਰਪਾ ਦਾ ਪਾਤਰ ਅਵੱਸ਼ ਸਫਲ ਹੁੰਦਾ ਹੈ :

*ਜਪ ਹੀਨ ਤਪ ਹੀਨ ਕੁਲ ਹੀਨ, ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ॥*

*(ਪੰਨਾ ੩੪੫)*

ਭਗਤ ਜੀ ਨੇ ਪਰਮਾਤਮਾ ਨਾਲ ਸਾਂਝ ਦੀ ਵੱਡੀ ਨਿਸ਼ਾਨੀ ਸ਼ਖ਼ਸੀਅਤ ਪਰਿਵਰਤਨ ਮੰਨੀ ਹੈ। ਇਹ ਪਰਿਵਰਤਨ ਅੰਦਰੋਂ ਸੁੰਦਰ ਹੋ ਜਾਣਾ ਹੈ ਅਤੇ ਇਸ ਸੁੰਦਰਤਾ ਦਾ ਵਿਵਹਾਰ ਵਿੱਚ ਪ੍ਰਗਟਾਵਾ ਹੈ। ਇਹ ਗੁਣ-ਮੂਲਕ ਤਬਦੀਲੀ ਹੈ ਅਤੇ ਇਸ ਨੂੰ "ਦੇਹ ਸੁਦੇਹੀ" ਆਖਿਆ ਹੈ :

*ਮੋ ਕਉ ਮਿਲਿਓ ਰਾਮੁ ਸਨੇਹੀ॥*
*ਜਿਹ ਮਿਲਿਐ ਦੇਹ ਸੁਦੇਹੀ॥੧॥* *(ਪੰਨਾ ੬੫੭)*

ਭਗਤ ਨਾਮਦੇਵ ਜੀ ਨੇ ਪਰਮਾਤਮਾ ਨੂੰ ਲਾੜਾ ਵੀ ਆਖਿਆ ਹੈ। ਪਰਮਾਤਮਾ ਅਜਿਹਾ ਪਤੀ ਵੀ ਹੈ, ਜਿਸ ਦੀ ਸ਼ਰਨ ਵਿੱਚ ਜਾਣ ਨਾਲ ਹਰ ਪ੍ਰਕਾਰ ਦੀ ਸੁਰੱਖਿਆ ਦੇ ਨਾਲ-ਨਾਲ ਜੋ ਇੱਜ਼ਤ ਮਿਲਦੀ ਹੈ, ਉਹੀ ਮੁਕਤੀ ਦੀ ਹੇਤੂ ਹੋ ਜਾਂਦੀ ਹੈ। ਭਗਤ ਜੀ ਦਾ ਵਿਸ਼ਵਾਸ ਹੈ ਕਿ **"ਦੂਲਹ ਪ੍ਰਭ"** ਦੀ ਸ਼ਰਨ ਵਿੱਚ ਮੁਕਤੀਆਂ, ਰਿਧੀਆਂ ਅਤੇ ਸਿਧੀਆਂ ਹਾਜ਼ਰ ਰਹਿੰਦੀਆਂ ਹਨ। ਮੁਕਤੀ, ਸੋਭਾ ਅਤੇ ਵਡਿਆਈ ਉਹੀ ਮਾਨਵ ਪ੍ਰਾਪਤ ਕਰਦਾ ਹੈ, ਜਿਹੜਾ ਪਰਮਾਤਮਾ ਦੀ ਸ਼ਰਨ ਵਿੱਚ ਆਪਾ-ਸਮਰਪਿਤ ਕਰ ਕੇ, ਬਿਨਾਂ ਸ਼ਰਤ ਕਰਤਵ-ਪਾਲਨ ਲਈ ਤਤਪਰ ਰਹਿੰਦਾ ਹੈ; ਇਹ ਸਿਆਸੀ ਮਸ਼ਹੂਰੀ ਅਤੇ ਸਮਾਜਕ ਚੌਧਰ ਨਾਲੋਂ ਵੱਖਰਾ ਪ੍ਰਸੰਗ ਹੈ :

*ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ॥*

ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ॥
(ਪੰਨਾ ੧੧੦੫)

ਪਰਮਾਤਮਾ ਬਾਰੇ ਭਰਮ ਦਾ ਸ਼ਿਕਾਰ ਹੋ ਜਾਣ ਦਾ ਕਾਰਣ ਮਾਇਆ ਹੈ। ਮਾਇਆ, ਮਨੁੱਖ ਦੀ ਦ੍ਰਿਸ਼ਟੀ ਦਾ ਰੰਗ ਉਹੋ ਜਿਹਾ ਕਰ ਲੈਂਦੀ ਹੈ, ਜਿਹੋ ਜਿਹਾ ਮਾਇਆ ਦਾ ਆਪਣਾ ਰੰਗ ਹੁੰਦਾ ਹੈ। ਮਾਇਆ ਦੀ ਇਸ ਖੇਡ ਨੂੰ ਕੋਈ ਵਿਰਲਾ ਹੀ ਸਮਝ ਸਕਦਾ ਹੈ:

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥ (ਪੰਨਾ ੪੮੫)

ਧਰਮ ਚਿੰਤਨ ਦੇ ਪਰਿਪੇਖ ਵਿੱਚ ਇਹ ਪਰਵਾਨਤ ਤੱਥ ਹੈ ਕਿ ਪਰਮਾਤਮਾ ਦੀ ਮਿਹਰ ਕੁੱਲ ਮਾਨਵਤਾ 'ਤੇ ਹੈ ਅਤੇ ਇਸ ਮਾਨਵ-ਹਿਤੂ ਭੇਦ ਪ੍ਰਤੀ ਚੇਤੰਨ ਹੋ ਜਾਣਾ ਮਨੁੱਖ ਦਾ ਧਰਮ ਹੈ। ਮਨੁੱਖ ਅਤੇ ਪਰਮਾਤਮਾ ਦੇ ਅਟੁੱਟ ਰਿਸ਼ਤੇ ਦੇ ਨਾਲ-ਨਾਲ, ਪਰਮਾਤਮਾ ਦਾ ਜਿਹੜਾ ਸਰੂਪ ਭਗਤ ਨਾਮਦੇਵ ਜੀ ਦੀ ਬਾਣੀ ਵਿੱਚੋਂ ਉੱਘੜਦਾ ਹੈ, ਉਹ ਗੁਣਾਂ 'ਤੇ ਆਧਾਰਤ ਪ੍ਰਭੂ-ਮਾਡਲ ਹੈ। ਪਰਮਾਤਮਾ ਦੇ ਗੁਣਾਂ ਨੂੰ ਮਨੁੱਖ ਨੇ ਧਾਰਨ ਕਰਨਾ ਹੈ ਅਤੇ ਧਾਰਨ ਕਰਨ ਤੋਂ ਮਨੁੱਖ ਦੇ ਧਾਰਮਕ ਹੋਣ ਦਾ ਪਤਾ ਲੱਗਣਾ ਹੈ। ਇਹ ਪ੍ਰਭੂ ਦਾ ਸਰਗੁਣ ਰੂਪ ਹੈ। ਨਿਰਗੁਣ ਪਰਿਪੇਖ ਵਿੱਚ ਪਰਮਾਤਮਾ ਦਾ ਸਤਿ ਤਾਂ ਸ਼ਕਤੀ ਰੂਪ ਹੋਣ ਵਿੱਚ ਹੈ। ਇਸ ਨੂੰ ਵੇਖਿਆ ਜਾਂ ਵਿਖਾਇਆ ਨਹੀਂ ਜਾ ਸਕਦਾ, ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ। ਆਪ ਅਨੁਭਵ ਨਾ ਕਰ ਸਕੀਏ ਤਾਂ ਕਿਸੇ ਹੋਰ ਦੇ ਅਨੁਭਵ 'ਤੇ ਵਿਸ਼ਵਾਸ ਕੀਤਾ ਜਾ ਸਕਦਾ ਹੈ। ਭਗਤ ਜੀ ਇਸ ਭਰੋਸੇ ਦਾ ਜ਼ਿਕਰ ਕਰਦੇ ਹਨ।

**ਗੁਰੂ**

ਗੁਰੂ ਸ਼ਬਦ ਦੇ ਅਰਥ ਵੱਖ-ਵੱਖ ਪਰਸੰਗਾਂ ਵਿੱਚ ਵੱਖ-ਵੱਖ ਹਨ। ਵਧੇਰੇ ਪ੍ਰਚਲਿਤ ਅਰਥਾਂ ਵਿੱਚ ਵਿਦਿਆ ਦੇਣ ਵਾਲੇ ਅਧਿਆਪਕ ਵਾਸਤੇ, ਗੁਰੂ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ, ਪਰ ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿੱਚ ਗੁਰੂ ਸ਼ਬਦ ਦੀ ਵਰਤੋਂ ਜਿਨ੍ਹਾਂ ਅਰਥਾਂ ਵਿੱਚ ਕੀਤੀ ਹੈ, ਉਹ ਪ੍ਰਚਲਿਤ ਨਾਲੋਂ ਬਿਲਕੁਲ ਵੱਖਰੇ ਹਨ। ਭਗਤ ਜੀ ਅਨੁਸਾਰ ਗੁਰੂ ਦੇ ਅਰਥ, ਅਗਿਆਨ ਦੂਰ ਕਰਨ ਵਾਲੇ ਅਤੇ ਸਤਿ ਨੂੰ ਹਿਰਦੇ ਵਿੱਚ ਵਸਾ ਦੇਣ ਵਾਲੇ ਅਚੁੱਕ ਮਾਧਿਅਮ ਦੇ ਹਨ। ਇਨ੍ਹਾਂ ਦੋਹਾਂ ਅਰਥਾਂ ਦਾ ਪ੍ਰਸੰਗ ਨਿਰੋਲ ਅਧਿਆਤਮਕ ਜਾਂ ਧਾਰਮਿਕ ਹੈ। ਭਗਤ ਜੀ ਦੀ ਇਸ ਧਾਰਨਾ ਨਾਲ ਸਬੰਧਤ ਕਈ ਸਾਖੀਆਂ ਵੀ ਚੱਲ ਪਈਆਂ ਹਨ, ਪਰ ਇਥੇ ਬਾਣੀ ਦੇ ਆਧਾਰ 'ਤੇ ਗੁਰੂ ਪ੍ਰਸੰਗ ਸਿਰਜਣ ਦਾ ਯਤਨ ਕੀਤਾ ਜਾ ਰਿਹਾ ਹੈ।

ਭਗਤ ਨਾਮਦੇਵ ਜੀ ਨੇ ਗੁਰੂ ਦੀ ਵਿਆਖਿਆ ਸਿੱਧੇ ਤੌਰ 'ਤੇ ਨਹੀਂ ਕੀਤੀ ਹੋਈ ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਦੀ ਵਿਆਖਿਆ ਕਰਦਿਆਂ ਦੱਸਿਆ ਹੈ ਕਿ ਜਿਸ ਨੇ ਪਾਰਬ੍ਰਹਮ ਨੂੰ ਜਾਣ ਲਿਆ ਹੈ, ਉਸ ਦਾ ਨਾਮ ਸਤਿਗੁਰੂ ਹੈ। ਇਸ ਸਥਿਤੀ ਨੂੰ ਪਰਿਵਰਤਨ-

ਮਾਡਲ ਦੇ ਅੰਤਰਗਤ ਸਮਝਿਆ ਜਾ ਸਕਦਾ ਹੈ। ਕਿਹਾ ਜਾ ਸਕਦਾ ਹੈ ਕਿ ਮਾਨਵ ਦਾ ਪਰਮਾਤਮ ਰੂਪ ਹੋ ਜਾਣਾ ਸੰਭਵ ਹੈ ਅਤੇ ਇਹ ਸੰਤ ਦੀ ਸੰਗਿਆ ਨਾਲ ਪ੍ਰਗਟ ਹੋਈ ਹੈ:

*ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥ (ਪੰਨਾ ੨੮੬)*

ਭਗਤ ਨਾਮਦੇਵ ਜੀ ਇਨ੍ਹਾਂ ਅਰਥਾਂ ਦੇ ਬਿਲਕੁਲ ਨਜ਼ਦੀਕ ਹਨ। ਉਨ੍ਹਾਂ ਨੇ ਗੁਰੂ ਦੀ ਬੜੀ ਮਹਿਮਾ ਕੀਤੀ ਹੋਈ ਹੈ। ਭਗਤ ਜੀ ਦੀ ਸਭ ਤੋਂ ਵੱਡੀ ਅਰਦਾਸ ਇਹੀ ਹੈ ਕਿ ਗੁਰੂ-ਮਿਲਾਪ ਹੋ ਜਾਵੇ। ਉਨ੍ਹਾਂ ਮੁਤਾਬਿਕ ਗੁਰੂ ਹੀ ਇਕੋ ਇਕ ਸਹਾਰਾ ਅਤੇ ਸ਼ਕਤੀ ਹੈ ਜਿਸ ਦੇ ਸੰਗ ਮਾਨਵ ਸੰਸਾਰ-ਸਾਗਰ ਨੂੰ ਸੌਖਿਆਂ ਪਾਰ ਕਰ ਸਕਦਾ ਹੈ। ਸਤਿਗੁਰੂ ਦੀ ਅਗਵਾਈ ਪ੍ਰਤੀ ਭਗਤ ਜੀ ਆਖਦੇ ਹਨ ਕਿ ਇਹ ਅਗਵਾਈ ਮੁਕਤਿ-ਮਾਡਲ ਦੇ ਵਿਸ਼ਵਾਸ ਨਾਲ ਜੁੜੀ ਹੋਈ ਹੈ :

*ਹੋਹੁ ਦਇਆਲੁ ਸਤਿਗੁਰ ਮੇਲਿ ਤੂ ਮੋ ਕਉ ॥*
*ਪਾਰਿ ਉਤਾਰੇ ਕੇਸਵਾ ॥ (ਪੰਨਾ ੧੧੯੬)*

ਸੰਸਾਰ-ਸਾਗਰ ਦੀ ਚੇਤਨਾ ਨਾਲ ਗੁਰੂ ਦੀ ਮਹੱਤਤਾ ਸਮਝ ਆ ਜਾਂਦੀ ਹੈ। ਸੰਸਾਰ ਇਸ ਲਈ ਸਾਗਰ ਹੈ ਕਿਉਂਕਿ ਇਸ ਨੂੰ ਸਮਝਣਾ ਮੁਸ਼ਕਲ ਹੈ। ਲਾਲਚ, ਕਮਜ਼ੋਰੀਆਂ, ਈਰਖਾਵਾਂ ਆਦਿ ਸੰਸਾਰ-ਸਾਗਰ ਦੀਆਂ ਲਹਿਰਾਂ ਹਨ। ਇਨ੍ਹਾਂ ਵਿੱਚ ਫਸੇ ਹੋਏ ਨੂੰ ਨਾ ਹੀ ਰਸਤਾ ਨਜ਼ਰ ਆਉਂਦਾ ਹੈ ਅਤੇ ਨਾ ਹੀ ਇਸ ਵਿਚੋਂ ਨਿਕਲ ਸਕਣ ਦਾ ਵਿਸ਼ਵਾਸ ਬੱਝਦਾ ਹੈ। ਭਗਤ ਜੀ ਨੇ ਯਕੀਨ ਦੁਆਇਆ ਹੈ ਕਿ ਬਚਾਉ ਦੇ ਦੋ ਸਹਾਰੇ ਕਾਇਮ ਹਨ। ਨੰਬਰ ਇਕ ਪਰਮਾਤਮਾ ਦੀ ਮਿਹਰ ਹੈ ਅਤੇ ਦੂਸਰਾ ਸਹਾਰਾ ਗੁਰੂ ਦੀ ਅਗਵਾਈ ਹੈ। ਗੁਰੂ ਦੀ ਅਗਵਾਈ ਦਾ ਅਰਥ, ਸਿਖਿਆ ਦੀ ਚੇਤਨਾ ਅਤੇ ਇਸ ਮੁਤਾਬਿਕ ਜੀਵਿਆ ਜਾ ਰਿਹਾ ਜੀਵਨ ਹੈ। ਮਾਨਵ ਵਾਸਤੇ ਸਭ ਤੋਂ ਵੱਡੀ ਮੰਗ ਗੁਰੂ ਦਾ ਆਸਰਾ ਹੀ ਹੈ। ਮਾਨਵ ਨੇ ਗੁਰੂ ਦੀ ਸ਼ਰਨ ਜਾਣਾ ਹੈ। ਸ਼ਰਨ ਜਾਣ ਦਾ ਭਾਵ ਮਨ ਨੂੰ ਸਤਿਗੁਰੂ ਦੇ ਸਪੁਰਦ ਕਰ ਦੇਣਾ ਹੈ। ਮਨ ਦੀਆਂ ਕਮਜ਼ੋਰੀਆਂ ਨੂੰ ਗੁਣਾਂ ਵਿੱਚ ਤਬਦੀਲ ਕਰਨ ਦਾ ਇਹ ਇਕ ਪਰਿਵਰਤਨ-ਮਾਡਲ ਹੈ। ਸੋ ਗੁਰੂ ਦੀ ਸ਼ਰਨ ਮਾਨਵ ਨੂੰ ਮੰਜ਼ਲ ਤੱਕ ਨਿਰਸੰਦੇਹ ਪਹੁੰਚਾ ਸਕਦੀ ਹੈ। ਸਤਿਗੁਰੂ ਦੀ ਸ਼ਰਨ ਉਹੀ ਜਾਂਦਾ ਹੈ ਜਿਸ 'ਤੇ ਪਰਮਾਤਮਾ ਮਿਹਰ ਕਰਦਾ ਹੈ– ਇਸ ਨੂੰ ਇਸ ਤਰ੍ਹਾਂ ਪ੍ਰਸਤੁਤ ਕੀਤਾ ਹੈ:

*ਜਾ ਕੇ ਮਸਤਕਿ ਲਿਖਿਓ ਕਰਮਾ ॥ ਸੋ ਭਜਿ ਪਰਿ ਹੈ ਗੁਰ ਕੀ ਸਰਨਾ ॥*
*ਕਹਤ ਨਾਮਦੇਉ ਇਹੁ ਬੀਚਾਰੁ ॥ ਇਨ ਬਿਧਿ ਸੰਤਹੁ ਉਤਰਹੁ ਪਾਰਿ ॥*
*(ਪੰਨਾ ੧੧੬੫)*

ਗੁਰੂ ਦੀ ਪ੍ਰਾਪਤੀ ਲਈ ਮਨੁੱਖਾ-ਜਨਮ ਨੂੰ ਆਧਾਰ ਪਰਵਾਨ ਨਹੀਂ ਕੀਤਾ। ਇਸ ਦੇ ਉਲਟ ਮਨੁੱਖਾ ਜਨਮ ਸਾਧਨ ਜਾਂ ਮੌਕਾ ਹੈ ਪ੍ਰਭੂ-ਅਨੁਭਵ ਨੂੰ ਆਤਮਸਾਤ ਕਰਨ ਦਾ। ਅੱਜ ਤਾਂ ਜਾਤ-ਪਾਤ ਦੀ ਗੱਲ ਆਮ ਲੱਗਦੀ ਹੈ ਪਰੰਤੂ ਜਿਸ ਵੇਲੇ ਭਗਤ ਨਾਮਦੇਵ ਜੀ ਗੁਰੂ ਦੀ ਗੱਲ ਕਰ ਰਹੇ ਸਨ, ਉਸ ਵੇਲੇ ਗੁਰੂ ਤੱਕ ਪਹੁੰਚ

ਕਰਨ ਦਾ ਅਧਿਕਾਰ ਕੇਵਲ ਕੁਲੀਨ ਜਾਤੀਆਂ ਨੂੰ ਹੀ ਸੀ। ਇਸ ਤਰ੍ਹਾਂ ਮਨੁੱਖਾ ਜਨਮ ਧਾਰਮਕ ਸਰੋਕਾਰਾਂ ਦਾ ਆਧਾਰ ਸੀ, ਇਥੋਂ ਤੱਕ ਕਿ ਭਗਤ ਨਾਮਦੇਵ ਜੀ ਨੂੰ ਵੀ ਨਿਮਨ ਜਾਤੀ ਦੇ ਹੋਣ ਕਰਕੇ ਮੰਦਰ ਵਿੱਚ ਜਾਣ ਦੀ ਆਗਿਆ ਨਹੀਂ ਸੀ ਮਿਲੀ। ਆਪਣੇ ਇਸ ਅਨੁਭਵ ਨੂੰ ਧਿਆਨ ਵਿੱਚ ਰੱਖਦੇ ਹੋਏ ਉਹ ਮਾਨਵ- ਕਲਿਆਨ ਵਾਸਤੇ ਗੁਰੂ ਦੇ ਮਹੱਤਵ ਦਾ ਬਖਾਨ ਕਰਦੇ ਹੋਏ ਲਿਖਦੇ ਹਨ ਕਿ ਛੀਂਬੇ ਦੇ ਘਰ ਜਨਮ ਲਿਆ ਪਰ ਸਤਿਗੁਰੂ ਦਾ ਉਪਦੇਸ਼ ਚੰਗਾ ਲੱਗਣ ਕਰਕੇ ਪ੍ਰਭੂ-ਮਿਲਾਪ ਦੀ ਅਵਸਥਾ ਪ੍ਰਾਪਤ ਹੋਈ :

*ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥*
*ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥* (ਪੰਨਾ ੪੮੬)

ਗੁਰੂ-ਮਿਲਣ ਦੀ ਨਿਸ਼ਾਨੀ ਇਹ ਦੱਸੀ ਹੈ ਕਿ ਮਾਨਵ ਮਾਨਸਿਕਤਾ ਵਿੱਚ ਵਿਸ਼ਵਾਸ ਬਲਵਾਨ ਹੋ ਜਾਂਦਾ ਹੈ ਅਤੇ ਮਨ ਦੀ ਦੁਬਿਧਾ ਖਤਮ ਹੋ ਜਾਂਦੀ ਹੈ :

*ਸਾਈ ਪ੍ਰੀਤਿ ਜਿ ਆਪੇ ਲਾਏ ॥*
*ਗੁਰ ਪਰਸਾਦੀ ਦੁਬਿਧਾ ਜਾਏ ॥* (ਪੰਨਾ ੧੧੬੪)

ਭਗਤ ਜੀ ਅਨੁਸਾਰ ਸਤਿਗੁਰੂ ਤੋਂ ਬਿਨਾਂ ਹੋਰ ਕੋਈ ਦੂਜੀ ਧਿਰ ਨਹੀਂ ਹੈ, ਜਿਹੜੀ ਮਾਨਵ ਨੂੰ ਚਿੰਤਾਵਾਂ ਦੀ ਜਿਲ੍ਹਣ ਵਿਚੋਂ ਕੱਢ ਕੇ ਮੁਕਤ ਕਰ ਸਕੇ :

*ਸਤਿਗੁਰੁ ਮਿਲੈ ਤ ਸਹਸਾ ਜਾਈ ॥*
*ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥* (ਪੰਨਾ ੫੨੫)

ਮਾਨਵ ਨੂੰ ਦੈਵੀ-ਗੁਣਾਂ ਦਾ ਮਾਲਕ ਬਣਨ ਲਈ ਹਉਮੈ ਨੂੰ ਦੂਰ ਕਰਨਾ ਜ਼ਰੂਰੀ ਹੈ। ਹਉਮੈ ਤੋਂ ਬਚਾਅ ਵਾਸਤੇ ਸਰੀਰਕ ਸਾਧਨਾ ਜਾਂ ਕਿਤਾਬੀ ਗਿਆਨ ਕੰਮ ਨਹੀਂ ਆਉਂਦੇ। ਗੁਰੂ ਦੀ ਸਿੱਖਿਆ ਹੀ ਇਕ ਅਜਿਹਾ ਸਾਧਨ ਹੈ, ਜਿਸ ਨੂੰ ਗ੍ਰਹਿਣ ਕਰ ਲੈਣ ਨਾਲ ਹਉਮੈ ਨਾਲ ਪੈਦਾ ਹੋਣ ਵਾਲੇ ਔਗੁਣਾਂ ਤੋਂ ਬਚਿਆ ਜਾ ਸਕਦਾ ਹੈ। ਸਿੱਟਾ ਇਹ ਕੱਢਿਆ ਹੈ, ਕਿ ਸਤਿਗੁਰੂ ਦੀ ਸਿਖਿਆ ਤੋਂ ਪ੍ਰਾਪਤ ਹੋਣ ਵਾਲੇ ਸੁਭਾਅ ਨਾਲ, ਮਨੁੱਖ ਦੇਵਤਾ ਬਣ ਸਕਦਾ ਹੈ। ਸਤਿਗੁਰ-ਬੁਧਿ ਅਜਿਹੀ ਦਵਾਈ ਹੈ, ਜਿਸ ਨਾਲ ਮਨੁੱਖ ਵੀ ਸਵਰਗ ਨੂੰ ਜਿੱਤ ਸਕਦਾ ਹੈ। ਇਹ ਮਾਨਸ ਤੋਂ ਦੇਵਤਾ ਤੱਕ ਦਾ ਸਫਰ ਹੈ :

*ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ ॥*
*ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ ॥*
(ਪੰਨਾ ੮੭੩)

ਸਪਸ਼ਟ ਹੋਇਆ ਕਿ ਗੁਰੂ ਤੋਂ ਬਿਨਾਂ ਉਹ ਦ੍ਰਿਸ਼ਟੀ ਪ੍ਰਾਪਤ ਨਹੀਂ ਹੁੰਦੀ ਜਿਸ ਨਾਲ ਸਫਲ-ਜਨਮ ਵਾਲੇ ਮਾਰਗ ਦੇ ਪਾਂਧੀ ਹੋ ਜਾਈਦਾ ਹੈ। ਭਗਤ ਜੀ ਦੱਸਦੇ ਹਨ ਕਿ ਉਸ ਨੂੰ ਉਸ ਦੇ ਗੁਰੂ ਨੇ ਸਫਲ-ਜੀਵਨ ਵਾਲਾ ਬਣਾ ਦਿੱਤਾ ਹੈ। ਇਹ ਸਫਲਤਾ ਦੁੱਖਾਂ ਨੂੰ ਭੁੱਲ ਕੇ ਸੁਖਾਂ ਵਿੱਚ ਪਰਵੇਸ਼ ਕਰ ਜਾਣ ਦੀ ਹੈ। ਇਸ ਅਵਸਥਾ ਵਿੱਚ ਇਹ ਸਮਝ ਆ ਜਾਂਦੀ ਹੈ ਕਿ ਸਤਿਗੁਰੂ ਦੀ ਸੇਵਾ ਹੀ ਸੱਚੀ ਹੈ ਅਤੇ ਬਾਕੀ

ਸਾਰੇ ਧੰਦਿਆਂ ਨਾਲ ਜੁੜੀ ਹੋਈ ਅਖੌਤੀ ਸੇਵਾ ਝੂਠੀ ਹੈ :

ਸਫਲ ਜਨਮੁ ਮੋ ਕਉ ਗੁਰ ਕੀਨਾ ॥
ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥੧॥
ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥
ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥ (ਪੰਨਾ ੮੫੭)

ਭਗਤ ਨਾਮਦੇਵ ਜੀ ਨੇ ਜ਼ੋਰ ਦੇ ਕੇ ਦੱਸਿਆ ਹੈ ਕਿ ਗੁਰੂ ਦੀ ਸ਼ਰਨ ਵਿਚੋਂ ਹੀ ਸਭ ਸੁਖ ਪ੍ਰਾਪਤ ਹੋ ਜਾਂਦੇ ਹਨ। ਗੁਰੂ ਪ੍ਰਭੂ-ਨਾਮ ਦੀ ਚੇਤਨਾ ਬਖਸ਼ਦਾ ਹੈ ਅਤੇ ਗੁਰੂ ਹੀ ਪਾਰ ਉਤਾਰਾ ਕਰਦਾ ਹੈ :-

ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ ॥
ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥ (ਪੰਨਾ ੧੧੬੪)

ਸੋ ਗੁਰੂ, ਨਾਮਦੇਵ ਜੀ ਮੁਤਾਬਿਕ ਪ੍ਰਭੂ ਤੇ ਮਨੁੱਖ ਵਿਚਕਾਰ ਪੁਲ ਦੀ ਨਿਆਈਂ ਹੈ। ਗੁਰੂ ਨੇ ਮਨੁੱਖ ਅੰਦਰ ਸੁੱਤੀਆਂ ਹੋਈਆਂ ਸੰਭਾਵਨਾਵਾਂ ਦਾ ਅਹਿਸਾਸ ਉਜਾਗਰ ਕਰਨਾ ਹੈ। ਗੁਰੂ, ਸਰੀਰ ਮਾਤਰ ਨਹੀਂ ਹੈ, ਗੁਰੂ ਤਾਂ ਅਨੁਭਵ ਦਾ ਪ੍ਰਕਾਸ਼ਨ ਹੈ ਅਤੇ ਗੁਰੂ ਦੀ ਬਾਣੀ ਹੈ। ਗੁਰੂ ਤੱਕ ਮਾਨਵ ਨੇ ਖੁਦ ਪਹੁੰਚਣਾ ਹੈ। ਭਗਤ ਜੀ ਦੀ ਇਹ ਧਾਰਨਾ ਗੁਰਮਤਿ ਦੀ ਅਨੁਸਾਰੀ ਹੈ।

**ਨਾਮ ਸਿਮਰਨ :**

ਮਾਨਵ ਨੂੰ ਆਪਣੇ ਜਿਹਾ ਬਨਾਉਣ ਵਾਸਤੇ ਗੁਰੂ ਜੋ ਸਾਧਨ ਦੱਸਦਾ ਹੈ, ਉਸ ਨੂੰ ਨਾਮ-ਸਿਮਰਨ ਦੀ ਸੰਗਿਆ ਦਿੱਤੀ ਗਈ ਹੈ। ਨਾਮ-ਸਿਮਰਨ ਧਰਮ ਸਾਧਨਾ ਦਾ ਸਬਲ ਤੇ ਸਮਰੱਥ ਅੰਗ ਹੈ। ਭਗਤ ਨਾਮਦੇਵ ਜੀ ਨੇ ਨਾਮ-ਸਿਮਰਨ ਨੂੰ ਪ੍ਰਭੂ-ਪ੍ਰਾਪਤੀ ਲਈ ਸਫਲ ਸਾਧਨ ਪਰਵਾਨ ਕੀਤਾ ਹੋਇਆ ਹੈ। ਨਾਮ-ਸਿਮਰਨ ਬੌਧਿਕਤਾ ਨੂੰ ਸਮਰਪਨ ਵਿੱਚ ਤਬਦੀਲ ਕਰ ਦੇਂਦਾ ਹੈ। ਇਹ ਤਬਦੀਲੀ ਪ੍ਰਭੂ-ਗੁਣਾਂ ਦਾ ਧਾਰਨੀ ਹੋ ਜਾਣ ਦੀ ਹੈ ਜਾਂ ਅਨੁਭਵ ਦੀ ਪੱਧਰ 'ਤੇ ਅੰਤਰ-ਪ੍ਰਕਾਸ਼ਨ ਦੀ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਨਾਮ ਸਿਮਰਨ ਨਾਲ ਇਹ ਸਮਝ ਆ ਜਾਂਦੀ ਹੈ ਕਿ ਹਸਤੀ ਦਾ ਆਦਰਸ਼ ਪਰਮਾਤਮਾ ਵਿੱਚ ਲੀਨ ਹੋ ਜਾਣਾ ਹੈ :

ਨਾਮਦੇਇ ਸਿਮਰਨੁ ਕਰਿ ਜਾਨਾਂ॥
ਜਗਜੀਵਨ ਸਿਉ ਜੀਉ ਸਮਾਨਾਂ॥ (ਪੰਨਾ ੮੫੮)

ਭਗਤ ਨਾਮਦੇਵ ਜੀ ਨੇ ਵਿਸ਼ਵਾਸ ਪ੍ਰਗਟ ਕੀਤਾ ਹੋਇਆ ਹੈ ਕਿ ਜਿਨ੍ਹਾਂ-ਜਿਨ੍ਹਾਂ ਨੇ ਨਾਮ-ਸਿਮਰਨ ਕੀਤਾ ਹੈ, ਉਨ੍ਹਾਂ ਦੀ ਮਿਹਨਤ ਸਫਲ ਹੋਈ ਹੈ ਅਤੇ ਉਨ੍ਹਾਂ ਦੇ ਵਿਸ਼ਵਾਸ ਨੂੰ ਫਲ ਲੱਗਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਹੈ ਕਿ ਮਿਹਨਤ ਕਰਨਾ ਮਾਨਵ ਦੇ ਵੱਸ ਵਿੱਚ ਜ਼ਰੂਰ ਹੈ ਪਰੰਤੂ ਸਿੱਟਾ ਮਨੁੱਖ ਦੇ ਹੱਥ ਨਹੀਂ ਹੈ। ਫਿਰ ਵੀ ਜਿਸ ਮਿਹਨਤ ਦੇ ਸਿੱਟੇ ਇਕ ਥਾਂ ਠੀਕ ਨਿਕਲ ਚੁਕੇ ਹੋਣ, ਉਹ ਮਿਹਨਤ ਨਿਹਫਲ ਨਹੀਂ ਜਾ ਸਕਦੀ। ਨਾਮ-ਸਿਮਰਨ ਵਿੱਚ ਅਜਿਹੀ ਸ਼ਕਤੀ ਹੈ, ਜਿਸ ਦੇ ਸਿੱਟੇ ਪਰਤੱਖ ਹੋ ਚੁੱਕੇ ਹਨ ਅਤੇ ਇਨ੍ਹਾਂ ਸਿੱਟਿਆਂ ਦਾ ਜ਼ਿਕਰ ਭਗਤ ਜੀ ਨੇ ਆਪਣੀ

ਬਾਣੀ ਵਿੱਚ ਕੀਤਾ ਹੋਇਆ ਹੈ। ਨਾਮ ਸਿਮਰਨ ਨਾਲ ਜੁੜਿਆ ਕੋਈ ਵੀ ਮਾਨਵ ਅਜਿਹਾ ਨਹੀਂ ਹੈ, ਜਿਹੜਾ ਦੋਸ਼-ਮੁਕਤ ਨਾ ਹੋ ਗਿਆ ਹੋਵੇ। ਇਹ ਵਿਸ਼ਵਾਸ ਭਗਤ ਜੀ ਨੇ ਇਸ ਤਰ੍ਹਾਂ ਪ੍ਰਗਟ ਕੀਤਾ ਹੋਇਆ ਹੈ:

ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥
ਪਤਿਤ ਪਵਿਤ ਭਏ ਰਾਮੁ ਕਹਤ ਹੀ ॥ (ਪੰਨਾ ੭੧੮)

ਇਸੇ ਆਧਾਰ 'ਤੇ ਨਾਮ-ਸਿਮਰਨ ਨੂੰ ਭਗਤ ਜੀ ਨੇ ਉਤਮ ਧਰਮ ਪਰਵਾਨ ਕੀਤਾ ਹੋਇਆ ਹੈ ਅਤੇ ਇਸ ਐਲਾਨ "ਹਰਿ ਕੋ ਨਾਮੁ ਲੈ ਊਤਮੁ ਧਰਮਾ" ਨੂੰ ਕੇਂਦਰੀਅਤਾ ਪਰਦਾਨ ਕੀਤੀ ਹੋਈ ਹੈ। ਭਗਤ ਜੀ ਨੇ ਨਾਮ-ਸਿਮਰਨ ਨੂੰ ਉਸੇ ਤਰ੍ਹਾਂ ਦਾ ਆਸਰਾ ਵੀ ਪਰਵਾਨ ਕੀਤਾ ਹੈ, ਜਿਸ ਤਰ੍ਹਾਂ ਅੰਨ੍ਹੇ ਵਾਸਤੇ ਸੋਟੀ ਹੈ। ਇਹ ਆਸਰਾ ਆਪਣੀ ਮੰਜ਼ਲ ਵੱਲ ਵਧਦਿਆਂ ਉੱਚੇ ਨੀਵੇਂ ਥਾਂ ਤੋਂ ਬਚ ਕੇ ਲੰਘਣ ਵਾਸਤੇ ਸਹਾਈ ਹੁੰਦਾ ਹੈ। ਇਕ ਪਾਸੇ ਇਹ ਆਸਰਾ ਹੈ ਅਤੇ ਦੂਜੇ ਪਾਸੇ ਜਨਮ ਨਾਲ ਪਏ ਵਿਤਕਰਿਆਂ ਤੋਂ ਮੁਕਤੀ ਦਾ ਵੀ ਹੇਤੂ ਹੈ:

ਹਰਿ ਹਰਿ ਕਰਤ ਜਾਤਿ ਕੁਲ ਹਰੀ ॥
ਸੋ ਹਰਿ ਅੰਧੁਲੇ ਕੀ ਲਾਕਰੀ ॥ (ਪੰਨਾ ੮੭੪)

ਨਾਮਦੇਵ ਜੀ ਨੇ ਮਾਨਵ ਨੂੰ ਜਾਤਾਂ, ਰੰਗਾਂ ਜਾਂ ਇਲਾਕਿਆਂ ਦੇ ਆਧਾਰ 'ਤੇ ਵੰਡ ਕੇ ਵੇਖਣ ਦਾ ਵਿਰੋਧ ਕੀਤਾ ਹੈ ਪਰੰਤੂ ਜਿਹੜੇ ਲੋਕ ਨਾਮ-ਸਿਮਰਨ ਤੋਂ ਦੂਰ ਹਨ ਜਾਂ ਦੂਰ ਰਹਿਣਾ ਚਾਹੁੰਦੇ ਹਨ, ਉਨ੍ਹਾਂ ਨਾਲ ਕਿਸੇ ਕਿਸਮ ਦੀ ਸਾਂਝ ਰੱਖਣ ਤੋਂ ਇਨਕਾਰ ਕੀਤਾ ਹੈ। ਨਾਮਦੇਵ ਜੀ ਦਾ ਧੜਾ ਧਰਮ ਵਾਲਿਆਂ ਨਾਲ ਹੈ ਅਤੇ ਧਰਮ ਵਾਲੇ ਉਹ ਕੇਵਲ ਨਾਮ-ਸਿਮਰਨ ਵਿੱਚ ਵਿਸ਼ਵਾਸ ਰੱਖਣ ਵਾਲਿਆਂ ਨੂੰ ਮੰਨਦੇ ਹਨ:

ਜੋ ਨ ਭਜੰਤੇ ਨਾਰਾਇਣਾ ॥
ਤਿਨ ਕਾ ਮੈ ਨ ਕਰਉ ਦਰਸਨਾ ॥ (ਪੰਨਾ ੧੧੬੩)

ਇਸ ਪ੍ਰਸੰਗ ਵਿੱਚ ਨਾਮ-ਸਿਮਰਨ ਤੋਂ ਮਹਿਰੂਮ ਮਾਨਵ ਅੰਨ੍ਹਾਂ, ਅਗਿਆਨੀ ਜਾਂ ਭਟਕਿਆ ਹੋਇਆ ਪਰਵਾਨ ਕੀਤਾ ਹੈ। ਭਗਤ ਜੀ ਵਾਸਤੇ ਨਾਮ-ਸਿਮਰਨ ਅੰਨ੍ਹੇ ਦੀ ਡੰਗੋਰੀ ਦੇ ਨਾਲ-ਨਾਲ ਨਿਆਸਰਿਆਂ ਦਾ ਆਸਰਾ ਅਤੇ ਨਿਓਟਿਆਂ ਦੀ ਓਟ ਵੀ ਹੈ। ਆਖਦੇ ਹਨ:

ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥ (ਪੰਨਾ ੭੨੭)

ਨਾਮ-ਸਿਮਰਨ ਵਾਸਤੇ ਭਗਤ ਜੀ ਨੇ ਇਕ ਸ਼ਰਤ ਵੀ ਰੱਖੀ ਹੋਈ ਹੈ। ਇਹ ਸ਼ਰਤ ਮਨ ਨੂੰ ਪਵਿੱਤਰ ਕਰਨ ਦੀ ਹੈ। ਪਵਿੱਤਰ ਕਰਨ ਦਾ ਅਰਥ ਮਨ ਨੂੰ ਖਾਲੀ ਕਰਨਾ ਹੈ। ਮਨ ਮੈਲ ਦੇ ਹੇਤੂ ਤੱਤਾਂ ਨਾਲ ਅਕਸਰ ਭਰਿਆ ਰਹਿੰਦਾ ਹੈ। ਖਾਲੀ ਹੋਣ ਦਾ ਭਾਵ ਧਾਰਮਿਕ ਦ੍ਰਿਸ਼ਟੀ ਤੋਂ ਹਉਮੈ ਰਹਿਤ ਹੋਣਾ ਹੈ। ਹਉਮੈ ਦੇ ਹੁੰਦਿਆਂ ਨਾਮ ਮਨ ਅੰਦਰ ਨਹੀਂ ਟਿਕਦਾ ਕਿਉਂ ਜੋ ਹਉਮੈ ਨਾਲ ਭਰੇ ਹੋਏ ਭਾਂਡੇ ਵਿੱਚ ਕੁਝ

ਹੋਰ ਪੈ ਹੀ ਨਹੀਂ ਸਕਦਾ। ਸੋ ਭਗਤ ਜੀ ਆਖਦੇ ਹਨ ਕਿ ਜਦੋਂ ਤੱਕ ਮਨ ਹੀ ਪਵਿੱਤਰ ਨਹੀਂ ਹੈ ਤਦ ਤੱਕ ਸਿਮਰਨ ਜਾਂ ਜਾਪ ਕਰਨ ਦਾ ਕੋਈ ਲਾਭ ਪ੍ਰਾਪਤ ਨਹੀਂ ਹੋ ਸਕਦਾ :

*ਕਾਹੇ ਕਉ ਕੀਜੈ ਧਿਆਨੁ ਜਪੰਨਾ ॥*
*ਜਬ ਤੇ ਸੁਧੁ ਨਾਹੀ ਮਨੁ ਅਪਨਾ ॥* (ਪੰਨਾ ੪੮੫)

ਇਹ ਅੰਦਰ ਤੇ ਬਾਹਰ ਜਾਂ ਮਨ ਅਤੇ ਮੁਖ ਜਾਂ ਕਥਨੀ ਤੇ ਕਰਨੀ ਸਮਾਨਾਂਤਰਤਾ ਹੈ। ਇਸ ਹਾਲਤ ਵਿੱਚ ਮਨ ਨੂੰ ਠੀਕ ਰਾਹ 'ਤੇ ਤੋਰ ਲੈਣ ਦੇ ਜਿੰਨੇ ਸਾਧਨ ਸਿਆਣੇ ਲੋਕਾਂ ਨੇ ਸੁਝਾਏ ਹਨ, ਉਨ੍ਹਾਂ ਨੂੰ ਧਿਆਨ ਵਿੱਚ ਰੱਖ ਕੇ ਨਾਮਦੇਵ ਜੀ ਨੇ ਇਹੀ ਸਿੱਟਾ ਕੱਢਿਆ ਹੈ ਕਿ ਨਾਮ-ਸਿਮਰਨ ਹੀ ਮਨ ਨੂੰ ਪਵਿੱਤਰ ਕਰਨ ਲਈ ਸਭ ਤੋਂ ਵਧੀਆ ਸਾਧਨ ਹੈ। ਨਾਲ ਹੀ ਇਹ ਵੀ ਦੱਸਿਆ ਹੈ ਕਿ ਨਾਮ-ਸਿਮਰਨ ਹੋਰਨਾਂ 'ਤੇ ਰੋਅਬ ਪਾਉਣ ਲਈ ਜਾਂ ਵਿਖਾਵੇ ਲਈ ਨਹੀਂ ਕਰਨਾ ਚਾਹੀਦਾ। ਨਾਮ ਸਿਮਰਨ ਨਾਲ ਸੰਵਰਿਆ ਹੋਇਆ ਸੁਭਾਅ ਕਿਸੇ ਨੂੰ ਧੋਖਾ ਨਹੀਂ ਦੇਂਦਾ, ਕਿਸੇ ਦਾ ਦਿਲ ਨਹੀਂ ਦੁਖਾਉਂਦਾ ਅਤੇ ਕਿਸੇ ਦੇ ਰਾਹ ਵਿੱਚ ਰੁਕਾਵਟ ਨਹੀਂ ਬਣਦਾ। ਨਾਮਦੇਵ ਜੀ ਮੁਤਾਬਿਕ ਨਾਮ-ਸਿਮਰਨ ਆਦਰਸ਼ ਵੀ ਹੈ, ਜੀਵਨ ਵੀ ਅਤੇ ਸਾਧਨ ਵੀ। ਇਨ੍ਹਾਂ ਤਿੰਨਾਂ ਦੀ ਸਮਸੁਰਤਾ ਜ਼ਰੂਰੀ ਹੈ। ਇਸ ਨੂੰ ਕੇਵਲ ਮਨੁੱਖਾ-ਜੀਵਨ ਵਿੱਚ ਹੀ ਅਪਨਾਇਆ ਜਾ ਸਕਦਾ ਹੈ। ਇਸੇ ਤਰ੍ਹਾਂ ਹਰੇਕ ਵਿਅਕਤੀ ਨੂੰ ਨਾਮ-ਸਿਮਰਨ ਨਾਲ ਜੁੜਨ ਦੀ ਪੁਰਜ਼ੋਰ ਸਿਫਾਰਸ਼ ਨਾਮਦੇਵ ਜੀ ਨੇ ਕੀਤੀ ਹੋਈ ਹੈ।

ਨਾਮਦੇਵ ਜੀ ਦੀ ਸਿਖਿਆ ਦੇ ਜਿਨ੍ਹਾਂ ਥੰਮ੍ਹਾਂ-ਪਰਮਾਤਮਾ, ਗੁਰੂ ਅਤੇ ਨਾਮ-ਸਿਮਰਨ ਦਾ ਪਿੱਛੇ ਜ਼ਿਕਰ ਕੀਤਾ ਹੈ, ਇਸ ਦਾ ਕੇਂਦਰੀ-ਬਿੰਦੂ ਮਾਨਵ ਹੀ ਹੈ। **ਪਰਮਾਤਮਾ ਆਦਰਸ਼ ਹੈ, ਗੁਰੂ ਮਾਰਗ ਹੈ** ਅਤੇ **ਨਾਮ-ਸਿਮਰਨ ਖੁਰਾਕ**। ਇਹ ਧਾਰਮਕ ਮਾਰਗ 'ਤੇ ਚਲਦਿਆਂ ਆਦਰਸ਼ ਤੱਕ ਪਹੁੰਚਣ ਦੀ ਸਮਰੱਥਾ ਬਖਸ਼ਦੀ ਹੈ। ਭਗਤ ਨਾਮਦੇਵ ਜੀ ਨੇ ਜੋ ਕੁਝ ਲਿਖਿਆ ਹੈ, ਉਸ ਵਿੱਚ ਉਨ੍ਹਾਂ ਦਾ ਆਪਣਾ ਅਨੁਭਵ ਹੀ ਵਧੇਰੇ ਤੌਰ 'ਤੇ ਪ੍ਰਗਟ ਹੋਇਆ ਹੈ। ਭਗਤ ਜੀ ਬਾਰੇ ਜੋ ਤੱਥ ਪ੍ਰਾਪਤ ਹਨ ਉਨ੍ਹਾਂ ਵਿੱਚ ਇਹ ਸਤਿ ਨਿਹਿਤ ਹੈ ਕਿ ਭਗਤ ਨਾਮਦੇਵ ਜੀ ਨੇ ਜੋ ਕਹਿਆ, ਉਸ ਨੂੰ ਕਮਾਇਆ ਵੀ ਹੈ। ਸਮੇਂ ਦੇ ਹਾਕਮਾਂ ਨਾਲ ਭਗਤ ਜੀ ਦੇ ਸੰਵਾਦ ਹੋਏ। ਇਮਤਿਹਾਨ ਵਿੱਚ ਵੀ ਪੈਣਾ ਪਿਆ, ਪਰੰਤੂ ਪ੍ਰਭੂ-ਕਿਰਪਾ ਸਦਕਾ ਉਹ ਸੁਰਖਰੂ ਹੋਏ। ਉਨ੍ਹਾਂ ਦੇ ਭਗਤ ਹੋਣ ਦਾ ਡੰਕਾ ਉਨ੍ਹਾਂ ਦੇ ਜਿਉਂਦੇ ਜੀਅ ਵੱਜ ਚੁਕਿਆ ਸੀ ਅਤੇ ਉਹ ਮਹਾਂਰਾਸ਼ਟਰ ਵਿੱਚ ਪੈਦਾ ਹੋ ਕੇ ਵੀ ਸਾਰੇ ਭਾਰਤ ਵਿੱਚ ਭਗਤ ਵਜੋਂ ਜਾਣੇ ਗਏ। ਉਨ੍ਹਾਂ ਬਾਰੇ ਭਗਤ ਕਬੀਰ ਜੀ ਦੀ ਇਕ ਟਿੱਪਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਸ਼ਾਮਲ ਹੈ। ਇਸ ਪਿੱਛੇ ਭਗਤ ਤ੍ਰਿਲੋਚਨ ਜੀ ਅਤੇ ਭਗਤ ਨਾਮਦੇਵ ਜੀ ਦੀ ਮੁਲਾਕਾਤ ਨਾਲ ਸਬੰਧਤ ਕਥਾ ਵੀ ਹੈ। ਦੋਹਾਂ ਭਗਤਾਂ ਵਿੱਚ ਚਰਚਾ ਇਹ ਚੱਲ ਰਹੀ ਸੀ ਕਿ ਸੰਸਾਰੀ ਰਹਿੰਦਿਆਂ ਭਗਤ ਹੋਇਆ ਜਾ ਸਕਦਾ ਹੈ ਜਾਂ ਨਹੀਂ? ਭਗਤ ਕਬੀਰ ਜੀ ਨੇ ਇਸ ਨੂੰ ਇਸ ਤਰ੍ਹਾਂ ਲਿਖਿਆ ਹੈ ਕਿ ਕਈਆਂ ਨੂੰ ਦੁਨੀਆਂਦਾਰੀ

ਮਾਇਆ ਦਾ ਮੋਹ ਲੱਗਦੀ ਹੈ ਪਰ ਜਿਹੜੀ ਦੁਨੀਆਂਦਾਰੀ ਦਾ ਕੇਂਦਰੀ-ਬਿੰਦੂ ਪ੍ਰਭੂ-ਪ੍ਰੀਤ ਹੈ, ਉਹ ਮਾਇਆ ਨਹੀਂ, ਧਰਮ ਹੈ :

ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥੨੧੨॥
ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥

(ਪੰਨਾ ੧੩੭੫)

ਭਗਤ ਨਾਮਦੇਵ ਜੀ ਦੀ ਸਿਖਿਆ ਆਪਣੇ ਸੁਭਾਅ ਅਤੇ ਪ੍ਰਗਟਾਵੇ ਵਿੱਚ ਧਾਰਮਕ ਹੈ। ਉਨ੍ਹਾਂ ਮੁਤਾਬਿਕ ਪਰਮਾਤਮਾ ਦੇ ਸਨਮੁਖ ਰਹਿਣਾ ਮਾਨਵ ਵਾਸਤੇ ਜ਼ਰੂਰੀ ਹੈ; ਪਰੰਤੂ ਇਹ ਸਨਮੁਖਤਾ ਬਾਹਰੋਂ ਪ੍ਰਾਪਤ ਨਹੀਂ ਹੁੰਦੀ ਸਗੋਂ ਇਹ ਸਨਮੁਖਤਾ ਮਾਨਵ ਨੇ ਆਪਣੇ ਅੰਦਰੋਂ ਪ੍ਰਾਪਤ ਕਰਨੀ ਹੈ। ਇਸ ਪ੍ਰਾਪਤੀ ਵਾਸਤੇ ਦੁਨੀਆਂ ਤਿਆਗ ਕੇ ਇਕਾਂਤਵਾਦੀ ਹੋਣ ਦੀ ਲੋੜ ਨਹੀਂ ਹੈ। ਇਹ ਪ੍ਰਾਪਤੀ ਤਾਂ ਵਿਸ਼ਵਾਸ ਨਾਲ ਨਾਮ-ਸਿਮਰਨ ਰਾਹੀਂ ਪ੍ਰਾਪਤ ਕੀਤੀ ਜਾ ਸਕਦੀ ਹੈ। ਗੁਰਮਤਿ ਚਿੰਤਨ ਦਾ ਤ੍ਰੈ-ਪਰਤੀ ਧਾਮਿਕ ਫਾਰਮੂਲਾ **ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਛਕਣਾ,** ਭਗਤ ਨਾਮਦੇਵ ਜੀ 'ਤੇ ਪੂਰੀ ਤਰ੍ਹਾਂ ਲਾਗੂ ਹੁੰਦਾ ਹੈ। ਉਨ੍ਹਾਂ ਨੇ ਆਪਣੇ ਜੀਵਨ ਅਤੇ ਸਿਖਿਆ ਵਿੱਚ ਤਿੰਨਾਂ ਨੂੰ ਇਕ ਦੂਜੇ ਦੇ ਪੂਰਕ ਵਜੋਂ ਅਪਣਾਇਆ ਹੋਇਆ ਸੀ। ਉਹ ਇਕ ਪਾਸੇ ਆਪਣਾ ਕਿੱਤਾ ਕਰਦੇ ਰਹੇ, ਨਾਮ-ਸਿਮਰਨ ਨਾਲ ਵੀ ਨਿਰੰਤਰ ਜੁੜੇ ਰਹੇ ਅਤੇ ਹਰ ਕਿਸਮ ਦੇ ਲੋੜਵੰਦਾਂ ਦੇ ਕੰਮ ਵੀ ਆਉਂਦੇ ਰਹੇ। ਇਹੀ ਆਧਾਰ ਮਹਿਸੂਸ ਹੁੰਦਾ ਹੈ, ਜਿਨ੍ਹਾਂ ਨੂੰ ਧਿਆਨ ਵਿੱਚ ਰੱਖਦਿਆਂ ਭਗਤ ਨਾਮਦੇਵ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਿਲ ਕੀਤਾ ਗਿਆ ਹੋਵੇਗਾ। ਭਗਤ ਨਾਮਦੇਵ ਜੀ ਦਾ ਜਨਮ ਮਹਾਂਰਾਸ਼ਟਰ ਵਿੱਚ ਹੋਇਆ ਅਤੇ ਅੰਤਮ ਸਮਾਂ ਪੰਜਾਬ ਦੇ ਪਿੰਡ ਘੁਮਾਣ ਜ਼ਿਲ੍ਹਾ ਗੁਰਦਾਸਪੁਰ ਵਿੱਚ ਬੀਤਿਆ। ਸਾਰਾ ਜੀਵਨ ਉਹ ਭਾਰਤ ਦੇ ਵੱਖ-ਵੱਖ ਹਿੱਸਿਆਂ ਵਿੱਚ ਘੁੰਮਦੇ ਹੋਏ ਆਪਣੀਆਂ ਸਿਖਿਆਵਾਂ ਦਾ ਪ੍ਰਚਾਰ ਕਰਦੇ ਰਹੇ।

ਇਸ ਸਾਰੇ ਵਿਸਥਾਰ ਤੋਂ ਇਹ ਗੱਲ ਭਲੀ-ਭਾਂਤ ਪ੍ਰਗਟ ਹੋ ਜਾਂਦੀ ਹੈ ਕਿ ਭਗਤ ਨਾਮਦੇਵ ਜੀ ਤਿੰਨ ਅਵਸਥਾਵਾਂ ਵਿੱਚੋਂ ਗੁਜ਼ਰੇ ਹਨ। ਪਹਿਲੀ ਅਵਸਥਾ ਭਗਤ ਜੀ ਦਾ ਬਚਪਨ ਸੀ, ਜਿਸ ਵਿੱਚ ਹਨੇਰੇ ਵਿੱਚੋਂ ਰਾਹ ਲੱਭਣ ਵਾਲੀ ਜਗਿਆਸਾ ਦੇ ਸੰਕੇਤਾਂ ਤੋਂ ਭਗਤ ਜੀ ਦੇ ਜੀਵਨ ਬਾਰੇ ਪਤਾ ਲੱਗਦਾ ਹੈ। ਦੂਜੀ ਅਵਸਥਾ ਉਹ ਹੈ ਜਦੋਂ ਉਨ੍ਹਾਂ ਦੀ ਸੋਝੀ ਅਤੇ ਜਗਿਆਸਾ ਦਾ ਪ੍ਰਕਾਸ਼ ਅਤੇ ਅਨੁਭਵ ਵਿੱਚ ਰੂਪਾਂਤਰਣ ਹੋ ਜਾਂਦਾ ਹੈ। ਤੀਜੀ ਅਵਸਥਾ ਉਨ੍ਹਾਂ ਦੇ ਯੋਗਦਾਨ ਦੀ ਹੈ ਜਿਸ ਦਾ ਪਿੱਛੇ ਜ਼ਿਕਰ ਕੀਤਾ ਜਾ ਚੁੱਕਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਜੀ ਦੀ ਸ਼ਮੂਲੀਅਤ ਤੀਜੀ ਅਵਸਥਾ ਵਜੋਂ ਹੀ ਹੁੰਦੀ ਹੈ। ਇਹ ਵੀ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਦਾ ਯੋਗਦਾਨ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹੀ ਸੁਰੱਖਿਅਤ ਹੈ।

ਸੋ ਭਗਤ ਜੀ ਦਾ ਪ੍ਰਸੰਗ ਸਥਾਪਨ ਕੇਵਲ ਗੁਰੂ ਗ੍ਰੰਥ ਸਾਹਿਬ ਦੇ ਆਧਾਰ 'ਤੇ ਹੀ ਹੋ ਸਕਦਾ ਹੈ। ਇਸ ਪ੍ਰਸੰਗ ਸਥਾਪਨ ਦਾ ਇਕ ਆਧਾਰ ਇਹ ਵੀ ਹੈ ਕਿ ਭਗਤ ਨਾਮਦੇਵ ਜੀ ਗੁਰੂ ਨਹੀਂ ਹਨ; ਪਰੰਤੂ, ਭਗਤ ਨਾਮਦੇਵ ਜੀ ਦੀ ਬਾਣੀ ਗੁਰਮਤਿ ਚਿੰਤਨ ਦਾ ਭਾਗ ਹੈ। ਭਗਤ ਜੀ ਨੇ ਇਹ ਪਦਵੀ ਪ੍ਰਾਪਤ ਕਰ ਕੇ ਭਾਰਤੀ ਭਗਤ ਪ੍ਰਸੰਗ ਵਿੱਚ ਵਿਸ਼ੇਸ਼ ਸਥਾਨ ਪ੍ਰਾਪਤ ਕਰ ਲਿਆ ਹੈ। ਉਹ ਭਾਰਤੀ ਚਿੰਤਨ ਜਾਂ ਭਗਤੀ ਲਹਿਰ ਦੀ ਪਰਤ ਨਹੀਂ ਰਹੇ ਸਗੋਂ ਗੁਰਮਤਿ ਚਿੰਤਨ ਦਾ ਪ੍ਰਸੰਗ ਹੋ ਗਏ ਹਨ। ਅਜਿਹਾ ਤਾਂ ਹੋ ਸਕਿਆ ਹੈ, ਕਿਉਂਕਿ "ਸੂਰਜ ਕਿਰਣਿ ਮਿਲੀ" ਵਾਂਗ ਉਹ ਗੁਰਮਤਿ ਵਿੱਚ ਘੁਲ-ਮਿਲ ਗਏ ਹਨ। ਭਗਤ ਦਾ ਇਹ ਪ੍ਰਕਾਸ਼ਨ, ਗੁਰਮਤਿ ਦੀ ਵਿਲੱਖਣਤਾ ਦਾ ਲਖਾਇਕ ਹੈ। ਇਸ ਨੂੰ ਗੁਰਮਤਿ-ਮਾਡਲ ਰਾਹੀਂ ਹੀ ਸਮਝਿਆ ਜਾ ਸਕਦਾ ਹੈ। ਗੁਰੂ ਸਾਹਿਬਾਨ ਦੀ ਬਾਣੀ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਕੀ ਦੇ ਸਾਰੇ ਯੋਗਦਾਨੀ ਇਸੇ ਗੁਰਮਤਿ-ਮਾਡਲ ਅਨੁਸਾਰ ਹੀ ਸ਼ਾਮਲ ਹੋਏ ਹਨ। ਇਸ ਰੂਪਾਂਤਰਣ-ਮਾਡਲ ਦੇ ਜਿਨ੍ਹਾਂ ਸਰੋਕਾਰਾਂ ਦੀਆਂ ਸੰਭਾਵਨਾਵਾਂ ਇਸ ਨਾਲ ਸਾਹਮਣੇ ਆ ਗਈਆਂ ਹਨ, ਇਹ ਧਰਮ-ਪ੍ਰਕਾਸ਼ਨ ਦਾ ਸਦੀਵ-ਕਾਲੀਨ ਮਾਰਗ-ਦਰਸ਼ਨ ਕਰ ਸਕਦੀਆਂ ਹਨ।

✲ ✲ ✲

# ਭਗਤ ਨਾਮਦੇਵ ਜੀ

ਪਿਆਰ ਤੇ ਏਕਤਾ ਦਾ ਪੈਗਾਮ ਦੇਣ ਵਾਲੇ ਸ਼੍ਰੋਮਣੀ ਭਗਤ ਨਾਮਦੇਵ ਜੀ ਸੰਬੰਧੀ ਪੰਜਵੀਂ ਨਾਨਕ ਜੋਤ, ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਇੰਜ ਫੁਰਮਾਨ ਕਰਦੇ ਹਨ:

*ਊਚ ਤੇ ਊਚ ਨਾਮਦੇਉ ਸਮਦਰਸੀ ॥ (ਪੰਨਾ ੧੨੦੭)*

ਆਸਾ ਰਾਗ ਦੇ ਛੰਤ ਦੀ ਅੰਤਲੀ ਤੁਕ ਵਿੱਚ ਗੁਰੂ ਜੀ ਨਾਮਦੇਵ ਜੀ ਦੀ ਵਿਸ਼ੇਸ਼ ਘਟਨਾ ਇਕ ਨਾਲ ਸੰਬੰਧਿਤ ਦਾ ਉਲੇਖ ਇੰਜ ਕਰਦੇ ਹਨ :

*ਅਹੰਕਾਰੀਆ ਨਿੰਦਕਾ ਪਿਠਿ ਦੇਇ*
*ਨਾਮਦੇਉ ਮੁਖਿ ਲਾਇਆ ॥ (ਪੰਨਾ ੪੫੧)*

ਗੁਰੂ ਨਾਨਕ ਸਾਹਿਬ ਜੀ ਤੋਂ ੨੦੦ ਵਰ੍ਹੇ ਪਹਿਲਾਂ ਲਗਭਗ ੭੨੩ ਸਾਲ ਪੂਰਵ, ਭਗਤ ਜੀ ਦਾ ਜਨਮ ਮਹਾਂਰਾਸ਼ਟਰ ਪ੍ਰਾਂਤ ਦੇ ਜ਼ਿਲ੍ਹਾ ਸਤਾਰਾ ਦੇ ਇਕ ਪਿੰਡ ਨਰਸੀ ਬਾਹਮਣੀ ਵਿੱਚ ੨੬ ਅਕਤੂਬਰ ੧੨੭੧ ਈਸਵੀ ਨੂੰ ਪਿਤਾ ਦਾਮਸ਼ੇਠ ਦੇ ਗ੍ਰਹਿ ਵਿਖੇ ਹੋਇਆ। ਭਗਤ ਰਵਿਦਾਸ ਜੀ ਅਤੇ ਕਬੀਰ ਜੀ ਤੋਂ ਇਹ ਪਹਿਲਾਂ ਹੋਏ ਹਨ, ਕਿਉਂ ਜੋ ਇਹਨਾਂ ਦੋਹਾਂ ਨੇ ਆਪਣੀ ਬਾਣੀ ਵਿੱਚ ਸ਼੍ਰੋਮਣੀ ਭਗਤ ਨਾਮਦੇਵ ਜੀ ਦਾ ਵਰਣਨ ਕੀਤਾ ਹੈ। ਭਗਤ ਕਬੀਰ ਜੀ ਬਿਲਾਵਲ ਰਾਗ ਵਿੱਚ ਲਿਖਦੇ ਹਨ:

*ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ ॥*
*(ਪੰਨਾ ੮੫੬)*

ਅਤੇ ਭਗਤ ਰਵਿਦਾਸ ਜੀ ਮਾਰੂ ਰਾਗ ਵਿੱਚ ਇੰਜ ਫੁਰਮਾਨ ਕਰਦੇ ਹਨ:

*ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥*
*ਨਾਮਦੇਵ ਕਬੀਰੁ ਤਿਲੋਚਨੁ, ਸਧਨਾ ਸੈਨੁ ਤਰੈ ॥ (ਪੰਨਾ ੧੧੦੬)*

ਬਾਬਾ ਜੀ ਦੇ ਮਾਤਾ-ਪਿਤਾ ਧਾਰਮਿਕ ਰੁਚੀਆਂ ਦੇ ਧਾਰਨੀ ਸਨ। ਉਹਨਾਂ ਦਾ ਹੋਣਹਾਰ ਤੇ ਕ੍ਰਾਂਤੀਕਾਰੀ ਸਪੁੱਤਰ ਨਾਮਦੇਵ ਵੀ ਉਹਨਾਂ ਦੇ ਪੂਰਨਿਆਂ 'ਤੇ ਚੱਲਿਆ ਤੇ ਭਗਤੀ ਭਾਵ ਵਿੱਚ ਉਹ ਮੰਜ਼ਿਲਾਂ ਤੈਅ ਕੀਤੀਆਂ ਕਿ ਉਹ ਨਾ ਕੇਵਲ ਮਹਾਂਰਾਸ਼ਟਰ ਪ੍ਰਦੇਸ਼ ਦਾ ਸਗੋਂ ਸਮੁੱਚੇ ਭਾਰਤ ਦਾ ਸਿਰਮੌਰ ਭਗਤ, ਮਿੱਠ-ਬੋਲੜਾ, ਸਮਦਰਸੀ ਤੇ ਬ੍ਰਹਮ-ਗਿਆਤਾ ਹੋ ਨਿਬੜਿਆ।

ਬਚਪਨ ਤੋਂ ਹੀ ਆਪ ਜੀ ਦੀ ਲਗਨ ਪ੍ਰਭੂ-ਭਗਤੀ ਵੱਲ ਆਕਰਸ਼ਿਤ ਸੀ।

ਇਹ ਲਗਨ ਆਪ ਜੀ ਨੂੰ ਵਿਰਸੇ ਵਿੱਚ ਹੀ ਮਿਲੀ ਸੀ ਕਿਉਂ ਜੋ ਆਪ ਜੀ ਦੇ ਪਿਤਾ ਵੀ ਠਾਕਰਾਂ ਦੀ ਪੂਜਾ ਕਰਿਆ ਕਰਦੇ ਸਨ ਪਰ ਨਾਮਦੇਵ ਜੀ ਨੇ ਸਰਗੁਣ ਤੋਂ ਨਿਰਗੁਣ ਵੱਲ ਕ੍ਰਾਂਤੀਕਾਰੀ ਮੋੜ ਕਟਿਆ, ਜਿਸ ਕਾਰਣ ਉਹ ਬੁੱਤ-ਪੂਜਾ ਅਤੇ ਹੋਰ ਕਰਮ-ਕਾਂਡਾਂ ਤੋਂ ਉਤਾਂਹ ਉਠ ਗਏ। ਉਹ ਹਰ ਪਾਸੇ, ਕਣ-ਕਣ ਵਿੱਚ ਆਪਣੇ ਬੀਠਲ ਪ੍ਰਭੂ ਨੂੰ ਸਾਖਸ਼ਾਤ ਸਮਝਦੇ ਸਨ। ਪੱਥਰਾਂ ਨੂੰ ਪੂਜਣ ਵਾਲੇ ਲੋਕਾਂ ਤੇ ਪੰਡਿਤਾਂ ਨੂੰ ਉਹਨਾਂ ਆਖਿਆ ਕਿ ਜੇ ਮੰਦਰ ਦੇ ਬੁੱਤ(ਜੋ ਪੱਥਰ ਦਾ ਬਣਿਆ ਹੋਇਆ ਹੈ, ਭਾਵ ਜੋ ਨਿਰਜਿੰਦ ਹੈ, ਸਾਹਹੀਣ ਹੈ, ਉਸੇ ਨੂੰ ਦੇਵਤੇ ਦਾ ਉੱਚ ਦਰਜਾ ਦੇਂਦੇ ਹੋ ਤਾਂ ਕੀ ਗਲੀ ਦਾ ਪੱਥਰ, ਜਿਸ 'ਤੇ ਤੁਸੀਂ ਆਪਣਾ ਪੈਰ ਰੱਖਦੇ ਹੋ, ਦੇਵਤਾ ਨਹੀਂ ? ਭਾਵ ਇਕ ਪੱਥਰ ਤੋਂ ਭੈ ਖਾਂਦੇ ਹੋ ਤੇ ਦੂਜੇ ਉੱਪਰ ਪੈਰ ਰੱਖਦੇ ਹੋ ! ਆਪ ਜੀ ਇਸ ਪਰੰਪਰਾ ਦਾ ਜ਼ੋਰਦਾਰ ਸ਼ਬਦਾਂ ਵਿੱਚ ਇੰਜ ਖੰਡਨ ਕਰਦੇ ਹਨ:

*ਜੇ ਓਹੁ ਦੇਉ ਤ ਓਹੁ ਭੀ ਦੇਵਾ ॥*
*ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥* (ਪੰਨਾ ੫੨੫)

**ਕ੍ਰਾਂਤੀਕਾਰੀ ਪੱਖ**

ਰੂੜੀਵਾਦੀ ਧਾਰਾ ਨੂੰ ਵੰਗਾਰ ਕੇ ਨਵੀਂ ਪਰਿਪਾਟੀ ਪਾਉਣੀ ਜਾਂ ਵਿਲੱਖਣ ਸੇਧ ਦਰਸਾਉਣੀ ਕ੍ਰਾਂਤੀ/ਇਨਕਲਾਬੀ ਸੁਰ ਦੀ ਪ੍ਰਤੀਕ ਹੈ। ਇਸ ਪੱਖੋਂ ਵੀ ਭਗਤ ਨਾਮਦੇਵ ਜੀ ਦਾ ਜੀਵਨ ਮਹੱਤਵਪੂਰਣ ਅਤੇ ਜੁੱਗ-ਪਲਟਾਊ ਰਿਹਾ ਹੈ। ੬-੭ ਵਰ੍ਹਿਆਂ ਦੀ ਨਿੱਕੀ ਜਿਹੀ ਆਯੂ ਹੋਵੇਗੀ, ਜਦੋਂ ਪਿਤਾ ਆਪਣੇ ਘਰੋਗੀ ਕੰਮ ਦੇ ਸਿਲਸਿਲੇ ਵਿੱਚ ਬਾਹਰ ਗਏ ਤਾਂ ਨਿਤ ਦੇ ਕਰਮ ਅਨੁਸਾਰ ਠਾਕੁਰ/ਬੀਠਲ ਨੂੰ ਭੋਗ ਲਗਵਾਉਣ ਦੀ ਜ਼ਿੰਮੇਵਾਰੀ, ਆਪਣੇ ਪੁੱਤਰ ਨੂੰ ਸੌਂਪ ਗਏ। ਬਾਲਕ ਨਾਮਦੇਵ ਦੀ ਬਿਬੇਕ ਬੁੱਧੀ ਭਗਵਾਨ ਨੂੰ ਖਿੜੇ-ਮੱਥੇ ਚੈਲਿੰਜ ਕਰਦੀ ਹੈ ਕਿ ਜੇਕਰ ਉਸ ਦੇ ਪਿਤਾ ਜੀ ਪਾਸੋਂ ਦੁੱਧ ਪੀਤਾ ਜਾ ਸਕਦਾ ਹੈ ਤਾਂ ਨਾਮਦੇਵ ਵਿੱਚ ਕਿਹੜੀ ਘਾਟ ਹੈ ? ਨਾਰਾਇਣ ਜੀ ਪਸੀਜ ਗਏ। ਨਾਮਦੇਵ ਜੀ ਵੱਲੋਂ ਕੀਤੀਆਂ ਬੇਨਤੀਆਂ ਅਤੇ ਅਰਜ਼ੋਈਆਂ ਸਦਕਾ ਨਾਮਦੇਵ ਜੀ ਹੱਥੋਂ ਭਗਵਾਨ ਨੇ ਆਪ ਸਗਵਾਂ ਦੁੱਧ ਪੀਤਾ:

*ਦੂਧੁ ਕਟੋਰੈ ਗਡਵੈ ਪਾਨੀ ॥*
*ਕਪਲ ਗਾਇ ਨਾਮੈ ਦੁਹਿ ਆਨੀ ॥* (ਪੰਨਾ ੧੧੬੩)

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਨਾਮਦੇਵ ਜੀ ਦੇ ਰਚੇ ੬੧ ਸ਼ਬਦਾਂ ਨੂੰ ੧੮ ਰਾਗਾਂ ਵਿੱਚ ਦਰਜ ਕੀਤਾ ਹੈ। ਇਨ੍ਹਾਂ ਥੋੜ੍ਹੇ ਜਿਹੇ ਸ਼ਬਦਾਂ ਵਿੱਚ ਬਾਬਾ ਜੀ ਨੇ ਸਮੁੱਚੀ ਜੀਵਨ-ਫਿਲਾਸਫੀ ਬਿਆਨ ਕਰ ਦਿੱਤੀ ਹੈ। ਉਹ ਖੁਦ ਵੀ ਇਸੇ ਪੰਧ ਦੇ ਪਾਂਧੀ ਸਨ।

ਮਾਨਵਤਾ ਦੇ ਸੱਚੇ ਦਰਦੀ, ਨਾਮਦੇਵ ਜੀ ਨੇ ਮਨੁੱਖ ਮਾਤਰ ਨੂੰ ਕੇਵਲ ਇਕ ਈਸ਼ਵਰ ਦੀ ਸਿਰਜਣਾ ਹੋਣ ਕਾਰਣ ਬਰਾਬਰਤਾ ਦਾ ਉਪਦੇਸ਼ ਦੇ ਕੇ ਸਮੁੱਚੇ ਭਾਰਤ ਵਰਸ਼ ਵਿੱਚ ਏਕਤਾ ਦੀ ਲਹਿਰ ਚਲਾਈ। ਭਾਰਤ ਵਾਸੀਆਂ ਦੀ ਮਰ ਚੁੱਕੀ ਅਣਖ ਤੇ ਗ਼ੈਰਤ ਨੂੰ ਜਗਾਉਣ ਲਈ, ਉਹਨਾਂ ਦੀ ਸਵੈਮਾਨਤਾ ਨੂੰ ਟੁੰਬਣ ਲਈ

ਆਪ ਜ਼ਾਲਮ ਮੁਸਲਮਾਨ ਬਾਦਸ਼ਾਹ ਮੁਹੰਮਦ ਤੁਗਲਕ ਸਾਹਮਣੇ ਡਟ ਗਏ। ਉਹਨਾਂ ਨੇ ਅਨੇਕਾਂ ਪ੍ਰਕਾਰ ਦੇ ਦੁੱਖ, ਕਸ਼ਟ ਤੇ ਤਸੀਹੇ ਆਪਣੇ ਕੋਮਲ ਸਰੀਰ 'ਤੇ ਬਰਦਾਸ਼ਤ ਕੀਤੇ ਪਰ ਕਿਸੇ ਦੀ ਈਨ ਹਰਗਿਜ਼ ਨਹੀਂ ਮੰਨੀ। ਆਪਣਾ ਧਰਮ ਨਹੀਂ ਛੱਡਿਆ। ਮਾਂ ਦਾ ਰੋਣ ਵੀ ਉਹਨਾਂ ਨੂੰ ਆਪਣੇ ਅਟੱਲ ਨਿਸ਼ਾਨੇ ਤੋਂ ਨਾ ਡੁਲਾ ਸਕਿਆ।* ਉਹਨਾਂ ਦਾ ਇਰਾਦਾ ਪਹਾੜ ਵਰਗਾ ਸਖਤ ਅਤੇ ਸਾਗਰ ਵਰਗਾ ਡੂੰਘਾ ਸੀ। ਉਹਨਾਂ ਆਪਣੀ ਮਾਤਾ ਜੀ ਨੂੰ ਬੜੇ ਬੇਬਾਕ ਸ਼ਬਦਾਂ ਵਿੱਚ ਇਉ ਸੰਬੋਧਨ ਕੀਤਾ:

*ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥*
*ਪਿੰਡੁ ਪੜੈ ਤਉ ਹਰਿ ਗੁਨ ਗਾਇ ॥੭॥* (ਪੰਨਾ ੧੧੬੫)

ਮੁਢਲੀ ਉਮਰ ਵਿਚ ਭਗਤ ਨਾਮਦੇਵ ਜੀ ਨੂੰ ਬ੍ਰਾਹਮਣਾਂ, ਪੁਜਾਰੀਆਂ ਅਤੇ ਸਮੇਂ ਦੇ ਅਤਿਆਚਾਰੀ ਹਾਕਮਾਂ ਦਾ ਕਰੜਾ ਵਿਰੋਧ ਸਹਿਣਾ ਪਿਆ ਪਰ ਆਪ ਜੀ ਨੇ ਉਕਤ ਸ਼ੋਸ਼ਕ ਵਰਗਾਂ ਦਾ ਡੱਟ ਕੇ ਵਿਰੋਧ ਕੀਤਾ। ਇਥੋਂ ਤੀਕ ਕਿ ਉਹਨਾਂ ਕਾਮੇ, ਕਿਰਤੀਆਂ ਦਾ ਸਦਾ ਹੀ ਪੱਖ ਪੂਰਿਆ। ਆਪਣੇ ਨਿਰਗੁਣ ਇਸ਼ਟ ਤਕ ਪਹੁੰਚ ਲਈ ਜੋ ਰਸਤਾ ਬ੍ਰਾਹਮਣਾਂ ਨੇ ਅਪਣਾ ਰੱਖਿਆ ਸੀ, ਉਸ ਵਿੱਚ ਮਨੁੱਖ ਨੂੰ ਗ੍ਰਹਿਸਤ-ਆਸ਼ਰਮ ਤੋਂ ਬਾਅਦ ਘਰ-ਬਾਰ ਤਿਆਗ ਕੇ ਸੰਨਿਆਸ ਲੈਣਾ ਜ਼ਰੂਰੀ ਹੁੰਦਾ ਸੀ। ਭਗਤ ਨਾਮਦੇਵ ਜੀ ਨੇ ਗ੍ਰਹਿਸਤ ਵਿੱਚ ਰਹਿੰਦਿਆਂ ਹੀ ਨਾਮ-ਸਿਮਰਨ ਨੂੰ ਮੁਕਤੀ ਦਾ ਦੁਆਰ ਦਰਸਾਇਆ। ਆਪ ਜੀ ਦਾ ਅਕੱਟ ਫੁਰਮਾਣ ਹੈ:

*ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ ॥*
*ਮਪਿ ਮਪਿ ਕਾਟਉ ਜਮ ਕੀ ਫਾਸੀ ॥੧॥*
*ਰਾਂਗਨਿ ਰਾਂਗਉ ਸੀਵਨਿ ਸੀਵਉ ॥*
*ਰਾਮ ਨਾਮ ਬਿਨੁ ਘਰੀਅ ਨ ਜੀਵਉ ॥੨॥* (ਪੰਨਾ ੪੮੫)

ਇੰਜ ਆਪ ਜੀ ਨੇ ਕਿਰਤ ਦੇ ਨਾਲ ਨਾਮ ਜਪਣ ਨੂੰ ਦ੍ਰਿੜ੍ਹ ਕਰਵਾਇਆ ਅਤੇ ਘਰ ਦੇ ਤਿਆਗ ਦਾ ਕਰੜਾ ਵਿਰੋਧ ਕੀਤਾ।

ਭਗਤ ਨਾਮਦੇਵ ਜੀ ਦਾ ਅਨੁਭਵ ਬੜਾ ਵਿਸ਼ਾਲ ਤੇ ਡੂੰਘਾ ਹੈ। ਜਦੋਂ ਉਹ ਬਾਨੀ ਵਿੱਚ ਗਨਕਾ, ਕੁਬਜਾ, ਕੈਰੋ, ਰਾਵਣ, ਸੁਦਾਮਾ, ਅਜਾਮਲ, ਦੁਰਯੋਧਨ ਤੇ ਬਾਰਾਂ ਜੋਜਨ ਦੇ ਪ੍ਰਮਾਣ ਸੰਕੇਤ ਕਰਦੇ ਹਨ ਤਾਂ ਸਹਿਜੇ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਭਗਤ ਨਾਮਦੇਵ ਜੀ ਨੂੰ ਭਗਤੀ ਇਤਿਹਾਸ ਤੇ ਮਿਥਿਹਾਸ ਦੀ ਪੂਰੀ ਸੋਝੀ ਤੇ ਸਮਝ ਹੈ। ਜਦੋਂ ਭਗਤ ਨਾਮਦੇਵ ਜੀ ਆਪਣੀ ਪ੍ਰਭੂ-ਪ੍ਰੀਤ ਦਾ ਪ੍ਰਗਟਾਅ ਕਰਨ

---

* ਉਪਰੋਕਤ ਘਟਨਾ ਮਰਾਠੀ ਭਾਸ਼ਾ ਦੇ ਪ੍ਰਸਿੱਧ ਸਾਹਿਤਕਾਰ ਪ੍ਰਭਾਕਰ ਮਾਚਵੇ ਅਨੁਸਾਰ ਇਹ ਸਾਖੀ 'ਬੇਦਾਰ' ਵਿੱਚ ਹੋਈ ਸੀ। ਸਵਰਗੀ ਗਿਆਨੀ ਪ੍ਰਤਾਪ ਸਿੰਘ ਜੀ ਨੇ ਆਪਣੀ ਪ੍ਰਸਿੱਧ ਪੁਸਤਕ 'ਭਗਤ ਦਰਸ਼ਨ' ਵਿੱਚ ਲਿਖਿਆ ਹੈ ਕਿ ਇਹ ਘਟਨਾ 'ਬਿਦਰ' (ਵਰਤਮਾਨ ਕਰਨਾਟਕ ਪ੍ਰਾਂਤ) ਵਿੱਚ ਹੋਈ ਹੈ, ਪਰ ਇਸ ਘਟਨਾ ਸੰਬੰਧੀ ਇਤਿਹਾਸਕ ਤੇ ਪ੍ਰਮਾਣਿਕ ਤੱਥਾਂ ਦੀ ਘਾਟ ਮਹਿਸੂਸ ਕੀਤੀ ਜਾ ਰਹੀ ਹੈ।

ਲਈ ਕੋਕਿਲ ਤੇ ਅੰਬ ਦਾ, ਚਕਵੀ ਤੇ ਸੂਰਜ ਦਾ, ਚਾਤ੍ਰਿਕ ਤੇ ਮੀਂਹ ਦਾ, ਮੱਛੀ ਤੇ ਨੀਰ ਦਾ, ਗਊ ਤੇ ਵੱਛੇ ਦਾ, ਭੰਵਰ ਤੇ ਸੁਗੰਧੀ ਦਾ ਦ੍ਰਿਸ਼ ਸਿਰਜਦੇ ਹਨ ਤਾਂ ਇਸ ਤਰ੍ਹਾਂ ਜਾਪਦਾ ਹੈ ਕਿ ਆਪਣੇ ਅਨੁਭਵ ਨੂੰ ਪ੍ਰਸਤੁਤ ਕਰਨ ਲਈ ਉਹਨਾਂ ਕੋਲ ਉਪਮਾ ਅਲੰਕਾਰਾਂ ਦਾ ਅਸੀਮ ਭੰਡਾਰ ਵੀ ਹੈ।

ਪੰਜਾਬ ਪ੍ਰਾਂਤ ਦੇ ਪਿੰਡ ਘੁਮਾਣ, ਜ਼ਿਲ੍ਹਾ ਗੁਰਦਾਸਪੁਰ ਨੂੰ ਬਾਬਾ ਜੀ ਦਾ ਅੰਤਮ ਅਸਥਾਨ ਹੋਣ ਦਾ ਮਾਣ ਪ੍ਰਾਪਤ ਹੈ। ਇਕ ਰਿਵਾਇਤ ਅਨੁਸਾਰ ਬਾਬਾ ਜੀ ਨੇ ਆਪਣੀ ਆਯੂ ਦੇ ਅੰਤਲੇ ੧੮ ਵਰ੍ਹੇ ਏਥੇ ਹੀ ਬਤੀਤ ਕੀਤੇ ਤੇ ਏਥੇ ਹੀ ੨ ਮਾਘ ਵਾਲੇ ਦਿਨ ਆਪ ਗੁਰਪੁਰੀ ਪਿਆਨਾ ਕਰ ਗਏ। ਉਨ੍ਹਾਂ ਦੀ ਪਵਿੱਤਰ ਯਾਦ ਵਿੱਚ ਏਥੇ ਦੋ ਇਤਿਹਾਸਕ ਅਸਥਾਨ ਬਣੇ ਹੋਏ ਹਨ। ਇਕ ਤਪਿਆਣਾ ਸਾਹਿਬ ਤੇ ਦੂਜਾ ਦਰਬਾਰ ਬਾਬਾ ਨਾਮਦੇਵ ਜੀ। ਤਪਿਆਣਾ ਸਾਹਿਬ, ਬਾਬਾ ਜੀ ਦੇ ਤਪ ਕਰਨ ਦਾ ਸਥਾਨ ਹੈ ਤੇ ਦਰਬਾਰ ਬਾਬਾ ਨਾਮਦੇਵ ਜੀ ਵਿਖੇ ਆਪ ਜੀ ਦਾ ਅੰਤਮ ਅਸਥਾਨ। ਪਿਛਲੇ ਅਸਥਾਨ ਨੂੰ 'ਦੇਹੁਰਾ ਸਾਹਿਬ' ਵੀ ਕਹਿਆ ਜਾਂਦਾ ਹੈ।

ਭਗਤ ਨਾਮਦੇਵ ਜੀ ਦੀ ਸਿਖਿਆ ਅੱਜ ਵੀ ਓਨੀ ਹੀ ਕੀਮਤੀ ਤੇ ਮਹੱਤਵਪੂਰਣ ਹੈ, ਜਿੰਨੀ ਕਿ ਉਹਨਾਂ ਦੇ ਆਪਣੇ ਸਮੇਂ ਵਿੱਚ। ਉਹਨਾਂ ਵੱਲੋਂ ਦਰਸਾਇਆ ਪਿਆਰ ਦਾ ਮਾਰਗ ਮਨੁੱਖ ਦੀਆਂ ਅਜੋਕੀਆਂ ਮਾਨਸਿਕ ਬੀਮਾਰੀਆਂ ਲਈ ਰਸਾਇਣ ਦੇ ਬਰਾਬਰ ਹੈ। ਇਸੇ ਤਰ੍ਹਾਂ ਏਕੀਕਰਣ, ਬਹੁਤੇ ਝਗੜੇ ਤੇ ਝਮੇਲਿਆਂ ਦਾ ਅਕੱਟ ਦਾਰੂ ਹੈ। ਭਾਰਤੀਅਤਾ ਤੇ ਸਮਾਨਤਾ ਦਾ ਬਾਬਾ ਜੀ ਨੇ ਖੁਲ੍ਹ ਕੇ ਲੋਕਾਂ ਵਿੱਚ ਪ੍ਰਚਾਰ ਕੀਤਾ। ਉਨ੍ਹਾਂ ਨੇ ਊਚ-ਨੀਚ ਨੂੰ ਸਮਾਪਤ ਕਰਨ ਦੇ ਭਰਪੂਰ ਉਪਰਾਲੇ ਕੀਤੇ। ਇਕ ਈਸ਼ਵਰ ਦੀ ਭਗਤੀ-ਭਾਵਨਾ ਵੱਲ ਲੋਕਾਂ ਨੂੰ ਪ੍ਰੇਰਿਤ ਕੀਤਾ।

✲ ✲ ✲

# ਭਗਤ ਨਾਮਦੇਵ ਜੀ ਦੀ ਬਾਣੀ ਤੇ ਕਰਮ ਕਾਂਡ

ਭਗਤ ਨਾਮਦੇਵ ਜੀ ਦੀ ਬਾਣੀ ਦੇ ਆਧਾਰ 'ਤੇ ਉਹਨਾਂ ਦਾ ਕਰਮ-ਕਾਂਡਾਂ ਪ੍ਰਤੀ ਰਵੱਈਆ ਸਮਝਣ ਤੋਂ ਪਹਿਲਾਂ ਕੁਝ ਕੁ ਸ਼ਬਦ ਭਗਤ ਜੀ ਦੇ ਜੀਵਨ ਸਬੰਧੀ ਕਹਿਣੇ ਅਨੁਚਿਤ ਨਹੀਂ ਹੋਣਗੇ।

ਨਾਮਦੇਵ ਜੀ ਦੀ ਜਨਮ ਤਿਥੀ ਤੇ ਜਨਮ ਸਥਾਨ ਸਬੰਧੀ ਵਿਦਵਾਨਾਂ ਵਿੱਚ ਡੂੰਘੇ ਮੱਤ-ਭੇਦ ਹਨ। ਇਥੇ ਸਾਡਾ ਮਨੋਰਥ ਉਹਨਾਂ ਮੱਤ-ਭੇਦਾਂ ਨੂੰ ਵਿਚਾਰਨਾ ਜਾਂ ਉਹਨਾਂ ਦਾ ਸਮਾਧਾਨ ਲੱਭਣਾ ਨਹੀਂ, ਨਾ ਹੀ ਅਸੀਂ ਇਥੇ ਇਸ ਬਹਿਸ ਵਿੱਚ ਪੈਣਾ ਹੈ ਕਿ ਭਗਤ ਨਾਮਦੇਵ ਨਾਮੀ ਵਿਅਕਤੀ ਇੱਕੋ ਹੋਏ ਹਨ ਜਾਂ ਦੋ। ਇਥੇ ਸਾਡਾ ਵਾਸਤਾ ਉਸ ਨਾਮਦੇਵ ਜੀ ਨਾਲ ਹੈ, ਜਿਨ੍ਹਾਂ ਦੀ ਪਵਿੱਤਰ ਬਾਣੀ ਦੇ ੬੧ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹਨ— ਜੋ ਜਾਤ ਦੇ ਛੀਂਬੇ ਸਨ, ਜਿਨ੍ਹਾਂ ਨੂੰ ਇਕ ਵੇਰਾਂ ਮੰਦਰ ਵਿਚੋਂ ਧੱਕੇ ਵੀ ਪਏ ਸਨ ਅਤੇ ਜਿਨ੍ਹਾਂ ਨੂੰ ਕਿਸੇ ਸੁਲਤਾਨ ਨੇ ਮੋਈ ਗਊ ਜ਼ਿੰਦਾ ਕਰਨ ਲਈ ਵੀ ਵੰਗਾਰਿਆ ਸੀ। ਹੁਣ ਅਸੀਂ ਲੇਖ ਦੇ ਮੁੱਖ ਵਿਸ਼ੇ ਨੂੰ ਵਿਚਾਰਦੇ ਹਾਂ।

ਭਗਤ ਨਾਮਦੇਵ ਜੀ ਨੇ ਪ੍ਰਭੂ ਦੀ ਪ੍ਰੇਮਾ ਭਗਤੀ ਦੁਆਰਾ ਆਤਮਿਕ ਮੰਡਲ ਦੀਆਂ ਸਿਖਰਾਂ ਨੂੰ ਛੋਹਿਆ ਸੀ। ਸੰਭਵ ਹੈ ਉਹਨਾਂ ਆਪਣਾ ਆਤਮਿਕ ਸਫ਼ਰ ਸਰਗੁਣ ਉਪਾਸ਼ਨਾ ਤੋਂ ਹੀ ਅਰੰਭਿਆ ਹੋਵੇ, ਪਰ ਆਪ ਦੀ ਬਾਣੀ ਨੂੰ ਗਹੁ ਨਾਲ ਪੜ੍ਹਨ ਤੋਂ ਇਹ ਗੱਲ ਭਲੀ ਪ੍ਰਕਾਰ ਸਿੱਧ ਹੋ ਜਾਂਦੀ ਹੈ ਕਿ ਆਪ ਕਿਸੇ ਸਰਵ-ਵਿਆਪੀ ਅਖੰਡ ਬ੍ਰਹਮੰਡੀ ਜੋਤਿ ਦੇ ਉਪਾਸ਼ਕ ਸਨ। ਇਸ ਸਰਵ-ਵਿਆਪੀ ਜੋਤਿ ਦਾ ਵਰਣਨ ਆਪ ਨੇ ਆਸਾ ਰਾਗ ਵਿੱਚ ਇਸ ਪ੍ਰਕਾਰ ਕੀਤਾ ਹੈ :

*ਏਕ ਅਨੇਕ ਬਿਆਪਕ ਪੂਰਕ, ਜਤ ਦੇਖਉ ਤਤ ਸੋਈ ॥*
*ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ, ਬਿਰਲਾ ਬੂਝੈ ਕੋਈ ॥੧॥*
*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ, ਗੋਬਿੰਦ ਬਿਨੁ ਨਹੀ ਕੋਈ ॥*
*ਸੂਤੁ ਏਕੁ ਮਣਿ ਸਤ ਸਹੰਸ ਜੈਸੇ, ਓਤਿ ਪੋਤਿ ਪ੍ਰਭੁ ਸੋਈ ॥੧॥ ਰਹਾਉ॥*
*ਕਹਤ ਨਾਮਦੇਉ ਹਰਿ ਕੀ ਰਚਨਾ, ਦੇਖਹੁ ਰਿਦੈ ਬੀਚਾਰੀ ॥*
*ਘਟ ਘਟ ਅੰਤਰਿ ਸਰਬ ਨਿਰੰਤਰਿ, ਕੇਵਲ ਏਕ ਮੁਰਾਰੀ ॥੪॥*

*(ਪੰਨਾ ੪੮੫)*

ਭਗਤ ਜੀ ਨੇ ਆਪਣੀ ਬਾਣੀ ਅੰਦਰ ਪਰਮਾਤਮਾ ਲਈ ਕਈ ਨਾਮ ਵਰਤੇ

ਹਨ, ਜਿਵੇਂ ਮਾਧੋ, ਮੁਰਾਰੀ, ਗੋਬਿੰਦ, ਬੀਠੁਲ, ਹਰਿ, ਰਾਮ, ਨਰਾਇਣ, ਕੇਸੋ, ਸਾਵਲ ਆਦਿ ਪਰ ਇਹਨਾਂ ਭਿੰਨ-ਭਿੰਨ ਨਾਵਾਂ ਦੇ ਪ੍ਰਯੋਗ ਤੋਂ ਆਪ ਦਾ ਹਰਗਿਜ਼ ਇਹ ਭਾਵ ਨਹੀਂ ਕਿ ਉਹ ਕਿਸੇ ਅਵਤਾਰ ਜਾਂ ਬੁੱਤ ਦੇ ਪੁਜਾਰੀ ਸਨ। ਜਿਵੇਂ ਗੁਰੂ ਸਾਹਿਬਾਨ ਨੇ ਆਪਣੇ ਇਸ਼ਟ ਲਈ ਅਜੇਹੇ ਅਨੇਕਾਂ ਨਾਮਾਂ ਦਾ ਪ੍ਰਯੋਗ ਕੀਤਾ ਹੈ, ਤਿਵੇਂ ਹੀ ਨਾਮਦੇਵ ਜੀ ਨੇ ਵੀ ਰਾਮ, ਕ੍ਰਿਸ਼ਨ ਤੇ ਵਿਸ਼ਨੂੰ ਜੀ ਨਾਲ ਸਬੰਧਤ ਕਈ ਨਾਮ ਆਪਣੇ ਬੀਠੁਲ ਪ੍ਰਭੂ ਲਈ ਵਰਤੇ ਹਨ।

ਭਗਤ ਨਾਮਦੇਵ ਜੀ ਦਾ ਬੀਠੁਲ ਪ੍ਰਭੂ ਅਕੁਲ (ਜਨਮ ਜਾਤ ਜਾਂ ਕੁਲ ਰਹਿਤ) ਅਤੇ ਸਰਵ-ਵਿਆਪੀ ਹੈ। ਉਹ ਬੁੱਤ ਜਾਂ ਅਵਤਾਰ ਦੀ ਤਰ੍ਹਾਂ ਕਿਸੇ ਸੀਮਤ ਵਿਅਕਤੀਤਵ ਜਾਂ ਸਰੂਪ ਵਿੱਚ ਬੱਝਿਆ ਹੋਇਆ ਨਹੀਂ। ਆਪ ਨੇ ਗੂਜਰੀ ਰਾਗ ਵਿੱਚ ਫੁਰਮਾਇਆ ਹੈ:

ਕਉਣੁ ਕਹੈ ਕਿਣਿ ਬੂਝੀਐ,
ਰਮਈਆ ਆਕੁਲੁ ਰੀ ਬਾਈ ॥੧॥ਰਹਾਉ॥
ਜਿਉ ਆਕਾਸੈ ਪੰਖੀਅਲੋ, ਖੋਜੁ ਨਿਰਖਿਓ ਨ ਜਾਈ ॥
ਜਿਉ ਜਲ ਮਾਝੈ ਮਾਛਲੋ, ਮਾਰਗੁ ਪੇਖਣੋ ਨ ਜਾਈ ॥੨॥
ਜਿਉ ਆਕਾਸੈ ਘੜੂਅਲੋ, ਮ੍ਰਿਗ ਤ੍ਰਿਸਨਾ ਭਰਿਆ ॥
ਨਾਮੇ ਚੇ ਸੁਆਮੀ ਬੀਠਲੋ, ਜਿਨਿ ਤੀਨੈ ਜਰਿਆ ॥੩॥ (ਪੰਨਾ ੫੨੫)

ਅਤੇ ਰਾਗ ਆਸਾ ਵਿੱਚ ਆਪ ਜੀ ਨੇ ਬੀਠਲੁ ਪ੍ਰਭੂ ਦਾ ਸਰੂਪ ਇਸ ਪ੍ਰਕਾਰ ਵਰਣਨ ਕੀਤਾ ਹੈ:

ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥
ਥਾਨ ਥਨੰਤਰਿ ਨਾਮਾ ਪ੍ਰਣਵੈ, ਪੂਰਿ ਰਹਿਓ ਤੂੰ ਸਰਬ ਮਹੀ ॥੪॥
(ਪੰਨਾ ੪੮੫)

ਪਰਮ-ਹਸਤੀ ਦਾ ਸ਼ੁੱਧ ਸਰੂਪ ਤਾਂ ਧਰਮ ਦੀ ਸ਼ਰਹ-ਸ਼ਰੀਅਤ, ਸੰਪ੍ਰਦਾਇਕ ਭਿੰਨ-ਭੇਦਤਾ ਅਤੇ ਵੱਖ-ਵੱਖ ਧਰਮਾਂ ਅੰਦਰ ਦੈਵੀ ਅਨੁਭਵ ਦੇ ਭਿੰਨ-ਭਿੰਨ ਪ੍ਰਗਟਾਵਿਆਂ ਦੀਆਂ ਸੀਮਾਵਾਂ ਤੋਂ ਪੂਰਨ ਸੁਤੰਤਰ ਹੁੰਦਾ ਹੈ।

ਜਾਪੁ ਸਾਹਿਬ ਅੰਦਰ ਅਕਾਲ ਪੁਰਖ ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਸੇ ਲਈ 'ਅਧਰਮੇ', ਭਾਵ ਜਿਸ ਦਾ ਕੋਈ ਵਿਸ਼ੇਸ਼ ਧਰਮ ਨਹੀਂ, ਕਹਿੰਦੇ ਹਨ। ਹੂ-ਬ-ਹੂ ਇਸੇ ਪ੍ਰਕਾਰ ਨਾਮਦੇਵ ਜੀ ਵੀ ਆਪਣੇ ਇਸ਼ਟ ਪ੍ਰਭੂ ਨੂੰ ਹਿੰਦੂਆਂ ਤੇ ਮੁਸਲਮਾਨਾਂ ਦੇ ਸੰਕੀਰਣ ਦ੍ਰਿਸ਼ਟੀਕੋਨਾਂ ਤੋਂ ਉੱਚਾ ਅਤੇ ਸੁਤੰਤਰ ਪ੍ਰਵਾਨ ਕਰਦੇ ਹਨ:

ਹਿੰਦੂ ਪੂਜੈ ਦੇਹੁਰਾ, ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ, ਜਹ ਦੇਹੁਰਾ ਨ ਮਸੀਤਿ ॥ (ਪੰਨਾ ੮੭੫)

ਕਰਮ-ਕਾਂਡਾਂ ਦਾ ਮਸਲਾ ਵੀ ਇਸੇ ਸਰਵ-ਵਿਆਪੀ ਅਕਾਲ ਪੁਰਖ ਦੇ ਵਿਧਾਨ ਦੀ ਸੋਝੀ ਅਤੇ ਉਸ ਦੀ ਰਹਿਮਤ ਪ੍ਰਾਪਤੀ ਲਈ ਯਾਚਨਾ ਕਰਨ ਨਾਲ ਸਬੰਧਤ ਹੈ। ਕਰਮ-ਕਾਂਡ ਸ਼ਬਦ ਦਾ ਰੂੜੀਵਾਦੀ ਅਰਥ ਹੋਮ, ਯੱਗ, ਸ਼ਰਾਧ, ਤਰਪਣ ਅਤੇ

ਵ੍ਰਤ ਆਦਿ ਕਰਮਾਂ ਦੇ ਕਰਨ ਦੀ ਵਿਧੀ ਹੈ।

ਵੈਦਿਕ ਪ੍ਰਸੰਗ ਵਿੱਚ ਕਰਮ-ਕਾਂਡ ਦਾ ਅਰਥ, ਵੈਦਿਕ ਸਾਹਿਤ ਦੇ ਵਿਸ਼ੇ ਦੀ, ਗਿਆਨ ਭਗਤੀ ਤੇ ਕਰਮ, ਤ੍ਰੈ-ਪੱਖੀ ਵਰਗ ਵੰਡ ਵਿਚੋਂ, ਕਰਮ ਵਰਗ ਨਾਲ ਸਬੰਧਤ ਸਮੱਗਰੀ ਤੋਂ ਹੈ। ਪਰ ਵੇਦ ਦੀ ਉੱਚੀ ਸਿਖਿਆ ਅਨੁਸਾਰ ਕਰਮ ਤੋਂ ਭਾਵ ਨਿਸ਼ਕਾਮ ਕਰਮਾਂ ਤੋਂ ਹੈ।

ਬਾਅਦ ਦੇ ਬ੍ਰਾਹਮਣੀ ਪ੍ਰੋਹਤਵਾਦ ਦੇ ਗ੍ਰੰਥਾਂ ਦੇ ਪੁਰਾਣਿਕ ਸਾਹਿਤ ਵਿੱਚ ਕਰਮ-ਕਾਂਡ ਨੂੰ ਨਿਰੋਲ ਰਸਮਾਂ-ਰੀਤਾਂ ਤੇ ਪੂਜਾ-ਵਿਧੀਆਂ ਨਾਲ ਸਬੰਧਤ ਕੀਤਾ ਗਿਆ ਜਾਪਦਾ ਹੈ। ਨਿਸ਼ਕਾਮ ਕਰਮਾਂ ਜਾਂ ਸਦਾਚਾਰਕ ਕਰਮਾਂ ਨੂੰ ਹਰ ਧਰਮ ਨੇ ਸਵੀਕਾਰਿਆ ਹੈ ਪਰ ਵਹਿਮਾਂ-ਭਰਮਾਂ 'ਤੇ ਅਧਾਰਤ ਫੋਕਟ ਰਸਮਾਂ-ਰੀਤਾਂ ਤੇ ਪੂਜਾ-ਵਿਧੀਆਂ ਦਾ ਸੰਸਾਰ ਦੇ ਸਾਰੇ ਉੱਘੇ ਮਹਾਂਪੁਰਸ਼ਾਂ ਨੇ ਥ- ਥਾਂ ਖੰਡਨ ਕੀਤਾ ਹੈ।

ਨਾਮਦੇਵ ਜੀ ਵੀ ਇਕ ਉੱਘੇ ਭਗਤ ਸਨ। ਉਹਨਾਂ ਨੇ ਗਿਆਨ, ਭਗਤੀ ਤੇ ਕਰਮ—ਤਿੰਨ ਪ੍ਰਕਾਰ ਦੀਆਂ ਸਾਧਨਾ ਵਿਧੀਆਂ ਵਿਚੋਂ ਭਗਤੀ ਜਾਂ ਪ੍ਰੇਮਾ ਭਗਤੀ ਨੂੰ ਪ੍ਰਮੁੱਖਤਾ ਦਿੱਤੀ ਹੈ। ਇਸ ਮਾਰਗ ਦਾ ਧਾਰਨੀ ਗਿਆਨ ਤੇ ਕਰਮ ਦਾ ਪੂਰਨ ਨਿਸ਼ੇਧ ਨਹੀਂ ਕਰਦਾ ਬਲਕਿ ਉਹ ਗਿਆਨ ਤੇ ਕਰਮ ਦੀ ਮਹਾਨਤਾ ਭਗਤੀ ਦੇ ਟਾਕਰੇ 'ਤੇ ਨੀਵੀਂ ਪਰਵਾਨ ਕਰਦਾ ਹੈ। ਉਹ ਭਗਤੀ ਦੀ ਉੱਚਤਮ ਮੰਜ਼ਲ 'ਤੇ ਪੁੱਜਣ ਲਈ ਗਿਆਨ ਤੇ ਕਰਮ ਨੂੰ ਸਾਧਨ ਮਾਤਰ ਸਵੀਕਾਰ ਕਰਦਾ ਹੈ। ਉਹ ਪ੍ਰੇਮਾ-ਭਗਤੀ ਦੁਆਰਾ ਅਨੁਭਵੀ ਪ੍ਰਕਾਸ਼ ਦੇ ਰਹੱਸਵਾਦੀ ਮੰਡਲਾਂ ਵਿੱਚ ਜਾ ਪੁੱਜਦਾ ਹੈ ਜਿੱਥੇ ਪੁੱਜ ਕੇ ਉਸ ਨੂੰ ਪਰਮ-ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ। ਭਗਤ ਨਾਮਦੇਵ ਜੀ ਦੀ ਬਾਣੀ ਵਿੱਚ ਉਹਨਾਂ ਦੀ ਸਾਧਨਾ-ਵਿਧੀ 'ਭਗਤਿ' ਹੋਣ ਦਾ ਜ਼ਿਕਰ ਅਨੇਕ ਥਾਵਾਂ 'ਤੇ ਆਇਆ ਹੈ ਉਦਾਹਰਣ ਵਜੋਂ :

੧. ਹਸਤ ਖੇਲਤ ਤੇਰੇ ਦੇਹੁਰੇ ਆਇਆ ॥
ਭਗਤਿ ਕਰਤ ਨਾਮਾ ਪਕਰਿ ਉਠਾਇਆ ॥ (ਪੰਨਾ ੧੧੬੪)

੨. ਭਗਤਿ ਕਰਤ ਮੇਰੇ ਤਾਲ ਛਿਨਾਏ,
ਕਿਹ ਪਹਿ ਕਰਉ ਪੁਕਾਰਾ ॥ (ਪੰਨਾ ੧੧੬੭)

੩. ਏਕੁ ਭਗਤੁ ਮੇਰੇ ਹਿਰਦੇ ਬਸੈ ॥
ਨਾਮੇ ਦੇਖਿ ਨਰਾਇਨੁ ਹਸੈ ॥੩॥
ਦੂਧੁ ਪੀਆਇ ਭਗਤੁ ਘਰਿ ਗਇਆ ॥
ਨਾਮੇ ਹਰਿ ਕਾ ਦਰਸਨੁ ਭਇਆ ॥੪॥ (ਪੰਨਾ ੧੧੬੩)

੪. ਸਾਹਿਬੁ ਸੰਕਟਵੈ ਸੇਵਕੁ ਭਜੈ ॥
ਚਿਰੰਕਾਲ ਨ ਜੀਵੈ ਦੋਊ ਕੁਲ ਲਜੈ ॥੧॥
ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ ॥
ਚਰਨ ਕਮਲ ਮੇਰੇ ਹੀਅਰੇ ਬਸੈ ॥ (ਪੰਨਾ ੧੧੯੫)

ਪ੍ਰਭੂ ਦੀ ਪ੍ਰੇਮਾ-ਭਗਤੀ ਦੁਆਰਾ ਦੈਵੀ ਗਿਆਨ ਦੀ ਪ੍ਰਾਪਤੀ ਤੋਂ ਬਾਅਦ ਭਗਤ

ਨਾਮਦੇਵ ਜੀ ਨੂੰ ਇਹ ਦ੍ਰਿੜ੍ਹ ਵਿਸ਼ਵਾਸ ਹੋ ਗਿਆ ਸੀ ਕਿ ਕਰਮ-ਕਾਂਡਾਂ ਦੇ ਸਾਰੇ ਵਿਧੀ-ਵਿਧਾਨ ਤੇ ਗੋਰਖ-ਧੰਦੇ ਨਾਮ-ਸਿਮਰਨ ਦੇ ਟਾਕਰੇ 'ਤੇ ਹੇਚ ਹਨ। ਹੇਠ ਲਿਖੇ ਸ਼ਬਦ ਵਿਚ ਆਪ ਨੇ ਹਿੰਦੂ ਸਮਾਜ ਵਿੱਚ ਪ੍ਰਚੱਲਤ ਤੇ ਪਰਵਾਣਤ ਕਰਮ ਕਾਂਡਾਂ ਦੀਆਂ ਤਕਰੀਬਨ ਸਾਰੀਆਂ ਵੰਨਗੀਆਂ ਦਾ ਜ਼ਿਕਰ ਕੀਤਾ ਹੈ, ਪਰ ਇਹਨਾਂ ਸਾਰੀਆਂ ਦੇ ਵਰਣਨ ਕਰਨ ਤੋਂ ਬਾਅਦ ਆਪ ਇਕੋ ਨਿਸ਼ਚੇ ਨੂੰ ਬਾਰ-ਬਾਰ ਦੁਹਰਾਉਂਦੇ ਹਨ ਕਿ ਪ੍ਰਭੂ ਦਾ ਨਾਮ ਹੀ ਇਹਨਾਂ ਸਭ ਕਰਮਾਂ ਨਾਲੋਂ ਉੱਤਮ ਹੈ :

*ਬਾਨਾਰਸੀ ਤਪੁ ਕਰੈ, ਉਲਟਿ ਤੀਰਥ ਮਰੈ,*
*ਅਗਨਿ ਦਹੈ, ਕਾਇਆ ਕਲਪੁ ਕੀਜੈ ॥*
*ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ,*
*ਰਾਮ ਨਾਮ ਸਰਿ ਤਊ ਨ ਪੂਜੈ ॥੧॥*
*ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥*
*ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥* (ਪੰਨਾ ੯੭੩)

ਭਾਵ ਕਾਂਸ਼ੀ ਆਦਿ ਤੀਰਥਾਂ 'ਤੇ ਜਾ ਕੇ ਉਲਟੇ ਲਟਕਣਾ, ਤਪ ਕਰਨਾ, ਤੀਰਥਾਂ 'ਤੇ ਸਰੀਰ ਤਿਆਗਣਾ, ਧੂਣੀਆਂ ਦੀ ਅੱਗ ਵਿੱਚ ਸੜਨਾ, ਯੋਗ-ਅਭਿਆਸ ਕਰਨਾ, ਅਸਮੇਧ ਜੱਗ ਕਰਨੇ, ਸੋਨਾ ਗਰਭ (ਗੁਪਤ) ਦਾਨ ਦੇਣਾ, ਕੁੰਭ ਸਮੇਂ ਗੰਗਾ ਗੋਦਾਵਰੀ ਤੇ ਕੇਦਾਰ ਆਦਿ ਤੀਰਥਾਂ 'ਤੇ ਇਸ਼ਨਾਨ ਕਰਨਾ, ਗੋਮਤੀ ਦੇ ਕੰਢੇ ਹਜ਼ਾਰਾਂ ਗਊਆਂ ਦਾਨ ਕਰਨੀਆਂ, ਅਨੇਕਾਂ ਵੇਰ ਤੀਰਥ ਯਾਤਰਾ ਕਰਨੀ, ਆਪਣੇ ਸਰੀਰ ਨੂੰ ਹਿਮਾਲਾ ਪਰਬਤ ਤੇ ਬਰਫ ਵਿੱਚ ਗਾਲਣਾ, ਘੋੜੇ, ਹਾਥੀ, ਸੇਜ, ਵਹੁਟੀ, ਭੂਮੀ ਆਦਿ ਦਾਨ ਕਰਨੇ, ਆਪਣੇ ਭਾਰ ਬਰਾਬਰ ਸੋਨਾ ਦਾਨ ਕਰਨਾ ਤੇ ਅੰਤ ਵਿੱਚ ਆਪਣਾ ਸਰੀਰ ਤੱਕ ਭੇਟ ਕਰ ਦੇਣਾ ਆਦਿ।

ਨਾਮਦੇਵ ਜੀ ਨੇ ਏਥੇ ਸਪੱਸ਼ਟ ਕੀਤਾ ਹੈ ਕਿ ਤੀਰਥ ਤਪ, ਪੁੰਨ-ਦਾਨ, ਹਵਨ ਯੱਗ ਅਤੇ ਯੋਗ ਸਾਧਨਾਂ ਆਦਿ ਵਿਧੀਆਂ ਦੇ ਸਾਰੇ ਹਠ-ਸਾਧਨਾਂ ਤੇ ਕਰਮਾਂ-ਧਰਮਾਂ ਨਾਲੋਂ ਨਾਮ-ਸਿਮਰਨ ਦੀ ਮਹੱਤਤਾ ਬਹੁਤ ਜ਼ਿਆਦਾ ਹੈ। ਬਲਕਿ ਆਪ ਨੇ ਇਹਨਾਂ ਸਾਰੇ ਕਰਮ-ਕਾਂਡਾਂ ਨੂੰ ਕਪਟ ਕਿਹਾ ਹੈ ਅਤੇ ਆਪਣੇ ਮਨ ਨੂੰ ਇਹਨਾਂ ਤੋਂ ਦੂਰ ਰਹਿਣ ਦੀ ਤਾੜਨਾ ਕੀਤੀ ਹੈ। ਭਗਤ ਜੀ ਦੀ ਇਹ ਪੰਗਤੀ ਫਿਰ ਦੁਹਰਾਣੀ ਯੋਗ ਹੈ : **ਛੋਡਿ ਛੋਡਿ ਰੇ ਪਾਖੰਡੀਮਨ ਕਪਟੁ ਨ ਕੀਜੈ**

ਭਗਤ ਜੀ ਦਾ ਵਿਸ਼ਵਾਸ ਹੈ ਕਿ ਗੁਰੂ ਦੀ ਕਿਰਪਾ ਦ੍ਰਿਸ਼ਟੀ ਦੁਆਰਾ ਅਠਾਹਠ ਤੀਰਥਾਂ ਦਾ ਇਸ਼ਨਾਨ ਤਾਂ ਜੀਵ ਆਪਣੇ ਅੰਤਰ-ਆਤਮੇ ਹੀ ਕਰ ਸਕਦਾ ਹੈ, ਇਸ ਲਈ ਇਸ ਨੂੰ ਬਾਹਰ ਤੀਰਥਾਂ 'ਤੇ ਭਟਕਣ ਦੀ ਲੋੜ ਨਹੀਂ :

*ਤੀਰਥ ਦੇਖਿ ਨ ਜਲ ਮਹਿ ਪੈਸਉ,*
*ਜੀਅ ਜੰਤ ਨ ਸਤਾਵਉਗੋ ॥*
*ਅਠਸਠਿ ਤੀਰਥ ਗੁਰੂ ਦਿਖਾਏ,*
*ਘਟ ਹੀ ਭੀਤਰਿ ਨ੍ਹਾਉਗੋ ॥੩॥* (ਪੰਨਾ ੯੭੩)

ਮੂਰਤੀਆਂ ਤੇ ਬੁੱਤਾਂ ਆਦਿ ਦੀ ਪੂਜਾ ਹਿੰਦੂ ਧਰਮ ਦਾ ਮਹੱਤਵਪੂਰਨ ਅੰਗ ਰਹੀ ਹੈ। ਮੂਰਤੀ ਪੂਜਾ ਨਾਲ ਹੋਰ ਕਈ ਪ੍ਰਕਾਰ ਦੇ ਕਰਮ-ਕਾਂਡ ਵੀ ਜੁੜੇ ਹੋਏ ਹੁੰਦੇ ਹਨ ਨਾਮਦੇਵ ਜੀ ਨੇ ਪਹਿਲਾਂ ਤਾਂ ਇਸ ਮੂਰਤੀ ਜਾਂ ਪੱਥਰ ਪੂਜਾ ਦਾ ਹੀ ਮਖੌਲ ਉਡਾਇਆ ਹੈ। ਉਹ ਆਖਦੇ ਹਨ ਕਿ ਜੇ ਮੂਰਤੀ ਵਾਲਾ ਪੱਥਰ ਦੇਵਤਾ ਹੈ ਤਾਂ ਦੂਜਾ ਪੱਥਰ ਦੇਵਤਾ ਕਿਉਂ ਨਹੀਂ ? ਇਕ ਪੱਥਰ ਨੂੰ ਪਿਆਰ ਕਰਨਾ ਤੇ ਦੂਜੇ ਨੂੰ ਪੈਰਾਂ ਹੇਠ ਲਿਤਾੜਨਾ ਇਹ ਕਿਵੇਂ ਜਾਇਜ਼ ਹੈ ?

ਏਕੈ ਪਾਥਰ ਕੀਜੈ ਭਾਉ ॥
ਦੂਜੈ ਪਾਥਰ ਧਰੀਐ ਪਾਉ ॥
ਜੇ ਓਹੁ ਦੇਉ ਤ ਓਹੁ ਭੀ ਦੇਵਾ ॥
ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੪॥ (ਪੰਨਾ ੫੨੫)

ਫਿਰ ਲੋਕੀਂ ਇਹਨਾਂ ਪੱਥਰਾਂ ਦੇ ਬੁੱਤਾਂ ਤੇ ਮੂਰਤੀਆਂ ਨੂੰ ਇਸ਼ਨਾਨ ਕਰਵਾਉਂਦੇ ਹਨ, ਇਹਨਾਂ 'ਤੇ ਫੁੱਲ ਚੜ੍ਹਾਉਂਦੇ ਹਨ ਅਤੇ ਇਹਨਾਂ ਅੱਗੇ ਖੀਰ ਆਦਿ ਭੇਟਾ ਕਰਦੇ ਹਨ। ਇਹਨਾਂ ਦੇ ਇਸ਼ਨਾਨ ਲਈ ਵਰਤਿਆ ਪਾਣੀ, ਪੂਜਾ ਲਈ ਵਰਤੇ ਫੁੱਲ ਅਤੇ ਪੀਣ ਲਈ ਵਰਤਿਆ ਦੁੱਧ ਆਦਿ ਸਭ ਚੀਜ਼ਾਂ ਪਵਿੱਤਰ ਤੇ ਸੁੱਚੀਆਂ ਮੰਨਦੇ ਹਨ। ਨਾਮਦੇਵ ਜੀ ਦਾ ਵਿਚਾਰ ਹੈ ਕਿ ਇਹਨਾਂ ਚੀਜ਼ਾਂ ਦੀ ਪਵਿੱਤਰਤਾ ਜਾਂ ਸੁੱਚ ਦਾ ਅਹਿਸਾਸ ਤਾਂ ਨਿਰਾ ਪਾਖੰਡ ਹੀ ਹੈ; ਕਿਉਂਕਿ ਪਾਣੀ ਅੰਦਰ ਬਿਆਲੀ ਲੱਖ ਜੀਵ-ਜੰਤੂ ਵੱਸਦੇ ਮੰਨੇ ਜਾਂਦੇ ਹਨ, ਜੋ ਹਰ ਪਲ ਪਾਣੀ ਨੂੰ ਜੂਠਾ ਤੇ ਗੰਧਲਾ ਕਰਦੇ ਰਹਿੰਦੇ ਹਨ।

ਇਸੇ ਤਰ੍ਹਾਂ ਫੁੱਲਾਂ ਨੂੰ ਭੌਰੇ ਸੁਗੰਧੀ ਲੈ ਲੈ ਕੇ ਜੂਠਾ ਕਰਦੇ ਹਨ ਤੇ ਦੁੱਧ ਨੂੰ ਗਊ ਦਾ ਵੱਛਾ ਹੀ ਜੂਠਾ ਕਰ ਦਿੰਦਾ ਹੈ। ਫਿਰ ਇਹ ਵਸਤੂਆਂ ਪਵਿੱਤਰ ਕਿਵੇਂ ਹੋਈਆਂ ? ਹਕੀਕਤ ਤਾਂ ਇਹ ਹੈ ਕਿ ਵਾਹਿਗੁਰੂ ਪਾਣੀ ਦੇ ਜੀਵਾਂ ਅੰਦਰ, ਫੁੱਲਾਂ ਦੇ ਭੌਰਿਆਂ ਅੰਦਰ ਅਤੇ ਗਊ ਦੇ ਵੱਛੇ ਅੰਦਰ ਸਾਰੇ ਆਪ ਹੀ ਮੌਜੂਦ ਹੈ ਅਤੇ ਇਸ ਪ੍ਰਕਾਰ ਫੇਰ ਉਸ ਦੀਆਂ ਮੂਰਤੀਆਂ ਬਣਾ ਕੇ ਕੇਵਲ ਇਹਨਾਂ ਅੰਦਰ ਹੀ ਪ੍ਰਭੂ ਦੀ ਹੋਂਦ ਦੀ ਕਲਪਨਾ ਕਰਨਾ ਵੱਡੀ ਭੁੱਲ ਹੈ। ਕੁਝ ਕੁ ਵਸਤੂਆਂ ਦੀ ਅਖੌਤੀ ਪਵਿੱਤਰਤਾ ਦਾ ਖਿਆਲ ਵੀ ਨਿਰਮੂਲ ਹੈ। ਆਸਾ ਰਾਗ ਵਿੱਚ ਆਪ ਜੀ ਦਾ ਸ਼ਬਦ ਹੈ:

ਆਨੀਲੇ ਕੁੰਭ, ਭਰਾਈਲੇ ਊਦਕ,
ਠਾਕੁਰ ਕਉ ਇਸਨਾਨੁ ਕਰਉ ॥
ਬਇਆਲੀਸ ਲਖ ਜੀ ਜਲ ਮਹਿ ਹੋਤੇ,
ਬੀਠਲੁ ਭੈਲਾ ਕਾਇ ਕਰਉ ॥੧॥
ਜਤ੍ਰ ਜਾਉ, ਤਤ ਬੀਠਲੁ ਭੈਲਾ ॥
ਮਹਾ ਅਨੰਦ ਕਰੇ ਸਦ ਕੇਲਾ ॥੧॥ ਰਹਾਉ ॥
ਆਨੀਲੇ ਫੂਲ, ਪਰੋਈਲੇ ਮਾਲਾ,
ਠਾਕੁਰ ਕੀ ਹਉ ਪੂਜ ਕਰਉ ॥

*ਪਹਿਲੇ ਬਾਸੁ ਲਈ ਹੈ ਭਵਰਹ,*
*ਬੀਠਲ ਭੈਲਾ ਕਾਇ ਕਰਉ ॥* (ਪੰਨਾ ੪੮੫)

ਭਗਤ ਨਾਮਦੇਵ ਜੀ ਨੇ ਹਿਰਦੇ ਦੀ ਸ਼ੁੱਧੀ ਤੇ ਪਵਿੱਤਰਤਾ 'ਤੇ ਹੀ ਵਿਸ਼ੇਸ਼ ਬਲ ਦਿੱਤਾ ਹੈ। ਉਹਨਾਂ ਦਾ ਵਿਚਾਰ ਹੈ ਕਿ ਜਦੋਂ ਤਕ ਮਨੁੱਖ ਦਾ ਮਨ ਸ਼ੁੱਧ ਨਹੀਂ ਤਾਂ ਕਿਸੇ ਧਿਆਨ, ਜਾਪ ਦਾ ਉਸ ਨੂੰ ਕੋਈ ਲਾਭ ਪ੍ਰਾਪਤ ਨਹੀਂ ਹੋ ਸਕਦਾ। ਇਹ ਸਭ ਫੋਕਟ ਕਰਮ ਬਣ ਕੇ ਰਹਿ ਜਾਂਦੇ ਹਨ। ਆਪ ਜੀ ਆਸਾ ਰਾਗ ਵਿੱਚ ਫੁਰਮਾਂਉਂਦੇ ਹਨ:

*ਕਾਹੇ ਕਉ ਕੀਜੈ ਧਿਆਨੁ ਜਪੰਨਾ ॥*
*ਜਬ ਤੇ ਸੁਧੁ ਨਾਹੀ ਮਨੁ ਅਪਨਾ ॥* (ਪੰਨਾ ੪੮੫)

ਅਜੇਹੇ ਫੋਕਟ ਕਰਮ-ਕਾਂਡਾਂ ਦੇ ਖੰਡਨ ਸਬੰਧੀ ਭਗਤ ਨਾਮਦੇਵ ਜੀ ਦੀ ਬਾਣੀ ਵਿਚੋਂ ਕਈ ਹੋਰ ਹਵਾਲੇ ਵੀ ਪ੍ਰਸਤੁਤ ਕੀਤੇ ਜਾ ਸਕਦੇ ਹਨ। ਹਕੀਕਤ ਤਾਂ ਇਹ ਹੈ ਕਿ ਜਿਸ ਸਮੇਂ ਕੋਈ ਧਰਮ ਸੰਸਥਾਈ ਰੂਪ ਧਾਰਨ ਕਰ ਲੈਂਦਾ ਹੈ ਤਾਂ ਉਸ ਧਰਮ ਦੇ ਮੰਨਣ ਵਾਲੇ ਹੀ ਆਪਣੇ ਧਾਰਮਿਕ ਆਗੂਆਂ ਦੀ ਸਿਖਿਆ ਦੇ ਬਿਪਰੀਤ ਕਈ ਪ੍ਰਕਾਰ ਦੇ ਕਰਮ-ਕਾਂਡ ਉਸ ਧਰਮ ਨਾਲ ਜੋੜ ਦੇਂਦੇ ਹਨ। ਸਮਾਂ ਪਾ ਕੇ ਅਜਿਹੇ ਕਰਮ-ਕਾਂਡ ਧਰਮ ਦੀ ਸ਼ੁੱਧ ਸਿਖਿਆ ਉੱਤੇ ਹੀ ਹਾਵੀ ਹੋ ਜਾਂਦੇ ਹਨ। ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿੱਚ ਇਹਨਾਂ ਫੋਕਟ ਕਰਮ-ਕਾਂਡਾਂ ਦਾ ਵਿਰੋਧ ਅਤੇ ਖੰਡਨ ਕਰ ਕੇ ਬੜੀ ਅਹਿਮ ਭੂਮਿਕਾ ਨਿਭਾਈ ਹੈ।

✲ ✲ ✲

# ਭਗਤ ਰਵਿਦਾਸ ਜੀ: ਜੀਵਨ-ਦਰਸ਼ਨ

ਭਾਰਤ ਨੂੰ ਮਾਣ ਪ੍ਰਾਪਤ ਹੈ, ਮੱਧਕਾਲੀਨ ਸੰਸਾਰ ਦੇ ਮਾਨਵ ਇਤਿਹਾਸ ਵਿੱਚ ਬਹੁਤ ਸਾਰੀਆਂ ਅਜਿਹੀਆਂ ਪਾਵਨ ਅਤੇ ਉੱਘੀਆਂ ਮਾਨਵਵਾਦੀ ਹਸਤੀਆਂ ਪੈਦਾ ਕਰਨ ਦਾ, ਜਿਨ੍ਹਾਂ ਦੇ ਜੀਵਨ ਅਤੇ ਉਪਦੇਸ਼ਾਂ ਸਦਕਾ ਮਾਨਵ ਸਮਾਜ ਦਾ ਵਿਗੜਿਆ ਸੰਤੁਲਨ, ਸੰਤੁਲਤ ਹੋਣ ਦੀ ਆਸ ਬੱਝੀ। ਇਨ੍ਹਾਂ ਮਹਾਨ ਪਰਮ ਸ਼ਖ਼ਸੀਅਤਾਂ ਵਿੱਚੋਂ ਹੀ ਇਕ ਪਾਵਨ ਹਸਤੀ ਸੀ ਭਗਤ ਰਵਿਦਾਸ। ਆਪ ਜੀ ਦੀ ਰਚੀ ਹੋਈ ਬਾਣੀ ਦੇ ੪੦ ਸ਼ਬਦ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਿਲ ਕੀਤੇ ਹੋਏ ਹਨ। ਆਕਾਰ ਪੱਖੋਂ ਆਪ ਜੀ ਦੀ ਬਾਣੀ ਭਗਤ-ਬਾਣੀ ਸ਼੍ਰਿੰਖਲਾ ਵਿੱਚ ਤੀਜੇ ਨੰਬਰ 'ਤੇ ਆਉਂਦੀ ਹੈ। ਆਪਣੇ ਅਧਿਆਤਮਕ ਅਨੁਭਵ ਦੇ ਭਾਵ-ਸੰਚਾਰ ਲਈ ਆਪ ਜੀ ਨੇ ਪੰਡਤਾਂ ਤੇ ਮੌਲਵੀਆਂ ਦੀ ਗੂੜ੍ਹ ਸੰਸਕ੍ਰਿਤ ਤੇ ਫ਼ਾਰਸੀ ਭਾਸ਼ਾ ਦੀ ਥਾਂ ਲੋਕ-ਭਾਸ਼ਾ ਨੂੰ ਮਾਧਿਅਮ ਬਣਾਇਆ।

ਮਾਨਵ-ਜੀਵਨ ਸੰਦਰਭ ਵਿੱਚ ਕਿਸੇ ਵੀ ਮਹਾਂਪੁਰਸ਼ ਦੀ ਰਚਨਾ ਦਾ ਮੁਲੰਕਨ ਕਰਨ ਸਮੇਂ ਤਿੰਨ ਗੱਲਾਂ ਦਾ ਵਿਸ਼ੇਸ਼ ਤੌਰ 'ਤੇ ਧਿਆਨ ਰੱਖਣ ਦੀ ਲੋੜ ਹੁੰਦੀ ਹੈ:-
(੧) ਰਚਨਾ ਦੀ ਪ੍ਰਮਾਣਿਕਤਾ।

(੨) ਰਚਨਾਕਾਰ ਦੀਆਂ ਸਮਕਾਲੀਨ ਪ੍ਰਸਥਿਤੀਆਂ

੩) ਸੰਚਾਰ-ਮਾਧਿਅਮ।

ਇਨ੍ਹਾਂ ਤਿੰਨ ਨੁਕਤਿਆਂ ਦੇ ਸਨਮੁਖ ਹੀ ਭਗਤ ਰਵਿਦਾਸ ਜੀ ਦੀ ਬਾਣੀ ਨੂੰ ਮਾਨਵ-ਜੀਵਨ ਦੇ ਅਜੋਕੇ ਪ੍ਰਸੰਗ ਵਿਚ ਵਿਚਾਰਨ ਦਾ ਨਿਮਾਣਾ ਜਿਹਾ ਜਤਨ ਕੀਤਾ ਗਿਆ ਹੈ।

ਭਗਤ ਜੀ ਦੇ ਜਿਹੜੇ ੪੦ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹਨ, ਜਿਨ੍ਹਾਂ ਦੀ ਪ੍ਰਮਾਣਿਕਤਾ ਸੰਦੇਹ-ਮੁਕਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨਤਾ ਅਤੇ ਪ੍ਰਮਾਣਿਕਤਾ ਸਰਬ-ਪ੍ਰਵਾਣਿਤ ਹੈ ਅਤੇ ਇਸ ਦੇ ਇਕ-ਇਕ ਸ਼ਬਦ ਨੂੰ **ਧੁਰ ਕੀ ਬਾਣੀ** ਦਾ ਦਰਜਾ ਪ੍ਰਾਪਤ ਹੈ। ਏਸੇ ਲਈ ਮਾਨਵ ਸਮਾਜ ਇਸ **ਧੁਰ ਕੀ ਬਾਣੀ** ਤੋਂ ਸਦੀਵੀ ਪ੍ਰਕਾਸ਼ ਤੇ ਧਰਵਾਸ ਲੈ ਰਿਹਾ ਹੈ। ਭਗਤ ਰਵਿਦਾਸ ਜੀ ਦਾ ਜਨਮ ੧੩੭੬ ਈ: (ਸੰਮਤ ੧੪੩੩) ਵਿੱਚ ਬਨਾਰਸ ਵਿਖੇ ਹੋਇਆ, ਪਰ ਇਤਨਾ ਲੰਬਾ ਅਰਸਾ ਬੀਤਣ ਉਪਰੰਤ ਵੀ ਆਪ ਦੇ ਰਚੇ ਮਿੱਠੜੇ ਬੋਲ 'ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ', 'ਬੇਗਮਪੁਰਾ ਸਹਰ ਕੋ ਨਾਉ', 'ਹਮ ਸਰਿ ਦੀਨੁ ਦਇਆਲੁ ਨ ਤੁਮ

ਸਰਿ', **'ਨੀਚਹ ਊਚ ਕਰੈ ਮੇਰਾ ਗੋਬਿੰਦ'** ਆਦਿ ਲੋਕ ਮਾਨਸ ਦੀ ਚੇਤਨਾ ਵਿੱਚ ਇਸ ਤਰ੍ਹਾਂ ਘਰ ਕਰ ਗਏ ਹਨ ਕਿ ਇਨ੍ਹਾਂ ਨੂੰ ਸੁਣਨ ਲਈ, ਪੜ੍ਹਨ ਲਈ, ਵਿਚਾਰਨ ਲਈ ਅਤੇ ਗਾਉਣ ਲਈ ਕੰਨ, ਜੀਭ, ਨੇਤਰ, ਮਨ ਅਤੇ ਕੰਠ ਬਾਰ-ਬਾਰ ਵਿਆਕੁਲ ਰਹਿੰਦੇ ਹਨ। ਵਿਸ਼ੇਸ਼ਤਾ ਇਹ ਕਿ ਅਨੰਤਤਾ ਦੇ ਇਹ ਬੋਲ ਮਾਨਵ-ਮਨ ਨੂੰ ਬਾਸੀ ਨਹੀਂ ਭਾਸਦੇ, ਸਗੋਂ ਹਰ ਪਲ, ਹਰ ਘੜੀ ਤਰੋ-ਤਾਜ਼ਾ ਲਗਦੇ ਹਨ ਅਤੇ ਇਨ੍ਹਾਂ ਵਿਚੋਂ ਖਿੜੇ ਗੁਲਾਬ ਵਰਗੀ ਭਿੰਨੀ-ਭਿੰਨੀ ਖੁਸ਼ਬੋਈ ਨਿਰੰਤਰ ਆਉਂਦੀ ਰਹਿੰਦੀ ਹੈ। ਕਾਰਨ ਇਨ੍ਹਾਂ ਰੱਬੀ-ਬੋਲਾਂ ਦੇ ਰਚਨਹਾਰ ਭਗਤ ਰਵਿਦਾਸ ਜੀ ਨੇ ਜਨ-ਸਾਧਾਰਨ ਦਾ ਦੁੱਖ-ਦਰਦ ਪਹਿਲੋਂ ਆਪ ਹੰਢਾਇਆ, ਫੇਰ ਵੰਡਾਇਆ; ਉਪਰੰਤ ਇਸ ਨੂੰ ਮਿਟਾਉਣ ਲਈ ਮਾਰਗ ਵੀ ਦਰਸਾਇਆ। ਸੁਆਦਲੀ ਤੇ ਮਹੱਤਵਪੂਰਨ ਗੱਲ ਇਹ ਹੈ ਕਿ ਰਵਿਦਾਸ ਜੀ ਬੇਸ਼ੱਕ ਤਤਕਾਲੀ ਸਮਾਜ ਦੇ ਦੱਬੇ-ਕੁਚਲੇ ਲੋਕਾਂ ਦੇ ਵਰਗ ਨਾਲ ਸੰਬੰਧਿਤ ਸਨ, ਪਰ ਉਨ੍ਹਾਂ ਦੇ ਸਮੁੱਚੇ ਜੀਵਨ-ਦਰਸ਼ਨ ਵਿੱਚ ਨਾ ਤਾਂ ਕਿਧਰੇ ਪਰਾਣਹੀਣਤਾ ਹੈ ਅਤੇ ਨਾ ਹੀ ਨਿਸ਼ਕ੍ਰਿਆ। ਭਗਤ ਜੀ ਦੇ ਰਚੇ ਕੁਝ ਸ਼ਬਦਾਂ 'ਪ੍ਰਾਨੀ ਕਿਆ ਮੇਰਾ ਕਿਆ ਤੇਰਾ,' **'ਜੋ ਦਿਨ ਆਵਹਿ ਸੋ ਦਿਨ ਜਾਹੀ,' 'ਊਚੇ ਮੰਦਰ ਸਾਲ ਰਸੋਈ'** ਅਤੇ **'ਮਾਟੀ ਕੋ ਪੁਤਰਾ ਕੈਸੇ ਨਚਤੁ ਹੈ'** ਆਦਿ ਦੇ ਸਨਮੁਖ ਕੁਝ ਵਿਦਵਾਨਾਂ ਨੇ ਭਗਤ ਰਵਿਦਾਸ ਜੀ ਨੂੰ ਜਗਤ ਪ੍ਰਤੀ ਉਦਾਸੀਨ ਭਾਵਨਾ ਵਾਲਾ ਦਰਸਾਇਆ ਹੈ ਪਰ ਐਸੀ ਗੱਲ ਕਦਾਚਿਤ ਉਨ੍ਹਾਂ ਦੀ ਬਾਣੀ ਵਿਚੋਂ ਨਹੀਂ ਉਭਰਦੀ, ਕਿਉਂਕਿ ਰਵਿਦਾਸ-ਬਾਣੀ ਦੇ ਅਰਥ ਸੰਕੀਰਨ ਨਹੀਂ ਸਗੋਂ ਵਿਆਪਕ ਹਨ। ਵਿਆਪਕ ਦ੍ਰਿਸ਼ਟੀ ਤੋਂ ਇਹ ਭਰਮ-ਭਾਵ ਮਿਟ ਜਾਂਦਾ ਹੈ।

ਭਗਤ ਰਵਿਦਾਸ ਜੀ ਨੇ ਪਰਮਾਤਮਾ ਨੂੰ ਇਕ ਅਟੱਲ ਸੱਚਾਈ ਪਰਵਾਨਿਆ ਹੈ ਅਤੇ ਇਸ ਸ਼੍ਰਿਸ਼ਟੀ ਦਾ ਕਰਤਾ-ਹਰਤਾ ਵੀ ਉਸ ਸੱਚਾਈ ਨੂੰ ਹੀ ਸਵੀਕਾਰ ਕੀਤਾ ਹੈ। ਇਸ ਪੱਖੋਂ ਜੇਕਰ ਸ੍ਰਿਸ਼ਟੀ ਦਾ ਕਰਤਾ-ਹਰਤਾ 'ਸੱਚ' ਹੈ ਤਾਂ ਇਹ ਜਗਤ ਝੂਠ ਕਿਵੇਂ ਹੋ ਸਕਦਾ ਹੈ ? 'ਜਗਤ' ਨੂੰ ਕੋਰਾ ਝੂਠ ਮੰਨਣ ਨਾਲ ਤਾਂ ਪਰਮਾਤਮਾ ਦੀ ਸੱਚਾਈ 'ਤੇ ਵੀ ਪ੍ਰਸ਼ਨ-ਚਿੰਨ੍ਹ ਲੱਗ ਜਾਂਦਾ ਹੈ, ਜੋ ਸੰਭਵ ਨਹੀਂ। ਏਸੇ ਲਈ ਤਾਂ ਗੁਰੂ ਨਾਨਕ ਸਾਹਿਬ ਨੇ 'ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ' ਆਖਿਆ। ਦਰਅਸਲ ਰਵਿਦਾਸ-ਬਾਣੀ ਵਿੱਚ ਉਦਾਸੀਨਤਾ ਕਿਧਰੇ ਵੀ ਨਹੀਂ ਸਗੋਂ ਸਕ੍ਰਿਆ ਹੈ। ਉਹ ਮਨੁੱਖ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੀ ਮਾਰ ਹੇਠ ਆਉਣ ਤੋਂ ਰੋਕਦੇ ਹਨ। ਉਨ੍ਹਾਂ ਨੇ ਮਨੁੱਖ ਨੂੰ ਇਸ ਜਗਤ-ਅਖਾੜੇ ਵਿੱਚ ਸ਼ੁਭ ਅਮਲਾਂ ਰਾਹੀਂ, ਸੰਸਾਰ ਦੀਆਂ ਨਾਸ਼ ਹੋਣ ਵਾਲੀਆਂ ਵਸਤਾਂ ਨਾਲੋਂ ਟੁੱਟ ਕੇ, ਬ੍ਰਹਮੰਡੀ ਸੰਸਾਰ ਨਾਲ ਜੁੜਨ ਦੀ ਪ੍ਰੇਰਨਾ ਕੀਤੀ ਹੈ। ਉਨ੍ਹਾਂ ਦਾ ਇਹ ਸਿਧਾਂਤ ਅਜੋਕੇ ਮਾਨਵ-ਜੀਵਨ ਵਿੱਚ ਨਰੋਈ ਭੂਮਿਕਾ ਨਿਭਾਉਣ ਵਾਲਾ ਹੈ। ਰਵਿਦਾਸ-ਬਾਣੀ ਦੇ ਸਾਰੇ ਸਿਧਾਂਤ ਦੇਸ਼-ਕਾਲ ਦੀ ਸੀਮਾ ਤੋਂ ਮੁਕਤ ਅਤੇ ਸਮੁੱਚੀ ਮਾਨਵਤਾ ਨੂੰ ਸਮਰਪਤ ਹਨ। ਉਨ੍ਹਾਂ ਦੀ ਬਾਣੀ ਵਿਚੋਂ ਪ੍ਰਾਪਤ ਹੁੰਦੀ ਇਹ ਮਾਨਵ-ਜੁਗਤ, ਅਜੋਕੇ ਮਾਨਵ ਲਈ ਵਧੇਰੇ ਉਪਯੋਗੀ ਸਿੱਧ ਹੋ ਸਕਦੀ ਹੈ, ਕਿਉਂਕਿ ਅਜੋਕੇ ਮਾਨਵ ਦੀ ਰੁਚੀ ਦਿਨ-ਬ-ਦਿਨ

ਨਿੱਜਵਾਦੀ, ਅੱਖੜਵਾਦੀ ਅਤੇ ਪਦਾਰਥਵਾਦੀ ਪੁਲਾਂਘਾਂ ਪੁੱਟਣ ਵਾਲੀ ਬਣਦੀ ਜਾ ਰਹੀ ਹੈ।

ਰਵਿਦਾਸ ਜੀ ਦੇ ਸਮੇਂ ਦੀਆਂ ਸਮਕਾਲੀਨ ਪ੍ਰਸਥਿਤੀਆਂ ਵਿੱਚ ਗਰੀਬ-ਵਰਗ ਦੇਸ਼ ਦੇ ਸ਼ਾਸਕ ਤੇ ਪੁਜਾਰੀ ਵਰਗ ਦੇ ਦੋ ਪੁੜਾਂ ਵਿਚਕਾਰ ਬੁਰੀ ਤਰ੍ਹਾਂ ਪੀਸਿਆ ਜਾ ਰਿਹਾ ਸੀ। ਰਾਜ-ਸੰਸਥਾ ਵਿਦੇਸ਼ੀ ਹਾਕਮਾਂ ਕੋਲ ਸੀ ਅਤੇ ਧਰਮ-ਸੰਸਥਾ ਉੱਪਰ ਬ੍ਰਾਹਮਣ ਤੇ ਕਾਜ਼ੀ ਕਾਬਜ਼ ਸਨ। ਇਸ ਸਮੇਂ ਇਹ ਦੋਵੇਂ ਸੰਸਥਾਵਾਂ ਆਪੋ-ਆਪਣੀ ਪ੍ਰਭੂਸੱਤਾ ਕਾਇਮ ਰੱਖਣ ਲਈ ਇਕ ਦੂਜੇ ਦੀਆਂ ਸਹਿਯੋਗੀ ਬਣ ਕੇ ਜਨ-ਸਾਧਾਰਨ ਨੂੰ ਬੁਰੀ ਤਰ੍ਹਾਂ ਲੁੱਟ ਰਹੀਆਂ ਸਨ। ਮੱਧ-ਕਾਲੀਨ ਨਗਰ-ਯੋਜਨਾ ਇਸ ਪ੍ਰਕਾਰ ਬਣਾਈ ਜਾਂਦੀ ਸੀ ਕਿ ਗਰੀਬ (ਬ੍ਰਹਮਣਵਾਦੀ ਵੰਡ ਅਨੁਸਾਰ 'ਸ਼ੂਦਰ') ਵਰਗ ਦੇ ਵਸੇਬੇ ਵਾਲੀ ਥਾਂ ਦੇ ਆਲੇ-ਦੁਆਲੇ ਗੰਦਗੀ ਦੇ ਢੇਰ ਲੱਗੇ ਹੁੰਦੇ ਸਨ। ਮਾਨਵ-ਵਿਕਾਸ ਲਈ ਕੋਈ ਸਹੂਲਤ ਦਿੱਤੇ ਜਾਣ ਦੀ ਗੱਲ ਤਾਂ ਬਹੁਤ ਦੂਰ ਰਹੀ, ਇਸ ਵਰਗ ਨੂੰ ਨਿੱਕੀ-ਨਿੱਕੀ ਗੱਲ 'ਤੇ ਦੁਰਕਾਰਿਆ, ਫਿਟਕਾਰਿਆ, ਤ੍ਰਿਸਕਾਰਿਆ ਅਤੇ ਨਕਾਰਿਆ ਜਾਂਦਾ ਸੀ। ਅਧਿਆਤਮਕ ਖੇਤਰ ਵਿੱਚ ਪੁਜਾਰੀਆਂ ਦੇ ਫੋਕੇ ਕਰਮ-ਕਾਂਡ ਅਤੇ ਸੰਕੀਰਨ ਰੁਚੀਆਂ ਇਸ ਵਰਗ ਨੂੰ ਜਮਾਂਦਰੂ ਨੀਵਾਂ ਦੱਸਦੀਆਂ ਸਨ। ਵਿਵੇਕ ਬੁੱਧ ਦੇ ਧਾਰਨੀ ਇਸ ਤੱਥ ਨੂੰ ਜਾਣ ਕੇ ਅਚੰਭਤ ਹੋ ਜਾਂਦੇ ਹਨ ਕਿ ਇਕੋ ਪਰਮਾਤਮਾ ਦੇ ਬਣਾਏ ਮਾਨਵ ਵਿੱਚ, ਮਾਨਵ ਨੇ ਹੀ ਅੰਤਰ-ਪਾੜ ਪਾਇਆ ਹੋਇਆ ਸੀ! ਉਹ ਪੁਜਾਰੀ ਵਰਗ, ਜੋ ਆਪਣੇ ਆਪ ਨੂੰ ਰੱਬ ਦੇ ਨੇੜੇ ਸਮਝਦਾ ਹੈ ਅਤੇ ਆਪਣੀ ਸੰਕੀਰਨ ਰੁਚੀ ਕਾਰਨ ਗਊ ਦੇ ਮਲ-ਮੂਤਰ ਨੂੰ ਪਵਿੱਤਰ ਮੰਨਦਾ ਹੈ ਪਰ ਅਖੌਤੀ ਨੀਚ ਵਰਗ ਨੂੰ 'ਭਿੱਟ' ਵਾਲਾ ਅਤੇ ਅਪਵਿੱਤਰ ਮੰਨਦਾ ਹੈ।

ਏਥੇ ਹੀ ਬਸ ਨਹੀਂ, ਇਸ ਪੁਜਾਰੀ ਵਰਗ ਨੇ ਪੂਜਾ-ਵਿਧੀਆਂ ਇਸ ਪ੍ਰਕਾਰ ਦੀਆਂ ਨਿਰਧਾਰਤ ਕੀਤੀਆਂ ਹੋਈਆਂ ਸਨ, ਜਿਸ ਦਾ ਫਲ ਵਿਸ਼ੇਸ਼ (ਬ੍ਰਹਮਣ ਵਾਦੀ) ਵਰਗ ਨੂੰ ਹੀ ਹੁੰਦਾ। ਧਾਰਮਿਕ ਸੰਕੀਰਨਤਾ ਇਸ ਹੱਦ ਤੱਕ ਵਧ ਚੁੱਕੀ ਸੀ ਕਿ ਸ਼ੂਦਰ ਵਰਗ ਦੇ ਮਾਨਵ ਲਈ ਧਾਰਮਿਕ ਉਪਦੇਸ਼ ਕਰਨਾ ਤਾਂ ਇਕ ਪਾਸੇ ਰਿਹਾ, ਸੁਣਨਾ ਤਕ ਵੀ ਪਾਪ ਸਮਝਿਆ ਜਾਂਦਾ ਸੀ। ਇਸ ਅਸੂਲ ਦੀ ਅਵੱਗਿਆ ਕਰਨ ਵਾਲੇ ਮਾਨਵ ਦੀ ਜੀਭ ਕੱਟ ਦਿੱਤੀ ਜਾਂਦੀ ਅਤੇ ਕੰਨਾਂ ਵਿੱਚ ਸਿੱਕਾ ਢਾਲ ਕੇ ਪਾ ਦਿੱਤਾ ਜਾਂਦਾ ਸੀ। ਇਸ ਪ੍ਰਕ੍ਰਿਆ ਨੂੰ ਠੱਲ੍ਹ ਪਾਉਣ ਲਈ ਸੀਸ ਤਲੀ 'ਤੇ ਟਿਕਾ ਕੇ ਭਗਤੀ ਲਹਿਰ ਦੇ ਜਿਹੜੇ ਸੂਰਮੇ ਮੈਦਾਨ ਵਿੱਚ ਨਿੱਤਰੇ, ਭਗਤ ਰਵਿਦਾਸ ਜੀ ਦੀ ਭੂਮਿਕਾ ਉਨ੍ਹਾਂ ਵਿੱਚੋਂ ਵਿਸ਼ੇਸ਼ ਤੌਰ 'ਤੇ ਵਰਣਨਯੋਗ ਹੈ। ਕਾਰਨ ਇਹ ਹੈ ਕਿ ਰਵਿਦਾਸ ਜੀ ਖੁਦ ਉਸ ਵਰਗ ਦੇ ਅੰਗ ਸਨ ਜੋ ਸਦੀਆਂ ਤੋਂ ਚੁੱਪ-ਚਾਪ ਜ਼ੁਲਮ ਸਹਿ ਰਿਹਾ ਸੀ।

ਇਕ ਗੱਲ ਖਾਸ ਤੌਰ 'ਤੇ ਚੇਤੇ ਰੱਖਣ ਦੀ ਲੋੜ ਹੈ ਕਿ ਅਖੌਤੀ ਨੀਵੀਂ ਜਾਤ ਦੇ ਸਮਝੇ ਜਾਂਦੇ ਸੂਦਰ ਭਾਈਚਾਰੇ ਨੂੰ ਅਮਲੀ ਤੌਰ 'ਤੇ ਸਭ ਤੋਂ ਪਹਿਲਾਂ ਸੀਨੇ ਨਾਲ ਲਾਇਆ, ਸ੍ਰੀ ਗੁਰੂ ਨਾਨਕ ਦੇਵ ਜੀ ਨੇ।

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥

(ਪੰਨਾ ੧੫)

ਆਖਦਿਆਂ ਇਸ ਵਰਗ ਦੇ ਵਿਕਾਸ ਹਿੱਤ ਆਪਣੀ ਪ੍ਰਤੀਬੱਧਤਾ ਪ੍ਰਗਟਾਈ। ਗੁਰੂ ਅਰਜਨ ਦੇਵ ਜੀ ਨੇ ਰਵਿਦਾਸ-ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਿਲ ਕਰ ਕੇ ਊਚ-ਨੀਚ ਦੇ ਭੇਦ-ਭਾਵ ਨੂੰ ਸਮਾਪਤ ਕਰ ਦਿੱਤਾ।

ਭਗਤ ਰਵਿਦਾਸ ਜੀ ਨੂੰ ਆਪਣੀ ਨੀਵੀਂ ਜਾਤ 'ਤੇ ਕੋਈ ਹੀਨ ਭਾਵਨਾ ਮਹਿਸੂਸ ਨਹੀਂ ਹੋਈ। ਏਸੇ ਲਈ ਉਨ੍ਹਾਂ ਆਪਣੀ ਬਾਣੀ ਵਿੱਚ ਆਪਣੀ ਜਾਤ ਚਮਾਰ ਹੋਣ ਬਾਰੇ ਬਾਰ-ਬਾਰ ਜ਼ਿਕਰ ਕੀਤਾ। ਮਾਨਵ-ਸਮਾਜ ਵਿੱਚ ਪ੍ਰਚਲਤ ਕਦਰਾਂ-ਕੀਮਤਾਂ ਵਿਰੁੱਧ ਆਵਾਜ਼ ਉਠਾਉਣ ਸਮੇਂ, ਉਨ੍ਹਾਂ ਨੇ ਨਾ ਤਾਂ ਸਮੇਂ ਦੇ ਹਾਕਮਾਂ ਦਾ ਭੈ ਖਾਧਾ ਅਤੇ ਨਾ ਹੀ ਪੁਜਾਰੀ ਵਰਗ ਦੇ ਫ਼ਤਵਿਆਂ ਦੀ ਹੀ ਪ੍ਰਵਾਹ ਕੀਤੀ। ਨਿਰਭੈਤਾ ਦੇ ਇਸ ਸਿਧਾਂਤ ਨੂੰ ਅਜੋਕੇ ਮਾਨਵ-ਜੀਵਨ ਵਿੱਚ ਸੱਚ ਅਧਾਰਤ ਜਦੋ-ਜਹਿਦ ਕਰਨ ਲਈ ਅਪਣਾਏ ਜਾਣ ਦੀ ਵਧੇਰੇ ਲੋੜ ਹੈ।

ਭਗਤ ਰਵਿਦਾਸ-ਬਾਣੀ ਵਿੱਚ ਬੁੱਤ-ਪੂਜਾ, ਜਾਤ-ਪਾਤ ਦਾ ਅਭਿਮਾਨ, ਗੁਲਾਮੀ, ਨਿੰਦਾ, ਚੁਗਲੀ ਅਤੇ ਵਿਸ਼ੇ-ਵਿਕਾਰਾਂ ਵਿੱਚ ਉਮਰ ਗੁਆਉਣ ਦਾ ਪ੍ਰਚੰਡਮਈ ਰੂਪ ਵਿੱਚ ਜ਼ੋਰਦਾਰ ਖੰਡਨ ਹੈ। ਆਪ ਜੀ ਦਾ ਜੀਵਨ-ਦਰਸ਼ਨ ਮੁੱਖ ਤੌਰ 'ਤੇ ਅਦਵੈਤਵਾਦੀ ਵਿਚਾਰਧਾਰਾ ਦਾ ਧਾਰਨੀ ਹੈ, ਜਿਸ ਵਿੱਚ ਪ੍ਰਭੂ-ਦਰਸ਼ਨ ਲਈ ਬਿਹਬਲਤਾ, ਮਾਨਵ ਜਾਤੀ ਦੇ ਕਲਿਆਣ ਦੀ ਲੋਚਾ ਅਤੇ ਕਰਮ-ਕਾਂਡਾਂ ਵਿਰੁੱਧ ਘੋਲ ਹੈ। ਉਨ੍ਹਾਂ ਨੇ ਮਾਨਵ-ਵਿਕਾਸ ਦੇ ਨਿਰਮਾਣ ਕਰਨ ਲਈ ਅਜੇਹੇ ਸੰਕਲਪਾਂ ਦੀ ਸਿਰਜਨਾ ਕੀਤੀ, ਜਿਨ੍ਹਾਂ ਅਨੁਸਾਰ ਰੱਬ ਸਭ ਦਾ ਸਾਂਝਾ ਹੈ ਅਤੇ ਉਸ ਖ਼ਾਲਕ ਦੀ ਖ਼ਲਕਤ, ਰੰਗ-ਨਸਲ ਭੇਦ ਤੋਂ ਮੁਕਤ ਹਰ ਖੇਤਰ ਵਿੱਚ ਬਰਾਬਰ ਦੀ ਹੱਕਦਾਰ ਹੈ। ਨਿਰਾਕਾਰ-ਪ੍ਰਭੂ ਨੂੰ ਪੱਥਰ ਦੇ ਮੰਦਰਾਂ ਨਾਲੋਂ ਮਾਨਵ ਦੇ ਨਿਰਮਲ ਮਨ-ਮੰਦਰ ਵਧੇਰੇ ਪਸੰਦ ਹਨ ਅਤੇ ਉਹ ਘਟ-ਘਟ ਵਾਸੀ ਹੈ। ਭਗਤ ਜੀ ਦੇ ਇਨ੍ਹਾਂ ਸੰਕਲਪਾਂ ਨੇ ਮਨੁੱਖ ਦੀ ਪਹਿਚਾਣ ਜਾਤ-ਮੁਖੀ ਨਾਲੋਂ ਕਰਮ-ਮੁਖੀ ਬਣਾ ਦਿੱਤੀ, ਜਿਸ ਦੇ ਫਲਸਰੂਪ **ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ** ਵਾਲੀ ਸਥਿਤੀ ਨੇ ਜਨਮ ਲੈ ਲਿਆ। ਮਾਣ ਮੱਤੇ ਅਖੌਤੀ ਕੁਲੀਨ ਵਰਗ ਦੇ ਚੌਧਰੀ ਆਪ ਜੀ ਜੇ ਚਰਨਾਂ ਵਿੱਚ ਝੁਕ ਗਏ ਅਤੇ ਵੱਡੇ-ਵੱਡੇ ਰਾਜੇ-ਰਾਣੇ ਆਪ ਜੀ ਦੇ ਦਰਸ਼ਨਾਂ ਅਤੇ ਚਰਨ-ਪਰਸਣ ਲਈ ਲੋਚਣ ਲੱਗੇ। ਇਨ੍ਹਾਂ ਬਦਲੀਆਂ ਪ੍ਰਸਥਿਤੀਆਂ ਵਿੱਚ ਮਾਨਵ ਨੇ ਪ੍ਰਭੂ-ਭਗਤੀ ਲਈ ਪੁਜਾਰੀਆਂ ਦੇ ਭਾੜੇ ਭਰਨ ਨਾਲੋਂ ਪਰਮਾਤਮਾ ਨਾਲ ਸਿੱਧੀ ਗੰਢ ਲਈ। ਮਾਨਵ-ਚੇਤਨਾ ਦਾ ਰੁਖ਼ ਵਹਿਮਾਂ-ਭਰਮਾਂ ਨਾਲੋਂ ਟੁੱਟ ਕੇ ਨਿਰਗੁਣ ਨਿਰਾਕਾਰ ਦੀ ਉਪਾਸਨਾ ਵੱਲ ਹੋ ਗਿਆ। ਇਸ ਦੇ ਨਾਲ ਹੀ ਜੋਗੀਆਂ-ਸੰਨਿਆਸੀਆਂ ਦੀਆਂ ਸਰੀਰਕ ਕਸ਼ਟ ਦੇਣ ਵਾਲੀਆਂ ਕਿਰਿਆਵਾਂ ਤੇ ਹਠ-ਯੋਗ ਵਾਲੀਆਂ ਸਾਧਨਾਵਾਂ ਨਾਲੋਂ ਤੋੜ ਕੇ ਮਾਨਵ

ਰੁਚੀ ਨੇ ਆਪਣਾ ਮੁਖ ਨਾਮ-ਮਾਰਗ ਸਾਧਨਾ ਨਾਲ ਜੋੜ ਲਿਆ ਅਤੇ ਨਵਿਰਤੀ ਮਾਰਗ ਦੀ ਥਾਂ ਪਰਵਿਰਤੀ ਮਾਰਗ ਨੂੰ ਪ੍ਰਧਾਨਤਾ ਦੇਣੀ ਆਰੰਭ ਦਿੱਤੀ।

ਭਗਤ ਰਵਿਦਾਸ ਜੀ ਦੇ ਜੀਵਨ-ਦਰਸ਼ਨ ਨੂੰ ਵਿਚਾਰਨ ਸਮੇਂ ਇਕ ਹੋਰ ਗੱਲ ਜੋ ਬੜੀ ਅਸਚਰਜ ਤੇ ਮਹੱਤਵਪੂਰਨ ਰੂਪ ਵਿੱਚ ਦ੍ਰਿਸ਼ਟੀਗੋਚਰ ਹੁੰਦੀ ਹੈ, ਉਹ ਇਹ ਹੈ ਕਿ ਉਨ੍ਹਾਂ ਨੇ ਕੱਟੜਵਾਦੀ (Dogmatic) ਪ੍ਰਬੰਧ ਅਤੇ ਸੰਕੀਰਨ ਰੁਚੀਆਂ ਨੂੰ ਨਕਾਰਨ ਸਮੇਂ ਅਤੇ ਮਾਨਵ-ਹਿਤੈਸ਼ੀ ਪ੍ਰਬੰਧ ਨੂੰ ਉਸਾਰਨ ਸਮੇਂ, ਨਾ ਤਾਂ ਬਦਲੇ ਦੀ ਭਾਵਨਾ ਅਧੀਨ ਆਪਣੇ ਭਾਈਚਾਰੇ ਨੂੰ ਹਿੰਸਾਤਮਕ ਰੁਖ਼ ਅਪਨਾਉਣ ਲਈ ਉਕਸਾਇਆ ਅਤੇ ਨਾ ਹੀ ਆਪਣੀ ਬਾਣੀ ਵਿੱਚ ਉਨ੍ਹਾਂ ਪ੍ਰਤੀ ਕੋਈ ਕੌੜਾ ਬੋਲ ਹੀ ਪ੍ਰਗਟਾਇਆ। ਉਨ੍ਹਾਂ ਨੇ ਇਸ ਪ੍ਰਕ੍ਰਿਆ ਸਮੇਂ ਵੀ ਨਿਮਰ ਭਾਵ, ਪ੍ਰੇਮ ਅਤੇ ਮਿਠਾਸ ਦੇ ਸ਼ੁਭ ਗੁਣਾਂ ਦਾ ਪੱਲਾ ਨਹੀਂ ਛੱਡਿਆ। ਭਗਤ ਜੀ ਦੀ ਇਹ ਪ੍ਰੇਮ-ਜੁਗਤ ਹਰ ਮਾਨਵ ਨੂੰ ਆਪਣੇ ਜੀਵਨ ਵਿੱਚ ਧਾਰਨ ਕਰਨ ਦੀ ਅਤਿਅੰਤ ਲੋੜ ਹੈ। ਇਹ ਅਟੱਲ ਵਿਸ਼ਵਾਸ ਹੈ ਕਿ ਅਜੋਕੇ ਮਾਨਵ ਨੇ ਆਪਣੇ ਆਲੇ-ਦੁਆਲੇ ਜੋ ਸੰਕਟ ਪੈਦਾ ਕੀਤੇ ਹਨ, ਪ੍ਰੇਮ-ਭਾਵਨਾ ਅਤੇ ਮਿੱਠੜੇ ਬੋਲ ਉਸ ਦੇ ਸਮਾਧਾਨ ਲਈ ਨਿੱਗਰ ਭੂਮਿਕਾ ਨਿਭਾ ਸਕਦੇ ਹਨ।

ਜਿਸ ਨਿਰਭੈਤਾ ਨਾਲ ਭਗਤ ਰਵਿਦਾਸ ਜੀ ਨੇ ਊਚ-ਨੀਚ, ਜਾਤ-ਪਾਤ ਅਤੇ ਫੋਕੇ ਕਰਮ-ਕਾਂਡੀ ਅਡੰਬਰਾਂ ਦੇ ਬੰਧਨ ਤੋੜ ਕੇ **ਬੇਗਮ ਪੁਰਾ ਸਹਰ ਕੋ ਨਾਉ** ਦੀ ਭਾਵਨਾ ਵਾਲਾ ਮਾਨਵ ਬਰਾਬਰੀ ਦਾ ਸਮਾਜ ਚਿਤਰਿਆ ਉਹ **ਸਚ** ਹੈ। ਸਮਾਜ-ਵਿਗਿਆਨੀ ਵੀ ਇਸ ਮੱਤ ਦੀ ਪੁਸ਼ਟੀ ਕਰਦੇ ਹਨ, ਕਿ ਜਾਤ-ਪਾਤ ਤੇ ਊਚ-ਨੀਚ ਦੀ ਪ੍ਰਥਾ ਸੰਸਾਰ ਦੇ ਹਰ ਖੇਤਰ ਵਿੱਚ ਸਮਾਜਕ ਵਿਕਾਸ ਲਈ ਬੰਧਨ ਹੈ। ਇਸ ਦ੍ਰਿਸ਼ਟੀ ਤੋਂ ਭਗਤ ਰਵਿਦਾਸ ਅਤੇ ਆਰਥਕ ਖੇਤਰ ਵਿੱਚ ਮਾਰਗ-ਦਰਸ਼ਨ ਕਰਨ ਲਈ ਪੂਰੀ ਤਰ੍ਹਾਂ ਸਮਰੱਥ ਅਤੇ ਅਨੁਕਰਣ ਯੋਗ ਹਨ। ਉਨ੍ਹਾਂ ਦੀ ਬਾਣੀ ਦਾ ਇਕ-ਇਕ ਮਿਠੜਾ ਬੋਲ ਮਨੁੱਖ ਨੂੰ ਮਨੁੱਖ ਨਾਲ ਜੋੜਨ ਦਾ ਕਾਰਜ ਕਰਦਾ ਹੈ ਅਤੇ ਇਨ੍ਹਾਂ ਬੋਲਾਂ ਵਿੱਚ ਸਮੁੱਚੇ ਮਾਨਵੀ ਭਾਈਚਾਰੇ ਦੀ ਭਲਾਈ ਦੀ ਲੋਚਾ ਹੈ, ਜਿਸ ਦੀ ਅਜੋਕੇ ਸਮੇਂ ਅਤੀ ਜ਼ਰੂਰਤ ਹੈ।

✡ ✡ ✡

# ਭਗਤ ਰਵਿਦਾਸ ਸ਼ਾਸਤ੍ਰ

ਬਨਾਰਸ, ਬ੍ਰਾਹਮਣੀ-ਸੰਸਕ੍ਰਿਤੀ ਦਾ ਕੇਂਦਰ ਹੈ। ਗੰਗਾ ਕੰਢਿਓਂ ਵਿਚਾਰਧਾਰਾ ਦੇ ਕਈ ਪ੍ਰਵਾਹ ਉਠੇ। ਕੁਝ ਵਿਚਾਰਾਂ ਨੇ ਜੀਵਨ-ਵਿਕਾਸ ਵਿੱਚ ਹਿੱਸਾ ਪਾਇਆ ਤੇ ਕੁਝ ਨੇ ਮਾਰੂ ਹੜ੍ਹ ਲਿਆ ਕੇ ਤਬਾਹੀ ਵੀ ਮਚਾਈ। ਇਨ੍ਹਾਂ ਵਿੱਚੋਂ ਜਾਤ-ਪਾਤਿ-ਵਾਦੀ ਵਿਚਾਰਧਾਰਾ ਸਭ ਤੋਂ ਵੱਧ ਹਾਨੀਕਾਰਕ ਸਾਬਤ ਹੋਈ ਜੋ ਕਿ ਪ੍ਰੋਹਤ ਬ੍ਰਾਹਮਣ ਦੀ ਪੈਦਾਵਾਰ ਸੀ ਤੇ ਭਾਰਤੀ ਸਮਾਜ ਵਿੱਚ ਅਸਮਾਨਤਾ ਲਈ ਜ਼ਿਮੇਵਾਰ ਸੀ। ਇਸ ਰੋਗ ਦੀ ਨਵਿਰਤੀ ਕਰਨ ਵਾਲੇ ਦੋ ਮਹਾਂਪੁਰਸ਼ ਵੀ ਬਨਾਰਸ ਵਿੱਚੋਂ ਹੀ ਉਠੇ। ਇਹ ਸਨ ਭਗਤ ਕਬੀਰ ਤੇ ਰਵਿਦਾਸ ਜੀ। ਦੋਵੇਂ ਬ੍ਰਾਹਮਣੀ ਮਨੌਤਾਂ ਦੇ ਸਖਤ ਵਿਰੋਧੀ ਸਨ ਤੇ ਵਰਣ-ਮਰਯਾਦਾ ਅਨੁਸਾਰ ਛੋਟੀ ਜਾਤੀ ਵਿਚੋਂ ਸਨ। ਜਿਵੇਂ ਪੈਰਾਂ ਹੇਠ ਲਿਤਾੜੀ ਮਿੱਟੀ ਸਿਰ ਨੂੰ ਆਉਂਦੀ ਹੈ, ਤਿਵੇਂ ਸਮਾਜ ਦੀ ਪਦ-ਦਲਿਤ ਸ਼੍ਰੇਣੀ ਵਿੱਚੋਂ ਅਜੇਹੀ ਪ੍ਰਤਿਕ੍ਰਿਆ ਉਠਣੀ ਸੁਭਾਵਿਕ ਸੀ ਜੋ ਭਗਤ ਕਬੀਰ ਤੇ ਭਗਤ ਰਵਿਦਾਸ ਦੇ ਰੂਪ ਵਿੱਚ ਉਜਾਗਰ ਹੋਈ। ਇਨ੍ਹਾਂ ਬ੍ਰਾਹਮਣੀ ਵਿਸ਼ਵਾਸਾਂ ਨੂੰ ਵੰਗਾਰਿਆ ਤੇ ਉਨ੍ਹਾਂ ਨਵੀਆਂ ਕੀਮਤਾਂ ਨੂੰ ਪ੍ਰਚਾਰਿਆ ਜੋ ਜ਼ਿੰਦਗੀ ਨੂੰ ਸਹੀ ਸੇਧ ਦੇ ਕੇ ਸਿਹਤਮੰਦ ਬਣਾਉਂਦੀਆਂ ਹਨ। ਭਗਤ ਰਵਿਦਾਸ ਜੀ ਦੇ ੪੦ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ। ਭਾਵੇਂ ਉਨ੍ਹਾਂ ਦੀ ਇਤਨੀ ਕੁ ਰਚਨਾ ਬਾਹਰ ਵੀ ਮਿਲਦੀ ਹੈ ਪਰ ਉਸ ਨੂੰ ਸ਼ੁਧ ਤੇ ਪ੍ਰਮਾਣਿਕ ਮੰਨਣਾ ਔਖਾ ਹੈ। ਗੁਰੂ ਜੀ ਦੀ ਮਿਹਰਬਾਨੀ ਨਾਲ ਜੋ ਚਾਲੀ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਾਂਭੇ ਗਏ, ਉਨ੍ਹਾਂ ਦੇ ਆਧਾਰ 'ਤੇ ਅਸੀਂ ਭਗਤ ਰਵਿਦਾਸ ਜੀ ਦੇ ਜੀਵਨ-ਸ਼ਾਸਤ੍ਰ ਦਾ ਅਨੁਮਾਨ ਲਾ ਸਕਦੇ ਹਾਂ।

## (੧)

ਜੀਵਨ ਦਾ ਪਰਮ-ਤੱਤ ਇਕ ਹੈ। ਜਿਵੇਂ ਸੋਨੇ ਅਤੇ ਸੋਨੇ ਤੋਂ ਬਣੇ ਗਹਿਣਿਆਂ, ਕੜੇ, ਕੰਠਿਆਂ ਨੂੰ ਨਾਮ ਭੇਦ ਦੇ ਬਾਵਜੂਦ ਵੱਖ-ਵੱਖ ਨਹੀਂ ਮੰਨਿਆ ਜਾ ਸਕਦਾ, ਦਰਿਆ ਦੀਆਂ ਲਹਿਰਾਂ, ਦਰਿਆ ਤੋਂ ਅੱਡ ਨਹੀਂ ਹੁੰਦੀਆਂ, ਤਿਵੇਂ ਉਹ ਪਰਮੇਸ਼ਰ ਅਤੇ ਇਹ ਸ੍ਰਿਸ਼ਟੀ ਭਿੰਨ-ਭਿੰਨ ਨਹੀਂ, ਸਗੋਂ ਉਸ ਪਰਮ-ਤੱਤ ਦਾ ਵਿਕਸਤ ਜਾਂ ਵਿਸਤ੍ਰਿਤ ਰੂਪ ਹੈ। ਇਹ ਏਕਤਾ ਤੇ ਅਦ੍ਵੈਤ ਦਾ ਸਿਧਾਂਤ ਭਗਤ ਰਵਿਦਾਸ ਜੀ ਦੇ ਜੀਵਨ, ਸ਼ਾਸਤ੍ਰ ਦਾ ਬੁਨਿਆਦੀ ਫਾਰਮੂਲਾ ਹੈ। ਜੇ ਜ਼ਿੰਦਗੀ ਸੋਨਾ ਹੈ ਤਾਂ ਇਸ ਨੂੰ ਵੱਖੋ-ਵੱਖ ਰੂਪਾਂ ਜਾਂ ਨਾਮਾਂ ਕਰਕੇ ਅੱਡ-ਅੱਡ ਮੰਨਣਾ ਯਥਾਰਥਕ ਨਹੀਂ ਜਿਵੇਂ ਪਾਣੀ ਦੀਆਂ ਲਹਿਰਾਂ ਪਾਣੀ ਤੋਂ ਵੱਖ ਕੋਈ ਹਸਤੀ ਨਹੀਂ ਰੱਖਦੀਆਂ, ਉਸੇ ਦਾ

ਰੂਪ ਹਨ, ਇਹ ਅਭੇਦਤਾ ਤੇ ਅਦ੍ਵੈਤ ਨੂੰ ਅਨੁਭਵ ਕਰ ਕੇ ਹੀ ਰਵਿਦਾਸ ਜੀ ਕਹਿੰਦੇ ਹਨ :

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥ (ਪੰਨਾ ੯੩)
ਸਰਬੇ ਏਕੁ ਅਨੇਕੈ ਸੁਆਮੀ, ਸਭ ਘਟ ਭੁੋਗਵੈ ਸੋਈ ॥
ਕਹਿ ਰਵਿਦਾਸ ਹਾਥ ਪੈ ਨੇਰੈ, ਸਹਜੇ ਹੋਇ ਸੁ ਹੋਈ ॥ (ਪੰਨਾ ੬੫੮)

**ਭਿੰਨਤਾ ਦਾ ਖਿਆਲ ਭਰਮ ਕਰਕੇ ਹੈ। ਜਦ ਇਹ ਭਰਮ ਨਵਿਰਤ ਹੋ ਗਿਆ ਤਾਂ ਇਸ ਭਿਖਾਰੀ ਬਣੇ ਸ਼ਹਿਜ਼ਾਦੇ ਨੂੰ ਆਪਣੇ ਆਪ ਗਿਆਨ ਹੋ ਜਾਂਦਾ ਹੈ ਕਿ ਉਹ ਬਾਦਸ਼ਾਹ ਹੈ, ਮੰਗਤਾ ਨਹੀਂ।** ਭਗਤ ਰਵਿਦਾਸ ਜੀ ਨੂੰ ਇਹ ਗਿਆਨ ਅਮਲੀ ਤੌਰ 'ਤੇ ਹੋ ਗਿਆ ਸੀ। ਬ੍ਰਾਹਮਣ ਨੇ ਭਰਮ ਪਾ ਕੇ ਉਸ ਨੂੰ ਸ਼ੂਦ੍ਰ ਤੇ ਘਟੀਆ ਹੋਣ ਦਾ ਅਹਿਸਾਸ ਦਿੱਤਾ ਸੀ ਪਰੰਤੂ ਤੱਤ-ਗਿਆਨ ਨੇ ਐਸੀਆਂ ਅੱਖਾਂ ਖੋਲ੍ਹੀਆਂ ਕਿ ਬੂੰਦ ਨੂੰ ਅਨੁਭਵ ਹੋ ਗਿਆ ਕਿ ਉਹ ਸਮੁੰਦਰ ਦਾ ਹੀ ਰੂਪ ਹੈ :

ਜਬ ਹਮ ਹੋਤੇ ਤਬ ਤੂ ਨਾਹੀ, ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਰਿ ਮਇ ਓਦਧਿ, ਜਲ ਕੇਵਲ ਜਲ ਮਾਂਹੀ ॥
ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥
(ਪੰਨਾ ੬੫੭)

(੨)

ਜਦੋਂ ਇਹ ਬੁਨਿਆਦੀ ਸਿਧਾਂਤ ਪਰਪੱਕ ਹੋ ਜਾਵੇ ਕਿ ਕਿਰਤ ਵਿੱਚ ਕੋਈ ਭੇਦ ਨਹੀਂ, ਸ੍ਰਿਸ਼ਟੀ ਤੇ ਸ੍ਰਿਸ਼ਟੀ ਦਾ ਸਿਰਜਣਹਾਰ ਵਾਸਤਵ ਵਿੱਚ ਇਕੋ ਪਰਮ ਤੱਤ ਦਾ ਰੂਪ ਹਨ ਤਾਂ ਫਿਰ ਜਾਤ-ਪਾਤ ਦਾ ਭਿੰਨ-ਭੇਦ ਕੋਈ ਅਰਥ ਨਹੀਂ ਰੱਖਦਾ, ਬ੍ਰਾਹਮਣ ਤੇ ਸ਼ੂਦਰ ਵਿੱਚ ਪਾਈ ਵੰਡੀ ਯਥਾਰਥਕ ਨਹੀਂ ਜਾਪਦੀ, ਇਕ ਭਰਮ ਮਾਤ੍ਰ ਲਗਦੀ ਹੈ। ਇਸ ਲਈ ਭਗਤ ਰਵਿਦਾਸ ਜੀ ਨੇ ਇਸ ਅਦ੍ਵੈਤ ਸਿਧਾਂਤ ਨੂੰ ਮਾਨਵ ਸਮਾਜ 'ਤੇ ਲਾਗੂ ਕਰ ਕੇ ਮਨੁੱਖੀ ਸਮਾਨਤਾ ਉੱਤੇ ਜ਼ੋਰ ਦਿੱਤਾ। ਕੋਈ ਬ੍ਰਾਹਮਣ ਜਾਂ ਛਤਰਧਾਰੀ ਰਾਜਾ ਵੱਡਾ ਨਹੀਂ, ਸਗੋਂ ਤਮਾਮ ਲੋਕ ਜਿਨ੍ਹਾਂ ਨੂੰ ਚੰਡਾਲ, ਡੂਮ, ਨੀਚ ਕਹਿ ਕੇ ਤ੍ਰਿਸਕਾਰਿਆ ਜਾਂਦਾ ਹੈ, ਉਹ ਭਗਤੀ ਤੇ ਨੇਕੀ ਕਰਨ ਵਾਲੇ ਹੋਣ ਕਰਕੇ ਪਰਮ ਸਤਿਕਾਰ ਦੇ ਲਾਇਕ ਹਨ। ਜਿਵੇਂ ਪਾਣੀ ਦੀ ਚੁਪੱਤੀ, ਸਦਾ ਪਾਣੀ ਵਿੱਚ ਹੀ ਰਹਿੰਦੀ ਹੈ, ਤਿਵੇਂ ਇਹ ਪਰਮੇਸ਼ਰ ਨਾਲ ਅਭੇਦ ਹੋ ਕੇ ਉਸੇ ਤੋਂ ਸ਼ਕਤੀ ਪ੍ਰਾਪਤ ਕਰਦੇ ਹਨ:

ਬ੍ਰਹਮਨ ਬੈਸ ਸੂਦ ਅਰੁ ਖੵਤ੍ਰੀ, ਡੋਮ ਚੰਡਾਰ ਮਲੇਛ ਮਨ ਸੋਇ ॥
ਹੋਇ ਪੁਨੀਤ ਭਗਵੰਤ ਭਜਨ ਤੇ, ਆਪੁ ਤਾਰਿ ਤਾਰੇ ਕੁਲ ਦੋਇ ॥...
ਪੰਡਿਤ ਸੂਰ ਛਤ੍ਰਪਤਿ ਰਾਜਾ, ਭਗਤ ਬਰਾਬਰਿ ਅਉਰੁ ਨ ਕੋਇ ॥
ਜੈਸੇ ਪੁਰੈਨ ਪਾਤ ਰਹੈ ਜਲ ਸਮੀਪ, ਭਨਿ ਰਵਿਦਾਸ ਜਨਮੇ ਜਗਿ ਓਇ ॥
(ਪੰਨਾ ੮੫੮)

ਬ੍ਰਾਹਮਣੀ ਮਨੌਤ ਨੇ ਤਾਂ ਇਕ ਤਰ੍ਹਾਂ ਸਾਰੇ ਕਿਰਤੀ ਲੋਕਾਂ ਨੂੰ ਨੀਚ ਬਣਾ ਦਿੱਤਾ ਪਰ ਮਿਹਰਬਾਨ ਪਰਮੇਸ਼ਰ ਇਹ ਅਨਿਆਂ ਬਰਦਾਸ਼ਤ ਨਾ ਕਰ ਸਕਿਆ, ਉਸ ਨੇ ਨਿਰਭੈ ਹੋ ਕੇ ਇਨ੍ਹਾਂ ਤ੍ਰਿਸਕਾਰਿਆਂ ਨੂੰ ਮੁੜ ਸਤਿਕਾਰਿਆ ਤੇ ਨੀਚਾਂ ਨੂੰ ਊਚ ਕੀਤਾ ਤੇ ਉਨ੍ਹਾਂ ਦੇ ਮਸਤਕ 'ਤੇ ਮੁਕਟ ਪਹਿਨਾਏ। ਉਨ੍ਹਾਂ ਨੂੰ ਬ੍ਰਾਹਮਣ ਦੇ ਸ਼ਾਸਤ੍ਰੀ ਫਤਵਿਆਂ ਦਾ ਭੈ ਨਹੀਂ ਸੀ, ਉਸ ਨਿਧੜਕ ਹੋ ਕੇ ਨਿਆਂ ਦੀ ਗੱਲ ਕੀਤੀ :

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਾਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ਰਹਾਉ॥
ਜਾ ਕੀ ਛੋਤਿ ਜਗਤ ਕਉ ਲਾਗੈ, ਤਾ ਪਰ ਤੁਂਹੀ ਢਰੈ॥
ਨੀਚਹ ਊਚ ਕਰੈ ਮੇਰਾ ਗੋਬਿੰਦੁ, ਕਾਹੂ ਤੇ ਨ ਡਰੈ॥ (ਪੰਨਾ ੧੧੦੬)

ਭਗਤ ਰਵਿਦਾਸ ਜੀ ਪੁਰਾਣੀਆਂ ਮਿਸਾਲਾਂ ਦੇ ਕੇ ਇਸ ਦੀ ਪੁਸ਼ਟੀ ਕਰਦੇ ਹਨ ਕਿ ਪਰਮੇਸ਼ਰ ਨਿਮਾਣਿਆਂ, ਨਿਤਾਣਿਆਂ ਨੂੰ ਪਾਰ ਉਤਾਰਦਾ ਆਇਆ ਹੈ ਆਖਰ ਬਾਲਮੀਕ, ਅਜਾਮਲ, ਪਿੰਗੁਲਾ ਤੇ ਬਧਿਕ ਆਦਿ ਕੌਣ ਸਨ ? ਸੋ ਇਨ੍ਹਾਂ ਨੂੰ ਨੀਚ ਕਹਿਣਾ ਉਚਿਤ ਨਹੀਂ। ਨੀਚ ਦਰਅਸਲ ਉਹ ਹੈ ਜੋ ਦਿਖਾਵੇ ਦੇ ਕਰਮ- ਧਰਮ ਕਰਦਾ ਹੋਵੇ ਪਰ ਵਾਸਤਵ ਵਿੱਚ ਧਰਮ ਪਛਾਣ ਕੇ ਭਗਤੀ-ਪਰਾਇਣ ਨ ਹੋ ਸਕਿਆ ਹੋਵੇ। ਉਹ ਅੰਦਰ ਦਾ ਮਲੀਨ ਬੰਦਾ, ਬ੍ਰਾਹਮਣ ਹੁੰਦਾ ਹੋਇਆ ਵੀ, ਚੰਡਾਲ ਹੈ। ਗੰਗਾ ਦੇ ਪਾਣੀ ਦੀ ਬਣੀ ਸ਼ਰਾਬ, ਸ਼ਰਾਬ ਹੀ ਹੈ। ਇਹ ਪ੍ਰਤਿਕ੍ਰਿਆ ਠੀਕ ਸੀ। ਜਿਥੇ ਬ੍ਰਾਹਮਣ ਇਕ ਸ਼੍ਰੇਣੀ ਨੂੰ ਅਛੂਤ ਕਰਾਰ ਦਿੰਦਾ ਸੀ, ਉਥੇ ਭਗਤ ਰਵਿਦਾਸ ਜੀ ਨੇ, ਬ੍ਰਾਹਮਣ ਦੇ ਬ੍ਰਾਹਮਣਪੁਣੇ ਨੂੰ ਕਸਵੱਟੀ ਉੱਤੇ ਲਾ ਕੇ ਪਰਖਿਆ ਤੇ ਸਿੱਧ ਕੀਤਾ ਕਿ ਐਸੇ ਪਖੰਡੀ ਬ੍ਰਾਹਮਣ ਨਾਲੋਂ ਤਾਂ ਉਹ ਬਾਲਮੀਕ ਚੰਗਾ ਸੀ :

ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰਬਿੰਦ ਨ ਕਥਾ ਭਾਵੈ, ਸੁਪਚ ਤੁਲਿ ਸਮਾਨਿ ॥੧॥
ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖਿ ॥
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ, ਰਾਮ ਭਗਤਿ ਬਿਸੇਖ ॥
(ਪੰਨਾ ੧੧੨੪)

**(੩)**

ਇਹ ਅਭੇਦਤਾ ਤੇ ਸਮਾਨਤਾ ਨੂੰ ਪਾਉਣ ਦਾ ਸਾਧਨ-ਮਾਰਗ, ਗਿਆਨ ਤੇ ਪ੍ਰੇਮਾ-ਭਗਤੀ ਹੈ। ਗਿਆਨ ਬਿਨਾਂ ਧਰਮ-ਕਰਮ ਦੀ ਸੋਝੀ ਨਹੀਂ ਆਉਂਦੀ ਤੇ ਪ੍ਰੇਮ ਤੋਂ ਬਿਨਾਂ ਧਰਮ-ਕਰਮ ਸੰਪੂਰਨ ਨਹੀਂ ਹੁੰਦਾ। ਇਸ ਲਈ ਅਗਿਆਨ ਦੀ ਅਵਸਥਾ ਵਿੱਚੋਂ ਨਿਕਲ ਕੇ ਬਿਬੇਕ ਬੁੱਧੀ ਨੂੰ ਸੁਰਜੀਤ ਕਰਨਾ ਜ਼ਰੂਰੀ ਹੈ। ਭਾਰਤੀ ਲੋਕ ਅਗਿਆਨ ਦਾ ਸ਼ਿਕਾਰ ਹੋਏ ਕਰਮ-ਕਾਂਡ ਨੂੰ ਹੀ ਧਰਮ ਮੰਨ ਬਹਿੰਦੇ ਤੇ ਇਸੇ ਵਿੱਚ ਸਾਰੀ ਉਮਰ ਗਾਲ ਲੈਂਦੇ ਸਨ, ਪਰਮਾਰਥ ਦੇ ਦਰਵਾਜ਼ੇ ਤੱਕ ਵੀ ਉਨ੍ਹਾਂ ਦੀ ਪਹੁੰਚ ਨਹੀਂ ਸੀ ਹੁੰਦੀ। ਇਸ ਅਫਸੋਸਨਾਕ ਅਵਸਥਾ ਦਾ ਚਰਚਾ ਕਰਦੇ ਆਪ ਕਹਿੰਦੇ ਹਨ :

ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥
ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥
(ਪੰਨਾ ੬੫੮)

ਇਸ ਹਾਲਤ ਵਿੱਚ ਭਗਤ ਜੀ ਪ੍ਰਭੂ ਤੋਂ ਗਿਆਨ ਦੀ ਮੰਗ ਕਰਦੇ ਹਨ। ਗਿਆਨ ਹੀ ਵੱਡਾ ਜਪ-ਤਪ ਤੇ ਗਿਆਨ ਹੀ ਜੀਵਨ-ਮੁਕਤੀ ਦਾ ਮਾਰਗ ਦਿਖਾਉਂਦਾ ਹੈ:

ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ॥
ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥ (ਪੰਨਾ ੩੪੬)
ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥
(ਪੰਨਾ ੪੮੬)

ਕਰਮ-ਧਰਮ ਇਸ ਲਈ ਹੈ ਕਿ ਸੋਝੀ ਆਵੇ, ਐਸੀ ਸੋਝੀ ਜੋ ਦਵੈਤ ਨੂੰ ਗੁਆ ਕੇ ਏਕਤਾਵਾਦ ਦੇ ਮੰਡਲ ਵਿੱਚ ਲੈ ਜਾਵੇ। ਸਾਰੀ ਫੁਲਵਾੜੀ, ਫਲ ਖਾਤਰ ਖਿੜ ਵਿਗਸ ਰਹੀ ਹੈ। ਜਦ ਫਲ ਲੱਗਣ ਲੱਗਦਾ ਹੈ ਤਾਂ ਫੁੱਲ ਆਪੇ ਝੜ ਜਾਂਦੇ ਹਨ। ਇਸੇ ਤਰ੍ਹਾਂ ਅਦਵੈਤ ਦਾ ਨਿਸਚਾ ਪਰਪੱਕ ਕਰਨ ਲਈ ਸਾਰੇ ਪੂਜਾ ਉਪਾਸ਼ਨਾ ਦੇ ਕਰਮ ਕੀਤੇ ਜਾਂਦੇ ਹਨ। ਜਦ ਇਹ ਭੇਦ ਖੁਲ੍ਹ ਗਿਆ, ਫਿਰ ਬਹੁਤੇ ਤਰੱਦਦ ਦੀ ਲੋੜ ਨਹੀਂ ਰਹਿ ਜਾਂਦੀ; ਮੱਖਣ ਆਉਣ 'ਤੇ ਰਿੜਕਣ ਦਾ ਚੱਕਰ ਆਪਣੇ ਆਪ ਬੰਦ ਹੋ ਜਾਂਦਾ ਹੈ:

ਫਲ ਕਾਰਨ ਫੂਲੀ ਬਨਰਾਇ ॥
ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥
ਗਿਆਨੁ ਭਇਆ ਤਹ ਕਰਮਹ ਨਾਸੁ ॥੩॥
ਘ੍ਰਿਤ ਕਾਰਨ ਦਧਿ ਮਥੈ ਸਇਆਨ ॥
ਜੀਵਤ ਮੁਕਤ ਸਦਾ ਨਿਰਬਾਨ ॥ (ਪੰਨਾ ੧੧੬੭)

ਭਗਤ ਜੀ ਨੇ ਗਿਆਨ ਦੀ ਵਕਾਲਤ ਕਰਦਿਆਂ, ਨਾਲ ਹੀ ਪ੍ਰੇਮਾ-ਭਗਤੀ ਉੱਤੇ ਬਹੁਤ ਜ਼ੋਰ ਦਿੱਤਾ ਹੈ। ਇਹ ਪ੍ਰੇਮਾ-ਭਗਤੀ ਕੀ ਹੈ— ਇਸ ਵਿੱਚ ਅੰਗ-ਅੰਗ ਪ੍ਰਭੂ-ਪਿਆਰੇ ਦੀ ਯਾਦ ਵਿੱਚ ਲੱਗਿਆ ਹੋਣਾ ਚਾਹੀਦਾ ਹੈ। ਤਾਂ ਹੀ ਮਨ ਦਾ ਕਾਇਆ ਕਲਪ ਹੁੰਦਾ ਹੈ। ਦਿਲ, ਨੈਣ, ਕੰਠ, ਰਸਨਾ ਕੋਈ ਬੇ-ਧਿਆਨ ਨਹੀਂ ਰਹਿਣਾ ਚਾਹੀਦਾ— ਇਹ ਭਗਤ ਜੀ ਦੀ ਅਰਦਾਸ ਹੈ:

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ
ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥
ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ
ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥
ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ॥ (ਪੰਨਾ ੬੯੪)

ਇਸ ਪ੍ਰੀਤ ਵਿੱਚ ਹੋਰ ਲਈ ਕੋਈ ਥਾਂ ਨਹੀਂ, ਕੇਵਲ ਇਕ ਦਾ ਧਿਆਨ ਤੇ ਇਕ ਦਾ ਈਮਾਨ, ਇਹੋ ਇਸ਼ਟ ਤੇ ਇਹੋ ਇਕੋ ਦੇਵਤਾ :

*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥*
*ਜਹ ਜਹ ਜਾਉ ਤਹਾ ਤੇਰੀ ਸੇਵਾ ॥*
*ਤੁਮ ਸੋ ਠਾਕੁਰ ਅਉਰੁ ਨ ਦੇਵਾ ॥੪॥* (ਪੰਨਾ ੬੫੯)

ਭਾਰਤੀ ਧਰਮ, ਕਰਮ-ਕਾਂਡੀ ਜਾਲ ਵਿੱਚ ਫਸੇ ਹੋਏ ਸਨ, ਪਰੰਤੂ ਭਗਤ ਰਵਿਦਾਸ ਜੀ ਇਸ ਦੀ ਥਾਂ, ਪ੍ਰਭੂ-ਪ੍ਰੀਤ ਨੂੰ ਹੀ ਆਪਣਾ ਕਰਮ-ਧਰਮ ਮੰਨਦੇ ਹਨ। ਇਸ ਨਾਲ ਜੀਵਨ ਅਜਿਹੇ ਪ੍ਰਕਾਸ਼ ਨਾਲ ਸਨਮਾਨਿਤ ਹੁੰਦਾ ਹੈ ਕਿ ਉਸ ਵਿੱਚ ਬੇਗਾਨਗੀ ਯਾ ਦਵੈਤ ਨੂੰ ਕੋਈ ਥਾਂ ਨਹੀਂ ਰਹਿ ਜਾਂਦੀ। ਭਗਤ ਰਵਿਦਾਸ ਜੀ ਦੀ ਆਰਤੀ ਨਾਮ ਹੈ, ਉਹ ਇਸੇ ਜੋਤਿ ਨੂੰ ਜਗਾ ਕੇ ਧਰਮ ਦਾ ਮਾਰਗ ਦੇਖਦੇ ਹਨ:

*ਨਾਮ ਤੇਰੇ ਕੀ ਜੋਤਿ ਲਗਾਈ, ਭਇਓ ਉਜਿਆਰੋ ਭਵਨ ਸਗਲਾਰੇ ॥੨॥*
*ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥*
(ਪੰਨਾ ੬੯੪)

ਭਗਤ ਰਵਿਦਾਸ ਜੀ ਨੇ ਇਹ ਗੱਲ ਵੀ ਅੰਕਿਤ ਕੀਤੀ ਹੈ ਕਿ ਪ੍ਰੇਮ ਦਾ ਛਾਂਦਾ ਸਤਿਸੰਗ ਵਿੱਚੋਂ ਮਿਲਦਾ ਹੈ ਤੇ ਇਸ ਬਿਨਾਂ ਪੂਜਾ-ਉਪਾਸ਼ਨਾ ਵੀ ਸੰਭਵ ਨਹੀਂ। ਸਤਿਸੰਗ ਦਾ ਸਾਥੀ, ਮਨੁੱਖ ਤਾਂ ਹੀ ਹੋ ਸਕਦਾ ਹੈ ਜੇ ਸਮਾਨ ਦ੍ਰਿਸ਼ਟੀ ਨਾਲ ਸਭ ਨੂੰ ਬਰਾਬਰ ਜਾਣੇ, ਨੀਚ ਊਚ, ਗਰੀਬ ਅਮੀਰ ਤੇ ਸ਼ੂਦਰ ਬ੍ਰਾਹਮਣ ਨੂੰ ਇਕਸਾਰ ਪਿਆਰ ਕਰੇ:

*ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥*
(ਪੰਨਾ ੬੯੪)

ਹੋਰ ਯੁਗਾਂ ਵਿੱਚ ਹੋਰ ਤਰੀਕੇ ਕਾਰਗਰ ਸਾਬਤ ਹੋ ਗਏ ਹੋਣਗੇ ਪਰ ਇਸ ਯੁਗ ਵਿੱਚ ਕੇਵਲ ਪ੍ਰੇਮਾ-ਭਗਤੀ ਤੇ ਨਾਮ ਹੀ ਜੀਵਨ ਨੂੰ ਸਾਰਥਕ ਬਣਾ ਸਕਦਾ ਹੈ, ਇਹੋ ਭਗਤਾਂ ਦੇ ਜੀਵਨ ਤਜਰਬਿਆਂ ਦਾ ਨਿਚੋੜ ਹੈ :

*ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥*
*ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥* (ਪੰਨਾ ੩੪੬)

ਹੋਰ ਕਰਮ-ਕਾਂਡਾਂ ਦੇ ਵਿਧਾਨ ਵੱਖ-ਵੱਖ ਹਨ ਪਰ ਪ੍ਰੇਮਾ-ਭਗਤੀ ਦੀ ਰੀਤ ਇਕੋ ਹੈ ਕਿ ਆਪਾ ਅਰਪ ਕੇ ਉਸ ਦੇ ਹੋ ਰਹਿਣਾ। ਮੱਛੀ ਵਾਂਗ ਤਨ ਭਾਵੇਂ ਟੋਟੇ ਟੋਟੇ ਹੋ ਜਾਵੇ, ਫਿਰ ਵੀ ਆਪਣੇ ਮਹਿਬੂਬ-ਪਾਣੀ ਨੂੰ ਵਿਸਾਰਨਾ ਨਹੀਂ, ਕਿਉਂਕਿ ਪਰਮੇਸ਼ਰ ਕਿਸੇ ਦੀ ਮਲਕੀਅਤ ਨਹੀਂ, ਸਗੋਂ ਸ਼ਰਧਾ ਪਿਆਰ ਦਾ ਹੈ ਤੇ ਜੋ ਪਿਆਰ ਕਰੇ ਉਹ ਉਸੇ ਦਾ ਹੋ ਰਹਿੰਦਾ ਹੈ:

*ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥*
*ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥੨॥*

ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥
ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ ॥ (ਪੰਨਾ ੬੫੮)

**ਭਗਤ ਰਵਿਦਾਸ ਜੀ ਲੋਕਾਂ ਦੀ ਪੂਜਾ ਵਿਧੀ ਨੂੰ ਵਿਚਾਰਦੇ ਕਹਿੰਦੇ ਹਨ, ਦੁੱਧ ਵੱਛੇ ਨੇ ਜੂਠਾ ਕਰ ਛੱਡਿਆ, ਭੌਰੇ ਨੇ ਫੁੱਲ ਤੇ ਮੱਛੀ ਨੇ ਪਾਣੀ ਨੂੰ ਸੁੱਚਾ ਨਹੀਂ ਰਹਿਣ ਦਿੱਤਾ, ਚੰਦਨ ਨੂੰ ਨਾਗ ਚੰਬੜੇ ਹੋਏ ਹਨ ਇਸ ਹਾਲਤ ਵਿੱਚ ਇਹ ਚੀਜ਼ਾਂ ਉਸ ਪਵਿੱਤਰ ਪਰਮੇਸ਼ਰ ਨੂੰ ਅਰਪਣ ਕਰਨ ਦੇ ਯੋਗ ਨਹੀਂ। ਆਪਣਾ ਆਪ ਸਮਰਪਣ ਕਰੋ, ਇਹੋ ਵਧੀਆ ਪੂਜਾ ਹੈ :**

ਧੂਪ ਦੀਪ ਨਈਬੇਦਹਿ ਬਾਸਾ ॥
ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥
ਤਨੁ ਮਨੁ ਅਰਪਉ ਪੂਜ ਚਰਾਵਉ ॥
ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥ (ਪੰਨਾ ੫੨੫)

**(੪)**

ਜੇ ਕੋਈ ਜਗਿਆਸੂ ਗਿਆਨ ਪ੍ਰਾਪਤ ਕਰ ਕੇ ਪ੍ਰੇਮਾ-ਭਗਤੀ ਦੇ ਪੰਥ ਉੱਤੇ ਚੱਲਦਾ ਹੈ, ਉਹ ਪਰਮ ਅਨੰਦ ਦੀ ਅਵਸਥਾ 'ਬੇਗਮ ਪੁਰੇ' ਪਹੁੰਚ ਜਾਂਦਾ ਹੈ। ਭਗਤ ਰਵਿਦਾਸ ਜੀ ਦੇ ਸੰਕਲਪ ਅਨੁਸਾਰ 'ਬੇਗਮ ਪੁਰਾ' ਉਹ ਥਾਂ ਹੈ ਜਿਥੇ ਕੋਈ ਗ਼ਮ ਜਾਂ ਦੁੱਖ ਨਹੀਂ, ਭੈ ਤੇ ਚਿੰਤਾ ਨਹੀਂ; ਇਹ ਐਸਾ ਦੇਸ਼ ਹੈ ਜਿਥੇ ਖੁਸ਼ੀਆਂ ਹੀ ਖੁਸ਼ੀਆਂ ਹਨ। ਐਸੇ ਉੱਤਮ ਅਸਥਾਨ ਦੀ ਮਨੁੱਖ ਨੂੰ ਸਦਾ ਤੋਂ ਲੋਚਾ ਰਹੀ ਹੈ, ਕੋਈ ਇਸ ਨੂੰ ਸੁਰਗ ਕਹਿੰਦਾ ਹੈ, ਕੋਈ ਬਹਿਸ਼ਤ, ਕੋਈ ਇੰਦ੍ਰਪੁਰੀ ਦੱਸਦਾ ਹੈ, ਕੋਈ ਅਸਮਾਨੀ ਬਾਦਸ਼ਾਹਤ। ਟਾਮਸਮੂਰ (੧੪੭੮-੧੫੩੫ ਈ:) ਨੇ ਲਗਭਗ ਇਸੇ ਸਮੇਂ ਇਸ ਆਦਰਸ਼ਕ ਮਨੁੱਖੀ ਤਾਂਘ ਨੂੰ 'ਯੂਟੋਪੀਆ' ਗ੍ਰੰਥ ਵਿੱਚ ਪੇਸ਼ ਕੀਤਾ ਸੀ। ਭਾਵੇਂ ਇਹ ਕਲਪਨਾ ਦੀ ਚੀਜ਼ ਸੀ ਪਰ ਇਸ ਨੇ ਬਹੁਤ ਸਾਰੇ ਲੋਕਾਂ ਨੂੰ ਅਜਿਹਾ ਆਦਰਸ਼-ਸਮਾਜ ਬਣਾਉਣ ਲਈ ਪ੍ਰੇਰਨਾ ਜ਼ਰੂਰ ਦਿੱਤੀ। ਭਗਤ ਰਵਿਦਾਸ ਦਾ 'ਬੇਗਮ ਪੁਰਾ' ਵੀ ਭਰਪੂਰ ਪ੍ਰੇਰਨਾ ਜਗਾਉਣ ਵਾਲਾ ਹੈ। ਇਸ ਵਿੱਚ ਕਿਸੇ ਉੱਤੇ ਕਿਸੇ ਤਰ੍ਹਾਂ ਦੀ ਕੋਈ ਪਾਬੰਦੀ ਨਹੀਂ, ਹਰ ਕੋਈ ਸੁਤੰਤਰਤਾ ਨਾਲ ਵਿਚਰਦਾ ਤੇ ਜੀਵਨ ਦਾ ਪਰਮ-ਅਨੰਦ ਮਾਣਦਾ ਹੈ। ਖ਼ੂਬੀ ਇਸ ਦੀ ਇਹ ਹੈ ਕਿ ਉਥੇ ਦੋਮ, ਤੇਮ ਦਾ ਕੋਈ ਦਰਜਾ ਨਹੀਂ, ਸਭ ਇਕ ਬਰਾਬਰ ਹਨ। ਕੋਈ ਨਾ ਖਿਰਾਜ ਦਿੰਦਾ ਹੈ, ਨਾ ਲੈਂਦਾ। ਇਸ ਦਾ ਅਰਥ ਇਹ ਹੈ ਕਿ ਉਥੇ ਹਾਕਮ, ਮਹਿਕੂਮ ਕੋਈ ਨਹੀਂ। ਉਮਰ ਖਯਾਮ ਦੇ ਲਿਖਣ ਅਨੁਸਾਰ : **ਬਹਿਸ਼ਤ ਉਹ ਥਾਂ ਹੈ ਜਿੱਥੇ ਕਿਸੇ ਨੂੰ ਕੋਈ ਦੁੱਖ ਦਰਦ ਨਹੀਂ ਤੇ ਨਾ ਕਿਸੇ ਨੂੰ ਕਿਸੇ ਦਾ ਆਜ਼ੀ ਹੋਣਾ ਪੈਂਦਾ ਹੈ।**[੧]

---

੧. *ਬਹਿਸ਼ਤ ਆਂ ਜਾ ਕਿ ਆਜ਼ਾਰੇ ਨ ਬਾਸ਼ਦ।*
*ਕਸੇ ਰਾ ਬਾ ਕਸੇ, ਕਾਰੇ ਨ ਬਾਸ਼ਦ। (ਉਮਰ ਖਯਾਮ)*

ਬੇਗਮ ਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥
ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥
ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥
ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੁ ਮੀਤੁ ਹਮਾਰਾ ॥ (ਪੰਨਾ ੩੪੫)

(੫)

ਭਗਤ ਰਵਿਦਾਸ ਜੀ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਉਨ੍ਹਾਂ ਇਤਨਾ ਸੁੱਚਾ ਬ੍ਰਹਮ ਗਿਆਨ ਪਰਾਪਤ ਕਰ ਕੇ ਕਦੀ ਮਾਣ ਨਹੀਂ ਕੀਤਾ, ਸਗੋਂ ਸਾਰੀ ਜ਼ਿੰਦਗੀ ਪੂਰਨ ਨਿਰਮਾਣਤਾ ਵਿੱਚ ਬਿਤਾਈ। ਇਸ ਹਕੀਕਤ ਤੋਂ ਵੀ ਕਦੀ ਇਨਕਾਰ ਨਹੀਂ ਕੀਤਾ, ਕਿ ਮੈਂ ਚਮਾਰ ਹਾਂ ਸਗੋਂ ਅਨੇਕਾਂ ਸ਼ਬਦਾਂ ਵਿੱਚ ਬਾਰ-ਬਾਰ ਦੁਹਰਾਇਆ ਹੈ : ਮੈਂ ਤਾਂ ਮਾਮੂਲੀ ਚਮਰਟਾ ਹੀ ਹਾਂ, ਮੈਨੂੰ ਆਪਣੇ ਕੰਮ ਦੀ ਵੀ ਬਾਹਲੀ ਸੋਝੀ ਨਹੀਂ। ਇਹ ਮੇਰੇ ਗਰੀਬ ਨਿਵਾਜ਼ ਮਾਲਕ ਦੀ ਮਿਹਰ ਹੈ ਕਿ ਅੱਜ ਮੈਨੂੰ ਬਨਾਰਸ ਦੇ ਮੁਖੀ ਬ੍ਰਾਹਮਣ ਵੀ ਨਮਸਕਾਰਾਂ ਕਰਦੇ ਲੰਘਦੇ ਹਨ :

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥
(ਪੰਨਾ ੧੨੯੩)

✲ ✲ ✲

# ਭਗਤ ਰਵਿਦਾਸ ਜੀ : ਦ੍ਰਿੜ੍ਹਤਾ ਤੇ ਨਿਮਰਤਾ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਧਨਾਸਰੀ ਵਿੱਚ ਭਗਤ ਰਵਿਦਾਸ ਜੀ ਦਾ ਇਹ ਕਥਨ ਦਰਜ ਹੈ :

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥੧॥
ਹਉ ਬਲਿ ਬਲਿ ਜਾਉ ਰਮਈਆ ਕਾਰਨੇ॥ ਕਾਰਨ ਕਵਨ ਅਬੋਲ ॥ਰਹਾਉ॥
ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥੧॥
(ਪੰਨਾ ੬੯੪)

ਮੱਧਕਾਲੀ ਸੰਤਾਂ-ਭਗਤਾਂ ਵਿਚੋਂ ਭਗਤ ਰਵਿਦਾਸ ਜੀ ਇੱਕ ਅਜਿਹੀ ਮਹਾਨ ਆਤਮਾ ਸਨ, ਜਿਹੜੇ ਚਾਰੇ ਵਰਨਾਂ ਵਿੱਚ ਪੂਰੀ ਤਰ੍ਹਾਂ ਨਾਲ ਸਤਿਕਾਰੇ ਜਾਂਦੇ ਸਨ। ਇਹ ਜਗਤ-ਪ੍ਰਸਿੱਧ ਹੀ ਹੈ ਕਿ ਰਾਜਪੂਤ ਰਾਣੀ ਮੀਰਾਂ ਬਾਈ ਵੀ ਆਪ ਜੀ ਦੇ ਦਰਸ਼ਨ ਕਰ ਕੇ ਕਿਰਤਾਰਥ ਹੋਈ ਸੀ ਤੇ ਆਪ ਜੀ ਦੀ ਸੇਵਾ ਵਿਚ ਰਹਿਣ ਦਾ ਉਸ ਨੂੰ ਸੁਭਾਗ ਪ੍ਰਾਪਤ ਹੋਇਆ ਸੀ। ਮਹਾਨ ਆਤਮਾ ਦੇ ਗੁਣ ਭਾਈ ਗੁਰਦਾਸ ਜੀ ਨੇ ਆਪਣੀ ਬਾਈਵੀਂ ਵਾਰ ਦੀ ਛੇਵੀਂ ਪਉੜੀ ਵਿੱਚ ਬਿਆਨ ਕਰਦੇ ਹੋਏ ਦੱਸਿਆ ਹੈ ਕਿ ਮਹਾਨ ਪੁਰਖ ਉਹ ਹੁੰਦਾ ਹੈ, ਜਿਹੜਾ ਰਾਗ, ਨਾਦ, ਸੰਵਾਦ ਅਤੇ ਗਿਆਨ ਦੇ ਸਮੁੱਚੇ ਪ੍ਰਭਾਵ ਨੂੰ ਗ੍ਰਹਿਣ ਕਰ ਕੇ ਚੇਤਨਸ਼ੀਲ ਬਣਿਆ ਰਹਿੰਦਾ ਹੈ। ਸਰੀਰ ਦੇ ਨੌਵਾਂ ਦਰਵਾਜ਼ਿਆਂ ਨੂੰ ਸਾਧ ਕੇ ਹੀ ਕੋਈ ਵਿਅਕਤੀ ਸਾਧੂ ਕਹਿਲਾਉਂਦਾ ਹੈ। ਉਹ ਸੰਸਾਰ ਦੇ ਪਰਪੰਚ ਨੂੰ ਉਲੰਘ ਕੇ ਨਿੱਜ ਸਰੂਪ ਵਿੱਚ ਸਥਿਤ ਹੋ ਜਾਂਦਾ ਹੈ ਭਾਵੇਂ ਇਸ ਸਭ ਕਾਸੇ ਤੋਂ ਪਹਿਲਾਂ ਉਹ ਹਠ-ਯੋਗ ਦੇ ਰੇਚਕ-ਪੂਰਕ, ਕੁੰਭਕ, ਤ੍ਰਾਟਕ, ਨਿਉਲੀ ਕਰਮਾਂ ਆਦਿ ਦੇ ਪਿੱਛੇ ਦੌੜਿਆ ਫਿਰਦਾ ਹੈ। ਗੁਰਮੁਖਾਂ ਦੇ ਖੇਲ ਤਾਂ ਅਗੋਚਰ ਹੁੰਦੇ ਹਨ ! ਉਹ ਅਜਿਹੇ ਕਰਮਾਂ ਨੂੰ ਵੀ ਸਹਿਜ ਅਵਸਥਾ ਲਈ ਹੀ ਵਰਤਦੇ ਹਨ, ਲੋਕਾਂ ਉਤੇ ਆਪਣਾ ਪ੍ਰਭਾਵ ਪਾਉਣ ਵਾਸਤੇ ਨਹੀਂ :

ਰਾਗ ਨਾਦ ਸੰਬਾਦ ਗਿਆਨੁ ਚੇਤਾਇਆ।
ਨਉ ਦਰਵਾਜੇ ਸਾਧਿ ਸਾਧੁ ਸਦਾਇਆ।
ਵੀਹ ਇਕੀਹ ਉਲੰਘਿ ਨਿਜ ਘਰਿ ਆਇਆ।
ਪੂਰਕ ਕੁੰਭਕ ਰੇਚਕ ਤ੍ਰਾਟਕ ਧਾਇਆ।

ਸਾਧ ਅਗੋਚਰ ਖੇਲੁ ਉਨਮਨਿ ਆਇਆ ॥੬॥ (ਵਾਰ ੨੨)

ਭਗਤ ਰਵਿਦਾਸ ਜੀ ਖੁਦ ਆਪਣੀ ਬਾਣੀ ਵਿੱਚ ਇਨ੍ਹਾਂ ਪਰਪੰਚਾਂ ਨੂੰ ਭਗਤੀ ਦੇ ਸਾਹਮਣੇ ਤੁੱਛ ਆਖਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਕੇਦਾਰਾ ਵਿੱਚ ਉਨ੍ਹਾਂ ਦਾ ਫੁਰਮਾਣ ਹੈ :

ਖਟੁ ਕਰਮ ਕੁਲ ਸੰਜੁਗਤੁ ਹੈ
ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰਬਿੰਦ ਨ ਕਥਾ ਭਾਵੈ
ਸੁਪਚ ਤੁਲਿ ਸਮਾਨਿ ॥੧॥ (ਪੰਨਾ ੧੧੨੪)

ਅਰਥਾਤ ਵਿਅਕਤੀ ਬੇਸ਼ਕ ਅਖੌਤੀ ਚੰਗੀ ਕੁਲ ਦਾ ਹੋਵੇ ਅਤੇ ਖਟ ਕਰਮਾਂ ਦੀ ਸਾਧਨਾ ਵੀ ਕਰਦਾ ਹੋਵੇ ਪਰ ਜੇ ਪਰਮਾਤਮਾ ਦੇ ਚਰਨਾਂ ਦਾ ਵਾਸਾ ਉਸ ਦੇ ਹਿਰਦੇ ਵਿੱਚ ਨਹੀਂ ਹੈ ਤਾਂ ਉਹ ਚੰਡਾਲ ਅਥਵਾ ਕੁੱਤੇ ਦੇ ਸਮਾਨ ਹੈ। ਭਗਤ ਰਵਿਦਾਸ ਜੀ ਹੱਥੀਂ ਕਿਰਤ ਕਰ ਕੇ ਅਤੇ ਆਪਣੀ ਨੇਕ ਕਮਾਈ ਨਾਲ ਆਪਣੇ ਪਰਿਵਾਰ ਅਤੇ ਆਏ-ਗਏ ਦੀ ਸੇਵਾ ਕਰ ਕੇ ਇੰਨੇ ਉੱਚੇ ਦਰਜੇ ਉੱਤੇ ਪੁੱਜ ਗਏ ਸਨ ਕਿ ਆਪਣੇ ਜਨਮ, ਪਰਿਵਾਰਕ ਪਿਛੋਕੜ ਦੇ ਨੀਵੇਂਪਨ ਕਾਰਨ, ਉਨ੍ਹਾਂ ਕਦੇ ਵੀ ਸ਼ਰਮਿੰਦਗੀ ਮਹਿਸੂਸ ਨਹੀਂ ਕੀਤੀ ਸੀ। ਰਾਜੇ ਅਤੇ ਬਨਾਰਸ ਦੇ ਕੱਟੜ ਕਰਮ-ਕਾਂਡੀ ਪੰਡਿਤ ਵੀ ਉਨ੍ਹਾਂ ਨੂੰ ਪ੍ਰਣਾਮ ਕਰਦੇ ਸਨ। ਉਹ ਖੁਦ ਬਿਨਾਂ ਕਿਸੇ ਲੁਕਾ-ਛਿਪਾ ਦੇ ਇਸ ਤੱਥ ਨੂੰ ਆਪਣੀ ਬਾਣੀ ਵਿੱਚ ਉਜਾਗਰ ਕਰਦੇ ਹਨ :

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥
ਰਿਦੈ ਰਾਮ ਗੋਬਿੰਦ ਗੁਨ ਸਾਰੰ ॥ (ਪੰਨਾ ੧੨੯੩)

ਅੱਗੇ ਫੁਰਮਾਉਂਦੇ ਹਨ :

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ
ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥

ਅੱਗੇ ਹੋਰ ਦੱਸਦੇ ਹਨ :

ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ
ਅਜਹੁ ਬੰਨਾਰਸੀ ਆਸ ਪਾਸਾ ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ
ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥ (ਪੰਨਾ ੧੨੯੩)

ਨਾਮ ਜਪਣਾ, ਸੁੱਚੀ ਕਿਰਤ ਕਰਨੀ ਅਤੇ ਵੰਡ ਛਕਣਾ ਭਗਤ ਰਵਿਦਾਸ ਜੀ ਦੇ ਜੀਵਨ ਦੇ ਪ੍ਰਮੁੱਖ ਅੰਗ ਸਨ। ਜੁੱਤੀਆਂ ਗੰਢਣ ਦਾ ਕੰਮ ਏਨੀ ਈਮਾਨਦਾਰੀ ਅਤੇ ਸ਼ਰਧਾ-ਭਗਤੀ-ਪੂਰਬਕ ਕਰਦੇ ਸਨ ਕਿ ਆਪ ਜੀ ਦੀ ਛੱਪਰੀ ਅੱਗੇ ਆਪ ਜੀ ਦੇ ਹੱਥ ਦੇ ਕੀਤੇ ਹੋਏ ਕੰਮ ਨੂੰ ਆਪਣਾ ਸ਼ਿੰਗਾਰ ਬਣਾਉਣ ਵਾਸਤੇ ਲੋਕਾਂ ਦੀ

ਭੀੜ ਲੱਗੀ ਰਹਿੰਦੀ ਸੀ। ਆਪ ਜੀ ਸੰਤਾਂ ਦੀ ਸੇਵਾ ਅਤੇ ਗਰੀਬਾਂ ਵਿਚ ਵੰਡ ਛਕਣ ਦੀ ਭਾਵਨਾ ਦੀ ਪੂਰਨ ਤ੍ਰਿਪਤੀ ਆਪਣੇ ਕਿੱਤੇ ਰਾਹੀਂ ਹੀ ਕਰਦੇ ਸਨ ਅਤੇ ਆਪ ਜੀ ਨੂੰ ਇਸ ਕਾਰਜ ਲਈ ਇੱਧਰ-ਉਧਰ ਜਾਣ ਦੀ ਬਹੁਤੀ ਲੋੜ ਨਹੀਂ ਪੈਂਦੀ ਸੀ। ਕਹਿੰਦੇ ਹਨ ਕਿ ਇਕ ਵਾਰ ਭਗਤ ਰਵਿਦਾਸ ਜੀ ਦੀ ਮਹਿਮਾ ਅਤੇ ਨੇਕੀ ਈਮਾਨਦਾਰੀ ਨੂੰ ਵੇਖ ਕੇ ਇਕ ਸਾਧੂ ਇਨ੍ਹਾਂ ਦੇ ਦਰਵਾਜ਼ੇ 'ਤੇ ਆਇਆ। ਪਤੀ-ਪਤਨੀ ਨੇ ਘਰ ਵਿੱਚ ਜੋ ਕੁਝ ਵੀ ਮੌਜੂਦ ਸੀ, ਉਸ ਨੂੰ ਸਾਧੂ ਦੀ ਸੇਵਾ ਵਿੱਚ ਅਰਪਣ ਕਰ ਕੇ ਪਰਮਾਤਮਾ ਦਾ ਸ਼ੁਕਰ ਮਨਾਇਆ। ਤੁਰਦੇ ਸਮੇਂ ਸਾਧੂ ਨੇ ਨਿਹਾਲ ਹੋ ਕੇ ਇਕ ਪਾਰਸ ਭਗਤ ਰਵਿਦਾਸ ਜੀ ਦੀ ਭੇਟਾ ਕੀਤਾ ਅਤੇ ਦੱਸਿਆ ਕਿ ਇਸ ਨੂੰ ਲੋਹੇ ਨਾਲ ਛੁਹਾਉਣ 'ਤੇ ਲੋਹਾ ਸੋਨਾ ਹੋ ਜਾਏਗਾ, ਇਸ ਤਰ੍ਹਾਂ ਤੁਸੀਂ ਸੁਖ ਪੂਰਬਕ ਰਹਿ ਸਕੋਗੇ। ਉੱਚ ਬਿਰਤੀ ਦੇ ਮਾਲਿਕ ਭਗਤ ਰਵਿਦਾਸ ਜੀ ਨੇ ਨਿਮਰਤਾ ਪੂਰਬਕ ਕਿਹਾ, ਕਿ ਮੈਨੂੰ ਇਸ ਦੀ ਕੋਈ ਲੋੜ ਨਹੀਂ, ਮੇਰਾ ਗੁਜ਼ਾਰਾ ਬੜਾ ਸੋਹਣਾ ਚਲਦਾ ਜਾ ਰਿਹਾ ਹੈ। ਦਸਾਂ-ਨੌਂਹਾਂ ਦੀ ਕਿਰਤ ਹੀ ਮੈਨੂੰ ਤ੍ਰਿਪਤ ਕਰੀ ਜਾ ਰਹੀ ਹੈ, ਉਹੋ ਮੇਰੇ ਲਈ ਅੰਮ੍ਰਿਤ ਸਮਾਨ ਹੈ। ਪਰ ਜ਼ਿਆਦਾ ਜ਼ਿਦ ਕਰਨ 'ਤੇ ਭਗਤ ਜੀ ਨੇ ਸਾਧੂ ਨੂੰ ਉਹ ਪੱਥਰ ਝੌਂਪੜੀ ਵਿਚ ਕਿਸੇ ਥਾਂ ਰੱਖ ਦੇਣ ਲਈ ਆਖ ਦਿੱਤਾ ਅਤੇ ਨਾਲ ਹੀ ਕਹਿ ਦਿੱਤਾ ਕਿ ਇਹ ਤੁਹਾਡੀ ਅਮਾਨਤ ਹੈ, ਜਦੋਂ ਜੀ ਕਰੇ, ਆ ਕੇ ਲੈ ਜਾਣਾ। ਸਾਧੂ ਨੇ ਸੋਚਿਆ ਕਿ ਰਵਿਦਾਸ ਜੀ ਅਜੇ ਨਾਂਹ ਕਰ ਰਹੇ ਹਨ ਆਪੇ ਬਾਅਦ ਵਿੱਚ ਮਾਇਆ ਦੀ ਖਿੱਚ ਕਾਰਨ ਇਹ ਇਸ ਨੂੰ ਵਰਤ ਲੈਣਗੇ! ਸਾਲ ਬਾਅਦ ਉਸ ਸਾਧੂ ਨੇ ਆ ਕੇ ਵੇਖਿਆ ਕਿ ਰਵਿਦਾਸ ਜੀ ਪਹਿਲੇ ਵਰਗੀ ਹਾਲਤ ਵਿੱਚ ਹੀ ਪਰਿਵਾਰਕ ਜੀਵਨ ਬਿਤਾ ਰਹੇ ਹਨ। ਪਾਰਸ ਬਾਰੇ ਪੁੱਛਣ 'ਤੇ ਉਸ ਸਾਧੂ ਨੂੰ ਭਗਤ ਜੀ ਵੱਲੋਂ ਜਵਾਬ ਮਿਲਿਆ ਕਿ ਭਾਈ ਆਪਣੀ ਅਮਾਨਤ ਨੂੰ ਜਿਥੇ ਰੱਖਿਆ ਸੀ, ਉਥੋਂ ਲੈ ਲਉ, ਸਾਨੂੰ ਤਾਂ ਉਸ ਦੇ ਵਰਤਣ ਦਾ ਖਿਆਲ ਹੀ ਨਹੀਂ ਆ ਸਕਿਆ। ਕਹਾਣੀ ਦੀ ਇਤਿਹਾਸਕਤਾ ਨੂੰ ਪਰਖਣ ਦੀ ਲੋੜ ਨਹੀਂ, ਲੋੜ ਹੈ ਇਸ ਸੰਦੇਸ਼ ਨੂੰ ਸਮਝਣ ਦੀ ਤੇ ਇਸ ਸੱਚ ਤਕ ਪਹੁੰਚਣ ਦੀ ਕਿ ਕਿਵੇਂ ਮਹਾਨ ਆਤਮਾ ਭਗਤ ਰਵਿਦਾਸ ਜੀ ਕਿਰਤ ਕਰਨ, ਨਾਮ ਜਪਣ ਅਤੇ ਵੰਡ ਛਕਣ ਵਿੱਚ ਪੂਰੀ ਤਰ੍ਹਾਂ ਲੀਨ ਸਨ।

ਵਿਅਕਤੀ ਦੇ ਖੋਖਲੇਪਨ, ਉਸ ਦੇ ਵਿਚਿਤ੍ਰ ਸੁਭਾਅ ਦਾ, ਉਸ ਦੇ ਛੋਟੇ-ਛੋਟੇ ਕਾਰਨਾਂ ਕਾਰਨ ਰੋਣ ਲੱਗ ਜਾਣ ਦਾ ਜ਼ਿਕਰ ਭਗਤ ਰਵਿਦਾਸ ਜੀ ਪੂਰਨ ਰੂਪ ਵਿੱਚ ਨਿਰਪੱਖ ਹੋ ਕੇ ਕਰਦੇ ਹਨ:

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ ਰਹਾਉ ॥
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥
ਮਾਇਆ ਗਈ ਤਬ ਰੋਵਨੁ ਲਗਤੁ ਹੈ ॥ (ਪੰਨਾ ੪੮੭)

ਕੇਵਲ ਇੰਨਾ ਹੀ ਨਹੀਂ, ਵਿਅਕਤੀ ਦੇ ਖੋਖਲੇਪਨ ਦੇ ਕਾਰਨਾਂ ਪ੍ਰਤੀ ਵੀ ਭਗਤ

ਰਵਿਦਾਸ ਜੀ ਪੂਰਨ ਰੂਪ ਵਿੱਚ ਸੁਚੇਤ ਹਨ। ਮਨੁੱਖ ਦੇ ਸਹਿਵਾਸੀਆਂ ਦੇ ਵਿੱਚੋਂ ਹੀ ਉਦਾਹਰਣਾਂ ਦਿੰਦੇ ਹੋਏ ਆਪ ਜੀ ਕਹਿੰਦੇ ਹਨ ਕਿ ਮਿਰਗ, ਮੱਛੀ, ਭੌਰੇ, ਪਤੰਗੇ ਅਤੇ ਹਾਥੀ ਵਿੱਚ ਤਾਂ ਕੇਵਲ ਇੱਕ-ਇਕ ਕਾਮਨਾ, ਲਾਲਸਾ ਜਾਂ ਭੁੱਖ ਹੁੰਦੀ ਹੈ ਜਿਨ੍ਹਾਂ ਕਰਕੇ ਇਹ ਜੀਵ ਅਣਿਆਈ ਮੌਤ ਮਰ ਜਾਂਦੇ ਹਨ ਪਰ ਮਨੁੱਖ ਜਿਸ ਵਿੱਚ ਪੰਜੇ ਵਿਕਾਰ ਮੌਜੂਦ ਹਨ, ਦੱਸੋ ਭਲਾ ਉਸ ਦਾ ਕੀ ਹਸ਼ਰ ਹੋਵੇਗਾ? ਭਗਤ ਰਵਿਦਾਸ ਜੀ ਇੱਕ ਸੁਚੱਜੇ ਵੈਦ ਦੀ ਤਰ੍ਹਾਂ ਇਨ੍ਹਾਂ ਵਿਕਾਰਾਂ ਦੇ ਵਿੱਚ ਲੀਨਤਾ ਰੂਪੀ ਰੋਗ ਦੀ ਜੜ੍ਹ ਦੀ ਵੀ ਪਛਾਣ ਕਰਦੇ ਹਨ। ਅਵਿਦਿਆ ਅਤੇ ਬਿਬੇਕਹੀਨਤਾ ਇਸ ਰੋਗ ਦੀ ਜੜ੍ਹ ਹੈ:

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥
ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥੧॥ ਰਹਾਉ ॥
(ਪੰਨਾ ੪੮੬)

ਬਿਬੇਕਹੀਨਤਾ ਦੀ ਹਾਲਤ ਵਿਅਕਤੀ ਵਿੱਚ 'ਮੈਂ-ਮੈਂ' ਦਾ ਪਸਾਰਾ ਕਰਦੀ ਹੈ ਅਤੇ ਇਹ ਹਉਮੈ ਅੱਗੋਂ ਅਨੇਕਾਂ ਭਰਮਾਂ-ਵਹਿਮਾਂ ਨੂੰ ਜਨਮ ਦਿੰਦੀ ਹੈ। ਹਉਮੈ ਕਾਰਨ ਮਨੁੱਖ ਪਹਿਲਾਂ ਸਮਾਜ ਨਾਲੋਂ ਟੁੱਟਦਾ ਜਾਂਦਾ ਹੈ ਅਤੇ ਅੰਤ ਇਸ ਮਨੁੱਖੀ ਸਮਾਜ ਦੇ ਸਿਰਜਨਹਾਰ ਉਸ ਪਰਮਾਤਮਾ ਨਾਲੋਂ ਵੀ ਟੁੱਟ ਜਾਂਦਾ ਹੈ। ਭਗਤ ਰਵਿਦਾਸ ਜੀ ਭਰਮ ਦੀ ਬੜੀ ਹੀ ਸਰਲ ਪਰ ਨਿੱਗਰ ਪਰਿਭਾਸ਼ਾ ਦਿੰਦੇ ਹੋਏ ਕਹਿੰਦੇ ਹਨ ਕਿ ਜਿਵੇਂ ਸੁੱਤਾ ਪਿਆ ਕੋਈ ਰਾਜਾ ਸੁਪਨੇ ਵਿੱਚ ਰਾਜ ਗੁਆ ਕੇ ਭਿਖਾਰੀ ਬਣ ਜਾਵੇ ਅਤੇ ਦੁਖੀ ਹੁੰਦਾ ਰਹੇ, ਸੁਪਨੇ ਦੇ ਅਜਿਹੇ ਭਰਮ ਨੂੰ ਤੋੜੇ ਹੀ ਨਾ ਜਿਹੜਾ ਕਿ ਹਕੀਕਤ ਵਿੱਚ ਹੈ ਨਹੀਂ ਤਾਂ ਉਸ ਦਾ ਕੋਈ ਕੀ ਕਰ ਸਕਦਾ ਹੈ? ਜਾਗਦਾ ਹੋਇਆ ਮਨੁੱਖ ਵੀ ਕਈ ਸੁਪਨੇ ਵੇਖਦਾ ਰਹਿੰਦਾ ਹੈ ਅਤੇ ਅਨੇਕਾਂ ਅਜਿਹੇ ਭਰਮ ਪਾਲੀ ਰੱਖਦਾ ਹੈ, ਜਿਨ੍ਹਾਂ ਦੀ ਕੋਈ ਸਦੀਵੀ ਹਕੀਕਤ ਨਹੀਂ ਹੁੰਦੀ। ਕੇਵਲ 'ਮੈਂ-ਮੈਂ' ਦੀ ਅਣਹੋਂਦ ਹੀ ਉਸ ਪ੍ਰਭੂ ਨਾਲ ਅਤੇ ਉਸ ਦੀ ਬਣਾਈ ਸ੍ਰਿਸ਼ਟੀ ਨਾਲ ਜੋੜੀ ਰੱਖ ਸਕਦੀ ਹੈ:

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਰਿ ਮਇ ਓਦਧਿ
ਜਲ ਕੇਵਲ ਜਲ ਮਾਂਹੀ ॥੧॥
ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥
ਜੈਸਾ ਮਾਨੀਐ ਹੋਇ ਨ ਤੈਸਾ ॥੧॥ ਰਹਾਉ॥
ਨਰਪਤਿ ਏਕੁ ਸਿੰਘਾਸਨਿ ਸੋਇਆ
ਸੁਪਨੇ ਭਇਆ ਭਿਖਾਰੀ ॥
ਅਛਤ ਰਾਜ ਬਿਛੁਰਤ ਦੁਖੁ ਪਾਇਆ
ਸੋ ਗਤਿ ਭਈ ਹਮਾਰੀ ॥੨॥ (ਪੰਨਾ ੬੫੭)

ਅਜਿਹੇ ਭਰਮ ਪ੍ਰੇਮ ਰੂਪੀ ਭਗਤੀ ਤੋਂ ਦੂਰ ਲਿਜਾ ਕੇ ਧਰਮ ਦੀ ਗਲਤ

ਵਿਆਖਿਆ ਕਰ ਕੇ ਵਿਅਕਤੀ ਨੂੰ ਕੇਵਲ ਕਰਮ-ਕਾਂਡੀ ਬਣਾ ਕੇ ਉਸ ਦੇ ਜੀਵਨ ਦੇ ਰਸ ਨੂੰ ਚੂਸ ਲੈਂਦੇ ਹਨ। ਭਗਤ ਰਵਿਦਾਸ ਜੀ ਵਿਅਕਤੀ ਦੀ ਅਜਿਹੀ ਖੋਖਲੀ ਅਵਸਥਾ ਨੂੰ ਵੇਖ ਕੇ ਉਦਾਸੀ ਮਹਿਸੂਸ ਕਰਦੇ ਹਨ :

*ਪਾਰੁ ਕੈਸੇ ਪਾਇਬੋ ਰੇ ॥ ਮੋ ਸਉ ਕੋਊ ਨ ਕਹੈ ਸਮਝਾਇ ॥*
*ਜਾ ਤੇ ਆਵਾ ਗਵਨੁ ਬਿਲਾਇ ॥੧॥ ਰਹਾਉ॥*
*ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥*
*ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥੨॥*

ਏਸੇ ਸ਼ਬਦ ਵਿੱਚ ਅੰਤ ਵਿੱਚ ਕਹਿੰਦੇ ਹਨ :

*ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ ॥*
*ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥੮॥੧॥ (ਪੰਨਾ ੩੪੬)*

ਪਰੰਤੂ ਕੇਵਲ ਉਦਾਸ ਹੋ ਜਾਣਾ ਹੀ ਮਹਾਨ ਪੁਰਖਾਂ ਦਾ ਉਦੇਸ਼ ਨਹੀਂ ਹੁੰਦਾ। ਸਮਾਜਕ, ਧਾਰਮਕ ਕੁਰੀਤੀਆਂ ਅਤੇ ਕਰਮ-ਕਾਂਡਾਂ ਦਾ, ਜਿਥੇ ਉਹ ਡੂੰਘਾ ਅਧਿਐਨ ਕਰਦੇ ਹਨ, ਉਥੇ ਨਾਲ ਹੀ ਨਾਲ ਤਰਕ-ਪੂਰਨ ਤਰੀਕੇ ਨਾਲ ਆਮ ਲੋਕਾਂ ਨੂੰ ਇਸ ਸਾਰੇ ਮਾਇਆ-ਜਾਲ ਅਤੇ ਲੁੱਟ-ਖਸੁੱਟ ਦੇ ਸਾਧਨਾਂ ਦੀ ਵਿਅਰਥਤਾ ਵੀ ਸਮਝਾਉਂਦੇ ਹਨ। ਕਰਮ-ਕਾਂਡੀ ਸੁੱਚਤਾ ਦੀ 'ਅਸਲੀਅਤ' ਨੂੰ ਰਾਗ ਗੂਜਰੀ ਵਿੱਚ ਭਗਤ ਰਵਿਦਾਸ ਜੀ ਇਸ ਤਰ੍ਹਾਂ ਬਿਆਨ ਕਰਦੇ ਹਨ :

*ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨ ਬਿਗਾਰਿਓ ॥੧॥*
*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥ ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ ਰਹਾਉ ॥*
*ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥*
*ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥*
*ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥*
*ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥੫॥*
*(ਪੰਨਾ ੫੨੫)*

ਭਗਤ ਨਾਮਦੇਵ ਜੀ ਨੇ ਵੀ ਇਸ ਕਰਮ-ਕਾਂਡੀ ਸੁੱਚਤਾ ਦੀ ਵਿਅਰਥਤਾ ਅਤੇ ਅਸੰਭਵਤਾ ਵੱਲ ਰਾਗ ਆਸਾ ਵਿੱਚ ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ਵਾਲੇ ਸ਼ਬਦ ਵਿੱਚ ਸਪੱਸ਼ਟ ਸੰਕੇਤ ਕੀਤਾ ਗਿਆ ਹੈ। ਧੂਪ, ਦੀਪ, ਆਰਤੀ ਆਦਿ ਨੂੰ ਬਾਹਰੀ ਕਰਮ-ਕਾਂਡ ਮੰਨ ਕੇ ਹਰ ਮੱਧਕਾਲੀ ਮਹਾਂਪੁਰਖ ਨੇ ਪ੍ਰਭੂ-ਨਾਮ ਪ੍ਰਤੀ ਪ੍ਰੇਮ-ਭਗਤੀ ਨੂੰ ਹੀ ਸਾਰੇ ਅਧਿਆਤਮਕ ਜੀਵਨ ਦਾ ਸਾਰ ਮੰਨਿਆ ਹੈ। ਇਹ ਇਕ ਵਿਡੰਬਨਾ ਹੈ ਕਿ ਜਿਸ ਆਰਤੀ ਦੇ ਕਰਮ-ਕਾਂਡ ਦੀ ਨਿਖੇਧੀ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਉਸ ਬ੍ਰਹਿਮੰਡੀ ਆਰਤੀ ਦਾ ਜ਼ਿਕਰ ਕਰਦਿਆਂ ਹੋਇਆਂ ਕੇਵਲ ਨਾਮ ਦੀ ਸਰਬਉੱਚਤਾ ਨੂੰ ਮਨ ਵਿੱਚ ਵਸਾਉਣ ਦੀ ਪ੍ਰੇਰਨਾ ਦਿੱਤੀ ਹੈ ਅਤੇ ਕਿਹਾ ਹੈ:

"ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਮਿ ਵਾਸਾ ॥"
(ਪੰਨਾ ੬੬੩)

ਉਥੇ ਉਸੇ ਹੀ ਆਰਤੀ ਦੇ ਸ਼ਬਦਾਂ ਦਾ ਗਾਇਨ ਕਰ ਕੇ ਧੂਪ ਦੀਵੇ ਜਲਾ ਕੇ ਕਈ ਧਰਮ-ਸਥਾਨਾਂ ਵਿੱਚ ਆਰਤੀ ਦੇ ਕਰਮ-ਕਾਂਡ ਨੂੰ ਮੁੜ ਸੁਰਜੀਤ ਕੀਤਾ ਜਾ ਰਿਹਾ ਹੈ। ਰਵਿਦਾਸ ਜੀ ਵੀ ਆਰਤੀ ਦੇ ਸ਼ਬਦ ਵਿੱਚ ਕੇਵਲ ਅਤੇ ਕੇਵਲ ਨਾਮ ਨੂੰ ਹੀ ਸਾਰੇ ਵਿਧੀ-ਵਿਧਾਨਾਂ ਦਾ ਸਾਰ-ਤੱਤ ਕਹਿੰਦੇ ਹਨ। ਦੀਵਾ-ਬੱਤੀ, ਕੇਸਰ, ਜਲ, ਅਗਨੀ, ਚੰਦਨ ਆਦਿ ਦਾ ਸਾਰ-ਤੱਤ ਨਾਮ ਹੀ ਦੱਸਿਆ ਗਿਆ ਹੈ। ਨਾਮ ਹੀ ਆਰਤੀ ਹੈ ਅਤੇ ਉਸ ਨਾਮ ਦਾ ਕਿਰਿਆਸ਼ੀਲ ਰੂਪ ਸਤਿ ਨਾਮੁ ਹੀ ਭੋਗ ਪ੍ਰਸਾਦਿ ਹੈ। ਆਰਤੀ ਦੇ ਭਰਮ ਨੂੰ ਨਵਿਰਤ ਕਰਨ ਵਾਲਾ ਭਗਤ ਰਵਿਦਾਸ ਜੀ ਦਾ ਸ਼ਬਦ ਇਸ ਤਰ੍ਹਾਂ ਹੈ :

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥ ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥
ਰਹਾਉ ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥
ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥
(ਪੰਨਾ ੬੯੪)

ਮਹਾਂਪੁਰਖਾਂ ਦੇ ਜੀਵਨ ਨਾਲ ਅਨੇਕਾਂ ਕੌਤਕ ਜੁੜੇ ਹੋਏ ਹੁੰਦੇ ਹਨ, ਜਿਨ੍ਹਾਂ ਦੀ ਗਿਣਤੀ ਕਈ ਵਾਰ ਇੰਨੀ ਜ਼ਿਆਦਾ ਹੁੰਦੀ ਹੈ ਕਿ ਇਨ੍ਹਾਂ ਦੀ ਇਤਿਹਾਸਕਤਾ ਅਤੇ ਮਿਥਿਹਾਸਿਕਤਾ ਨੂੰ ਨਖੇੜਨਾ ਮੁਸ਼ਕਲ ਹੋ ਜਾਂਦਾ ਹੈ। ਭਗਤ ਰਵਿਦਾਸ ਜੀ ਦਾ ਜੀਵਨ ਸਿੱਧਾ-ਸਾਦਾ, ਇਮਾਨਦਾਰੀ ਅਤੇ ਮਿਹਨਤ-ਮੁਸ਼ੱਕਤ ਵਾਲਾ ਜੀਵਨ ਸੀ। ਇਸ ਲਈ ਬਹੁਤੇ ਕੌਤਕ ਇਨ੍ਹਾਂ ਦੇ ਜੀਵਨ ਨਾਲ ਜੁੜੇ ਦ੍ਰਿਸ਼ਟੀਗੋਚਰ ਨਹੀਂ ਹੁੰਦੇ। ਫਿਰ ਵੀ ਦੋ ਘਟਨਾਵਾਂ ਦਾ ਜ਼ਿਕਰ ਭਗਤ ਰਵਿਦਾਸ ਜੀ ਦੇ ਜੀਵਨ-ਬ੍ਰਿਤਾਂਤਾਂ ਵਿੱਚ ਆਮ ਤੌਰ 'ਤੇ ਆਇਆ ਹੈ। ਪਹਿਲੀ ਘਟਨਾ ਚਿਤੌੜ ਦੀ ਰਾਣੀ ਝਾਲੀ ਦੇ ਮਹਿਲ ਵਿੱਚ ਹੋਈ ਦੱਸੀ ਜਾਂਦੀ ਹੈ। ਗੁਰੂ-ਧਾਰਨਾ ਦੀ ਖੁਸ਼ੀ ਵਿੱਚ ਰਾਣੀ ਝਾਲੀ ਨੇ ਇੱਕ ਵੱਡਾ ਜੱਗ ਕੀਤਾ, ਜਿਸ ਵਿੱਚ ਭਗਤ ਰਵਿਦਾਸ ਜੀ ਨੂੰ ਸ਼ਾਮਿਲ ਹੋਣ ਦੀ ਬੇਨਤੀ ਕੀਤੀ ਗਈ। ਬ੍ਰਾਹਮਣਾਂ ਨੇ ਭਗਤ ਰਵਿਦਾਸ ਨਾਲ ਬੈਠ ਕੇ ਭੋਜਨ ਕਰਨ ਤੋਂ ਸੰਕੋਚ ਪ੍ਰਗਟ ਕੀਤਾ ਅਤੇ ਆਪਣੀ ਰਸੋਈ ਵੱਖਰੀ ਤਿਆਰ ਕੀਤੀ ਪਰ

ਜਦੋਂ ਪੰਗਤ ਲੱਗੀ ਤਾਂ ਦੋ-ਦੋ ਬ੍ਰਾਹਮਣਾਂ ਵਿਚਕਾਰ ਇਕ-ਇਕ ਰਵਿਦਾਸ ਜੀ ਬੈਠੇ ਦਿੱਸੇ। ਪੰਡਤਾਂ ਨੇ ਗਲਤੀ ਮੰਨ ਕੇ ਭੁੱਲ ਬਖਸ਼ਾਈ।

ਇਹ ਕੌਤਕ ਜਿਥੇ ਸਾਰਿਆਂ ਦੀ ਬਰਾਬਰੀ ਅਤੇ ਭਾਈਚਾਰੇ ਦਾ ਸੰਦੇਸ਼ ਦਿੰਦਾ ਹੈ, ਉਥੇ ਨਾਲ ਹੀ ਨਾਲ ਇਸ ਕੌਤਕ ਦੀ ਮਨੋਵਿਗਿਆਨਕ ਵਿਆਖਿਆ ਇਹ ਦੱਸਦੀ ਹੈ ਕਿ ਭਗਤ ਰਵਿਦਾਸ ਨੂੰ ਚੇਤਨ ਮਨ ਨਾਲ ਬੇਸ਼ਕ ਅਖੌਤੀ ਉੱਚ ਕੁਲ ਵਾਲੇ ਨਾਲ ਬਿਠਾਉਣਾ ਉਚਿਤ ਨਹੀਂ ਸਮਝਦੇ ਸਨ ਪਰ ਉਨ੍ਹਾਂ ਦੇ ਅਚੇਤ ਮਨਾਂ ਵਿੱਚ ਰਵਿਦਾਸ ਦੀ ਮਹਿਮਾ ਦਾ ਇੰਨਾ ਪ੍ਰਭਾਵ ਸੀ ਕਿ ਉਹ ਉਨ੍ਹਾਂ ਨੂੰ ਆਪਣੇ ਵਰਗੇ ਅਤੇ ਆਪਣੇ ਨਾਲ ਬੈਠੇ ਹੋਏ ਪ੍ਰਤੀਤ ਹੁੰਦੇ ਸਨ।

ਦੂਜੀ ਘਟਨਾ ਉਸ ਬ੍ਰਾਹਮਣ ਨਾਲ ਸੰਬੰਧਤ ਹੈ, ਜਿਸ ਨੇ ਗੰਗਾ ਇਸ਼ਨਾਨ 'ਤੇ ਜਾਂਦੇ ਸਮੇਂ ਰਵਿਦਾਸ ਜੀ ਪਾਸੋਂ ਜੁੱਤੀ ਗੰਢਵਾਈ, ਮਿਹਨਤਾਨੇ ਵਜੋਂ ਇਕ ਦਮੜੀ ਦਿੱਤੀ ਅਤੇ ਭਗਤ ਰਵਿਦਾਸ ਜੀ ਨੇ ਉਹ ਦਮੜੀ ਉਨ੍ਹਾਂ ਵੱਲੋਂ ਗੰਗਾ ਦੀ ਭੇਟ ਕਰਨ ਲਈ ਆਖਿਆ ਗਿਆ। ਪੰਡਿਤ ਨੇ ਇਹ ਗੱਲ ਮੰਨ ਲਈ ਪਰ ਉਸ ਦੀ ਹੈਰਾਨੀ ਦੀ ਸੀਮਾ ਨਾ ਰਹੀ ਜਦੋਂ ਗੰਗਾ ਨੇ ਕੇਵਲ ਉਸ ਦੀ ਦਮੜੀ ਨੂੰ ਹੱਥ ਕੱਢ ਕੇ ਖੁਦ ਸਵੀਕਾਰ ਕੀਤਾ। ਭਾਈ ਗੁਰਦਾਸ ਜੀ ਨੇ ਆਪਣੀ ਦਸਵੀਂ ਵਾਰ ਦੀ ੧੭ ਵੀਂ ਪਉੜੀ ਵਿੱਚ ਇਸ ਦਾ ਜ਼ਿਕਰ ਥੋੜ੍ਹੇ ਫਰਕ ਨਾਲ ਕੀਤਾ ਹੈ :

> ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ।
> ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜੁ ਅਮੇਟਾ।
> ਲਇਆ ਕਸੀਰਾ ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ।
> ਭਗਤ ਜਨਾਂ ਹਰਿ ਮਾਂ ਪਿਉ ਬੇਟਾ ॥੧੭॥ (ਵਾਰ ੧੦)

ਭਗਤ ਰਵਿਦਾਸ ਜੀ ਨੇ ਦਮੜੀ ਆਪ ਭੇਟ ਕੀਤੀ ਜਾਂ ਕਿਸੇ ਹੱਥ ਭੇਜੀ, ਇਸ ਗੱਲ ਦਾ ਮਹੱਤਵ ਨਹੀਂ- ਮਹੱਤਵ ਇਸ ਗੱਲ ਦਾ ਹੈ ਕਿ ਨੇਕ ਕਮਾਈ, ਦਸਾਂ ਨੌਹਾਂ ਦੀ ਕਿਰਤ ਵਿਚੋਂ ਦਿੱਤੀ ਇਕ ਮਾਮੂਲੀ ਭੇਟਾ ਵੀ ਪਰਮਾਤਮਾ ਵੱਲੋਂ ਖੁਦ ਸਵੀਕਾਰ ਕੀਤੀ ਜਾਂਦੀ ਹੈ। ਤਾਣੇ-ਪੇਟੇ ਦੀ ਤਰ੍ਹਾਂ ਉਸ ਪ੍ਰਭੂ ਨਾਲ ਇੱਕਮਿਕ, ਭਗਤ ਰਵਿਦਾਸ ਜੀ, ਜਿਥੇ ਮਨੁੱਖਤਾ ਨੂੰ ਆਪਣੀ ਸ਼ਕਤੀ ਪਛਾਣਨ, ਸਵੈ-ਪੜਚੋਲ ਕਰਨ ਅਤੇ ਹਉਮੈ-ਵਿਹੀਨ ਹੋਣ ਦਾ ਉਪਦੇਸ਼ ਦਿੰਦੇ ਹਨ, ਉਥੇ ਸਭ ਕਿਸਮ ਦੀਆਂ ਪ੍ਰਾਪਤੀਆਂ ਕਰ ਲੈਣ ਦੇ ਬਾਵਜੂਦ ਇਨ੍ਹਾਂ ਪ੍ਰਾਪਤੀਆਂ ਦਾ ਸਿਹਰਾ ਪਰਮਾਤਮਾ ਨੂੰ ਹੀ ਦਿੰਦੇ ਹਨ ਅਤੇ ਉਸੇ ਦਾ ਸ਼ੁਕਰਾਨਾ ਕਰਦੇ ਹਨ :

> ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ॥
> ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ ॥ (ਪੰਨਾ ੮੫੮)

* * *

# ਚਿਸ਼ਤੀ ਸਿਲਸਿਲਾ ਤੇ ਬਾਬਾ ਫਰੀਦ ਜੀ

ਸੂਫੀ ਮੱਤ ਭਾਵੇਂ ਅੱਠਵੀਂ ਸਦੀ ਵਿੱਚ ਆਪਣੇ ਪੈਰ ਪੱਕੀ ਤਰ੍ਹਾਂ ਜਮਾ ਚੁੱਕਿਆ ਸੀ ਪਰ ਇਸ ਸਮੇਂ ਸੂਫੀਆਂ ਨੂੰ ਮੁਸਲਮਾਨਾਂ ਦਾ ਵਡੇਰਾ ਹਿੱਸਾ ਨਫ਼ਰਤ ਕਰਦਾ ਸੀ। ਮਨਸੂਰ ਬਿਨ ਹੁਸੈਨ ਅਲਹੈਲਾਜ ਨੂੰ ਮੌਤ ਦੀ ਸਜ਼ਾ ਦਿੱਤੀ ਗਈ ਤਾਂ ਸੂਫੀਆਂ ਅਤੇ ਮੁਸਲਮਾਨਾਂ ਦੋਵਾਂ ਧਿਰਾਂ ਨੇ ਮਹਿਸੂਸ ਕੀਤਾ ਕਿ ਅਨੁਸ਼ਾਸਨ ਅਤੇ ਸਹਿਨਸ਼ੀਲਤਾ ਬਗੈਰ ਦੋਵਾਂ ਧਿਰਾਂ ਦਾ ਗੁਜ਼ਾਰਾ ਨਹੀਂ ਹੋ ਸਕਦਾ। ਸੂਫੀਆਂ ਵਾਸਤੇ ਕੁਰਾਨ ਅਤੇ ਪੈਗੰਬਰ ਦੀ ਹੱਦ ਮਿੱਥ ਕੇ ਕਿਹਾ ਗਿਆ ਕਿ ਉਹ ਬਾਅਦਬ ਹੋਣ। ਇਵੇਂ ਹੀ ਮੁਸਲਮਾਨਾਂ ਨੇ ਮਹਿਸੂਸ ਕੀਤਾ ਕਿ ਸੂਫੀ ਫਕੀਰ ਯਕੀਨਨ ਬੜੀ ਉੱਚੀ ਮੰਜ਼ਲ ਦੇ ਵਸਨੀਕ ਹਨ ਤੇ ਜਿਹੜੀਆਂ ਉਨ੍ਹਾਂ ਦੀਆਂ ਗੱਲਾਂ ਕੁਫ਼ਰ ਜਾਪਦੀਆਂ ਹਨ, ਵਾਸਤਵ ਵਿੱਚ ਉਹ ਅਜੇ ਸਮਝ ਵਿੱਚ ਨਹੀਂ ਆਈਆਂ। ਸੂਫੀਆਂ ਲਈ ਜ਼ਾਬਤੇ ਦੇ ਕਾਇਦੇ-ਕਾਨੂੰਨ ਘੜੇ ਗਏ ਤੇ ਇਸੇ ਨਿਯਮਾਵਲੀ ਵਿਚੋਂ ਸੂਫੀ ਸਿਲਸਿਲੇ ਦਾ ਜਨਮ ਹੋਇਆ। ਸਿਲਸਿਲੇ ਦਾ ਅਰਥ ਹੈ ਵਿਸ਼ੇਸ਼ ਪ੍ਰਕਾਰ ਦਾ ਸਾਧਨ-ਮਾਰਗ। ਇਸ ਸਾਧਨਾ ਮਾਰਗ ਰਾਹੀਂ ਕੁਰਾਨ ਦੀਆਂ ਆਇਤਾਂ ਦੇ ਪਾਠ ਉੱਤੇ ਜ਼ੋਰ ਦਿੱਤਾ ਜਾਣ ਲੱਗਾ। ਬੰਦਗੀ ਅਤੇ ਤਿਆਗ ਨੂੰ ਵਿਸ਼ੇਸ਼ ਮਹੱਤਤਾ ਪ੍ਰਦਾਨ ਹੋਈ। ਹੌਲੀ-ਹੌਲੀ ਸੂਫੀਆਂ ਨੇ ਇਹ ਪ੍ਰਭਾਵ ਦਿੱਤਾ ਕਿ ਉਨ੍ਹਾਂ ਦੇ ਵਿਚਾਰ ਮੁਹੰਮਦ ਦੇ ਵਿਚਾਰਾਂ ਤੋਂ ਭਿੰਨ ਜਾਂ ਸੁਤੰਤਰ ਨਹੀਂ ਹਨ।

ਸੂਫੀ ਸਿਲਸਿਲੇ ਉੱਤੇ ਪਲੈਟੋ, ਬੁੱਧ ਮੱਤ, ਈਸਾਈ ਮੱਤ ਅਤੇ ਵੇਦਾਂਤ ਦਾ ਪ੍ਰਭਾਵ ਪਿਆ। ਅਜਿਹਾ ਹੋਣਾ ਕੁਦਰਤੀ ਸੀ, ਕਿਉਂਕਿ ਸੂਫੀ ਸਾਧੂ ਦੂਰ-ਦੂਰ ਦੇ ਦੇਸ਼ਾਂ ਦਾ ਭਰਮਣ ਕਰਨ ਦੇ ਸ਼ੌਕੀਨ ਸਨ। ਯੋਗ ਪਰੰਪਰਾ ਦੀ ਕਠਨ ਸਾਧਨਾ ਵੀ ਸੂਫੀਆਂ ਨੇ ਅਪਣਾਈ। ਸੂਫੀ ਮੱਤ ਦੇ ਆਰੰਭ ਹੋਣ ਨਾਲ ਕੁਰਾਨ ਦੀ ਰਹੱਸਮਈ ਵਿਆਖਿਆ ਦਾ ਦੌਰ ਆਰੰਭ ਹੋਇਆ ਅਤੇ ਸੂਫੀਆਂ ਨੇ ਕਾਵਿ ਕਲਾ ਰਾਹੀਂ ਗੁੱਝੇ ਭੇਦ ਪ੍ਰਗਟ ਕੀਤੇ। ਭਾਵੇਂ ਸ਼ਰੱਈ ਮੁਸਲਮਾਨ ਸੰਗੀਤ ਨੂੰ ਕੁਫ਼ਰ ਆਖਦੇ ਸਨ ਪਰ ਸੂਫ਼ੀਆਂ ਨੇ ਖੁੱਲ੍ਹੇ ਆਮ ਸੰਗੀਤ ਨੂੰ ਅਪਣਾਇਆ। ਸੰਗੀਤ ਨਾਲ ਨਾਚ ਵੀ ਆਰੰਭ ਹੋ ਗਿਆ। ਨਾਚ-ਗਾਣਾ ਕਿਤੇ ਮਨ ਨੂੰ ਵਿਕਾਰਾਂ ਵੱਲ ਪਰੇਰਿਤ ਨਾ ਕਰ ਦਏ, ਇਸ ਲਈ ਤਪ-ਸਾਧਨਾ ਉੱਤੇ ਕਰੜਾਈ ਕੀਤੀ ਜਾਣ ਲੱਗੀ। ਜੀਵਨ ਵਿੱਚ ਸੰਜਮ ਅਤੇ ਸਹਿਜ ਲਾਗੂ ਕਰਨ ਲਈ ਸ਼ੇਖ ਫਰੀਦ ਦੀ ਬਾਣੀ ਵਿੱਚ ਸਾਨੂੰ ਸਖਤੀ ਨਾਲ ਸ਼ਰ੍ਹਾ ਦਾ ਪਾਲਣ ਕਰਨ ਦੀਆਂ ਝਲਕਾਂ ਮਿਲ ਜਾਂਦੀਆਂ ਹਨ।

ਸ਼ੇਖ ਮੁਈਨਉਦੀਨ ਚਿਸ਼ਤੀ ਨੇ ੧੧੯੦ ਈ. ਵਿੱਚ ਭਾਰਤ ਵਿੱਚ ਪੁੱਜ ਕੇ ਲਾਹੌਰ ਵਿਖੇ ਟਿਕਾਣਾ ਕੀਤਾ। ਉਹਨਾਂ ਨੇ ਖਵਾਜਾ ਗੰਜ ਬਖਸ਼ ਦੇ ਮਕਬਰੇ 'ਤੇ ਬੰਦਗੀ ਕੀਤੀ ਅਤੇ ਕਈ ਕਿਤਾਬਾਂ ਦੀ ਰਚਨਾ ਕੀਤੀ। ਲਾਹੌਰ ਤੋਂ ਦਿੱਲੀ ਅਤੇ ਦਿੱਲੀ ਤੋਂ ਅਜਮੇਰ ਚਲੇ ਗਏ, ਜਿਥੇ ਉਨ੍ਹਾਂ ਨੇ ਪੱਕਾ ਟਿਕਾਣਾ ਕੀਤਾ ਤੇ ਇਥੇ ਹੀ ਚਿਸ਼ਤੀ ਸਿਲਸਿਲੇ ਦੀ ਨੀਂਹ ਰੱਖੀ। ਅਜਮੇਰ ਪ੍ਰਿਥਵੀ ਰਾਜ ਚੌਹਾਨ ਦਾ ਰਾਜ ਸੀ ਤੇ ਹਿੰਦੂਆਂ ਦੀ ਵੱਡੀ ਵਸੋਂ ਸੀ। ਇਹ ਖਵਾਜਾ ਦੀ ਭਾਰੀ ਹਿੰਮਤ ਹੀ ਸੀ ਕਿ ਉਜਾੜ ਮਾਰੂਥਲ, ਜਿਥੇ ਪਾਣੀ ਵੀ ਮੁਸ਼ਕਿਲ ਨਾਲ ਮਿਲਦਾ ਸੀ ਤੇ ਵਸੋਂ ਗੈਰ-ਮੁਸਲਮਾਨ ਸੀ—ਇਸਲਾਮ ਦਾ ਪ੍ਰਚਾਰ ਆਰੰਭਿਆ। ਬਹੁਤ ਥਾਵਾਂ ਉੱਤੇ ਉਨ੍ਹਾਂ ਦਾ ਨਿਰਾਦਰ ਹੋਇਆ ਅਤੇ ਅਛੂਤ ਆਖ ਕੇ ਖੂਹਾਂ-ਤਲਾਬਾਂ ਵਿਚੋਂ ਪਾਣੀ ਨਾ ਪੀਣ ਦਿੱਤਾ। ਇਸ ਨਿਰਾਦਰ ਨੂੰ ਉਨ੍ਹਾਂ ਨੇ ਧੀਰਜ ਨਾਲ ਬਰਦਾਸ਼ਤ ਕੀਤਾ। ਬ੍ਰਾਹਮਣਾਂ ਨੇ ਰਾਜੇ ਅੱਗੇ ਸ਼ਿਕਾਇਤ ਕੀਤੀ ਕਿ ਇਸ ਮਲੇਛ ਨੂੰ ਦੇਸੋਂ ਬਾਹਰ ਕੱਢ ਦਿੱਤਾ ਜਾਵੇ। ਪ੍ਰਿਥਵੀ ਰਾਜ ਨੇ ਰਾਮ ਦਿਉ ਹੱਥ ਦੇਸ਼-ਨਿਕਾਲੇ ਦਾ ਹੁਕਮ ਭੇਜਿਆ। ਜਦੋਂ ਰਾਮ ਦਿਉ ਦੇਸ਼-ਨਿਕਾਲੇ ਦਾ ਹੁਕਮ ਲੈ ਕੇ ਸ਼ੇਖ ਸਾਹਿਬ ਪਾਸ ਪੁੱਜਾ ਤਾਂ ਬਗੈਰ ਕਿਸੇ ਦਲੀਲ ਦੇ ਉਨ੍ਹਾਂ ਦਾ ਮੁਰੀਦ ਬਣ ਗਿਆ ਅਤੇ ਦੁਖੀਆਂ-ਦੀਨਾਂ ਦੀ ਸੇਵਾ ਵਿੱਚ ਲੱਗ ਗਿਆ। ੧੨੫੪ ਈਸਵੀ ਵਿੱਚ ਆਪ ਦਾ ਦੇਹਾਂਤ ਹੋਇਆ।

ਚਿਸ਼ਤੀ ਸੰਪਰਦਾਇ ਵਿੱਚ ਸੰਗੀਤ ਦਾ ਸਤਿਕਾਰ ਹੁੰਦਾ ਸੀ। ਸ਼ੇਖ ਮੁਈਨਉਦੀਨ ਦੇ ਅਕਾਲ-ਚਲਾਣੇ ਤੋਂ ਬਾਅਦ ਖਵਾਜਾ ਕੁਤਬਦੀਨ ਬਖ਼ਤਿਆਰ ਕਾਕੀ ਇਸ ਸਿਲਸਿਲੇ ਦੇ ਮੁਖੀ ਬਣੇ। ਬਖ਼ਤਿਆਰ ਕਾਕੀ ਬਗਦਾਦ ਵਿੱਚ ਪੈਦਾ ਹੋਏ ਅਤੇ ਦਿੱਲੀ, ਕੁਤਬ ਮੀਨਾਰ ਦੇ ਲਾਗੇ ਦਫਨਾਏ ਗਏ। ਇਹ ਵੀ ਕਿਹਾ ਜਾਂਦਾ ਹੈ ਖਵਾਜਾ ਸਾਹਿਬ ਦੇ ਨਾਮ ਉੱਤੇ ਹੀ ਇਸ ਮੀਨਾਰ ਦਾ ਨਾਮ ਕੁਤਬ ਮੀਨਾਰ ਪਿਆ*।

ਬਾਬਾ ਫਰੀਦ ਜੀ ਦਾ ਪੂਰਾ ਨਾਮ ਸ਼ੇਖ ਫਰੀਦ-ਉਦ-ਦੀਨ ਮਸਊਦ ਗੰਜ-ਇ-ਸ਼ਕਰ ਸੀ। ਪੰਜਾਬ ਵਿੱਚ ਉਨ੍ਹਾਂ ਨੂੰ ਕੇਵਲ ਬਾਬਾ ਫਰੀਦ ਨੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਖਵਾਜਾ ਹਸਨ ਨਿਜ਼ਾਮੀ ਆਪ ਨੂੰ ਸੱਯਦ ਆਖਦੇ ਹਨ ਅਤੇ ਲਿਖਦੇ ਹਨ ਕਿ ਸ਼ੇਖ ਤਾਂ ਉਨ੍ਹਾਂ ਨੂੰ ਸਤਿਕਾਰ ਵਜੋਂ ਕਿਹਾ ਜਾਂਦਾ ਸੀ ਕਿਉਂਕਿ ਸ਼ੇਖ ਦੇ ਅਰਥ ਹਨ ਬਜ਼ੁਰਗ ਜਾਂ ਸਰਦਾਰ। ਫ਼ਾਰਸੀ ਵਿਦਵਾਨ ਉਨ੍ਹਾਂ ਨੂੰ ਸ਼ੇਖ-ਆਲਮ ਲਿਖਦੇ ਹਨ। ਸ਼ੇਖੇ-ਸਯੂਖ-ਉਲ-ਆਲਮ ਵੀ ਉਨ੍ਹਾਂ ਦੇ ਨਾਮ ਨਾਲ ਲਿਖਿਆ ਮਿਲਦਾ ਹੈ ਪਰ ਪੰਜਾਬੀ ਆਪ ਜੀ ਨੂੰ ਬਾਬਾ ਫਰੀਦ ਜਾਂ ਬਾਬਾ ਫਰੀਦ ਸ਼ਕਰਗੰਜ ਹੀ ਆਖਦੇ ਹਨ।

---

* ਸ਼ੇਖ ਫਰੀਦ ਸੂਫੀਆਂ ਦੇ ਚਿਸ਼ਤੀ ਸਿਲਸਿਲੇ ਦੀ ਸਿਖਰ ਹੈ। ਇਸ ਸਮੇਂ ਇਸ ਸਿਲਸਿਲੇ ਦੇ ਲੱਖਾਂ ਉਪਾਸ਼ਕ ਸਨ। ਦਿੱਲੀ ਦੇ ਹੁਕਮਰਾਨ ਇਨ੍ਹਾਂ ਸੂਫੀਆਂ ਦੀਆਂ ਦਰਗਾਹਾਂ ਉੱਤੇ ਮੰਗਤਿਆਂ ਵਾਂਗ ਹਾਜ਼ਰ ਹੁੰਦੇ ਸਨ। ਪਾਕਿਸਤਾਨ ਵਿੱਚ ਪਾਕਪਟਨ ਦੇ ਸਥਾਨ ਉੱਤੇ ਸ਼ੇਖ ਫਰੀਦ ਦਾ ਬੜਾ ਵੱਡਾ ਮਕਬਰਾ ਹੈ। ਭਾਰਤ ਵਿੱਚ ਫਰੀਦਕੋਟ ਵਿਖੇ ਆਪ ਦਾ ਯਾਦਗਾਰੀ ਸਥਾਨ ਹੈ, ਜਿਥੇ ਸਾਲਾਨਾ ਉਰਸ ਹਰ ਵਰ੍ਹੇ ਬੜੀ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ।

ਸ਼ੇਖ ਫਰੀਦ ਦੇ ਵੱਡੇ-ਵਡੇਰੇ ਕਦੀ ਕਾਬਲ ਦੇ ਬਾਦਸ਼ਾਹ ਰਹੇ ਸਨ ਪਰ ਚੰਗੇਜ਼ ਖਾਨ ਦੇ ਹਮਲਿਆਂ ਨੇ ਇਹ ਪਰਿਵਾਰ ਉਜਾੜ ਦਿੱਤਾ। ਬਾਬਾ ਫਰੀਦ ਦੇ ਪੜਦਾਦਾ ਕਾਬੁਲ ਦੀ ਜੰਗ ਵਿੱਚ ਸ਼ਹੀਦ ਹੋ ਗਏ ਤਾਂ ਦਾਦਾ ਜੀ ਪਰਿਵਾਰ ਸਮੇਤ ਪੰਜਾਬ ਆ ਗਏ ਅਤੇ ਕਸੂਰ ਆ ਕੇ ਮੁਕਾਮ ਕੀਤਾ। ਕਸੂਰ ਦਾ ਕਾਜ਼ੀ ਇਸ ਪਰਿਵਾਰ ਦਾ ਮਿੱਤਰ ਸੀ ਅਤੇ ਉਸ ਨੇ ਇਸ ਖਾਨਦਾਨ ਦੇ ਕਸੂਰ ਪੁੱਜਣ ਉੱਤੇ ਬਹੁਤ ਟਹਿਲ-ਸੇਵਾ ਤਾਂ ਕੀਤੀ ਹੀ, ਨਾਲ ਹੀ ਬਾਦਸ਼ਾਹ ਨੂੰ ਵੀ ਜਾਣਕਾਰੀ ਦੇ ਦਿੱਤੀ। ਬਾਦਸ਼ਾਹ ਨੇ ਇਨ੍ਹਾਂ ਨੂੰ ਖੋਤਵਾਲ ਨਾਮ ਦਾ ਪਿੰਡ ਦੇ ਦਿੱਤਾ, ਜਿਥੇ ਇਨ੍ਹਾਂ ਨੇ ਪੱਕਾ ਟਿਕਾਣਾ ਬਣਾ ਲਿਆ। ਇਹ ਪਿੰਡ ਮੁਲਤਾਨ ਦੇ ਲਾਗੇ ਸੀ। ਫਰੀਦ ਜੀ ਦੀ ਮਾਤਾ ਦਾ ਖਾਨਦਾਨ ਹਜ਼ਰਤ ਅਲੀ ਦੇ ਪਰਿਵਾਰ ਨਾਲ ਜਾ ਜੁੜਦਾ ਹੈ।

ਸ਼ੇਖ ਫਰੀਦ ਜੀ ਗੰਭੀਰ ਵਿਦਿਆਰਥੀ ਸਨ ਤੇ ਬਚਪਨ ਵਿੱਚ ਹੀ ਆਪ ਨੇ ਕੁਰਾਨ ਜ਼ਬਾਨੀ ਯਾਦ ਕਰ ਲਿਆ ਸੀ। ਸੋਲਾਂ ਸਾਲ ਦੀ ਉਮਰ ਵਿੱਚ ਆਪ ਨੇ ਮੱਕੇ ਦਾ ਹੱਜ ਕੀਤਾ। ਬਚਪਨ ਵਿੱਚ ਆਪ ਇਕ ਦਿਨ ਜਦੋਂ ਬੱਚਿਆਂ ਨਾਲ ਖੇਡ ਰਹੇ ਸਨ ਤਾਂ ਕੋਈ ਫ਼ਕੀਰ ਉਧਰੋਂ ਲੰਘਿਆ। ਬਾਲਕ ਫ਼ਰੀਦ ਨੇ ਉਸ ਨੂੰ ਸਤਿਕਾਰ ਨਾਲ ਸਲਾਮ ਕਹੀ, ਜਦੋਂ ਕਿ ਬਾਕੀ ਬੱਚਿਆਂ ਨੇ ਉਧਰ ਕੋਈ ਧਿਆਨ ਨਾ ਦਿੱਤਾ। ਫ਼ਕੀਰ ਨੇ ਖੁਸ਼ ਹੋ ਕੇ ਆਪਣੇ ਚੋਲੇ ਵਿੱਚ ਹੱਥ ਪਾਇਆ ਅਤੇ ਇਕ ਅਨਾਰ ਬਾਲਕ ਫਰੀਦ ਨੂੰ ਦਿੱਤਾ। ਫਰੀਦ ਜੀ ਨੇ ਉਸ ਅਨਾਰ ਦਾ ਕੁਝ ਹਿੱਸਾ ਸਾਥੀਆਂ ਵਿੱਚ ਵੰਡ ਦਿੱਤਾ ਅਤੇ ਬਾਕੀ ਦਾ ਘਰ ਲੈ ਗਏ। ਰਮਜ਼ਾਨ ਦੇ ਦਿਨ ਸਨ। ਮਾਤਾ ਨੇ ਕਿਹਾ, ਠੀਕ ਹੈ, ਅੱਜ ਦਾ ਰੋਜ਼ਾ ਇਸ ਫਕੀਰੀ ਸੁਗਾਤ ਨਾਲ ਖੋਲ੍ਹਾਂਗੇ! ਸ਼ਾਮ ਹੋਈ। ਰੋਜ਼ਾ ਖੋਲ੍ਹਣ ਦਾ ਵਕਤ ਆਇਆ ਤਾਂ ਫਰੀਦ ਜੀ ਨੇ ਅਨਾਰ ਦੇ ਦਾਣੇ ਪਰਿਵਾਰ ਦੇ ਜੀਆਂ ਵਿੱਚ ਵੰਡ ਦਿੱਤੇ। ਉਸ ਵਾਸਤੇ ਕੇਵਲ ਇਕ ਦਾਣਾ ਬਾਕੀ ਬਚਿਆ। ਰੱਬ ਦਾ ਨਾਮ ਲੈ ਕੇ ਫਰੀਦ ਜੀ ਨੇ ਉਹ ਦਾਣਾ ਮੂੰਹ ਵਿੱਚ ਪਾਇਆ ਤਾਂ ਉਨ੍ਹਾਂ ਨੂੰ ਅਨੋਖੇ ਰਸ ਦਾ ਅਨੁਭਵ ਹੋਇਆ। ਉਹ ਆਨੰਦ ਦੀ ਅਵਸਥਾ ਵਿੱਚ ਆ ਗਏ। ਮਨ ਵਿੱਚ ਖਿਆਲ ਆਇਆ ਕਿ ਇਕ ਦਾਣੇ ਨੇ ਏਨਾ ਸਰੂਰ ਦਿੱਤਾ ਹੈ, ਜੇ ਕਿਤੇ ਸਾਰਾ ਅਨਾਰ ਖਾ ਲੈਂਦਾ ਤਾਂ ਕੀ ਅਵਸਥਾ ਹੁੰਦੀ! ਫ਼ਕੀਰ ਪਾਸ ਆਪਣੇ ਮਨ ਦਾ ਸ਼ੰਕਾ ਦੂਰ ਕਰਨ ਲਈ ਚਲੇ ਗਏ ਤੇ ਪੁੱਛਿਆ ਕਿ ਕੀ ਇਹ ਦਾਣੇ ਵੰਡ ਕੇ ਮੈਂ ਗਲਤੀ ਤਾਂ ਨਹੀਂ ਕੀਤੀ ਜੁ ਪੂਰਨ ਬਖਸ਼ਿਸ਼ ਤੋਂ ਵੰਚਿਤ ਰਹਿ ਗਿਆ ਹੋਵਾਂ! ਦਰਵੇਸ਼ ਨੇ ਉੱਤਰ ਦਿੱਤਾ:

"ਪੁੱਤਰ, ਇਸ ਜਹਾਨ ਵਿੱਚ ਭਾਵੇਂ ਲੱਖਾਂ ਰੁੱਤਾਂ ਆਈਆਂ ਪਰ ਕੋਈ ਕੋਈ ਰੁੱਤ ਹੀ ਨਸੀਬਾਂ ਵਾਲੀ ਹੁੰਦੀ ਹੈ। ਹਰ ਰੁੱਤ ਵਿੱਚ ਲੱਖਾਂ ਫਲ ਲੱਗਦੇ ਹਨ ਪਰ ਕੋਈ ਕੋਈ ਫਲ ਕਰਮਾਂ ਵਾਲਾ ਹੁੰਦਾ ਹੈ। ਅਨਾਰ ਵਿੱਚ ਸੈਂਕੜੇ ਦਾਣੇ ਹਨ ਪਰ ਰੱਬ ਵੱਲੋਂ ਚੁਣ ਕੇ ਭੇਜੀ ਸੁਗਾਤ ਕਿਸੇ ਇਕ ਦਾਣੇ ਵਿੱਚ ਹੁੰਦੀ ਹੈ ਤੇ ਉਹੀ ਦਾਣਾ ਤੇਰੇ ਨਸੀਬਾਂ ਵਿੱਚ ਲਿਖਿਆ ਹੋਇਆ ਸੀ। ਤੂੰ ਵੱਡੇ ਕਰਮਾਂ ਵਾਲਾ ਹੈਂ।"

ਸ਼ੇਖ ਫਰੀਦ ਜੀ ਨੇ ਆਪਣਾ ਮੁਰਸ਼ਦ ਸਾਈਂ ਬਖਤਿਆਰ ਕਾਕੀ ਨੂੰ ਧਾਰ ਲਿਆ

ਸੀ ਤੇ ਉਨ੍ਹਾਂ ਪਾਸ ਦਿੱਲੀ ਚਲੇ ਗਏ।

ਮੁਰਸ਼ਦ ਦੀ ਨਿਗਰਾਨੀ ਵਿੱਚ ਕਠਨ ਤਪੱਸਿਆ ਕੀਤੀ। ਸਾਈਂ ਜੀ ਆਪ ਦੀ ਲਿਆਕਤ ਅਤੇ ਤਿਆਗ ਉੱਤੇ ਬਹੁਤ ਪ੍ਰਸੰਨ ਸਨ ਤੇ ਆਖਰ ਉਨ੍ਹਾਂ ਨੇ ਫਰੀਦ ਜੀ ਨੂੰ ਫਕੀਰੀ ਦਾ ਚੋਲਾ ਬਖਸ਼ ਦਿੱਤਾ। ਲੋਕ ਵੱਡੀ ਗਿਣਤੀ ਵਿੱਚ ਆਪ ਜੀ ਪਾਸ ਆਉਣ ਲੱਗੇ ਤੇ ਮੁਰਾਦਾਂ ਮੰਗਣ ਲੱਗੇ। ਸ਼ੇਖ ਫਰੀਦ ਇਕਾਂਤ-ਪਸੰਦ ਸਨ ਤੇ ਉਹ ਭੀੜਾਂ ਤੋਂ ਬਚਣਾ ਚਾਹੁੰਦੇ ਸਨ। ਮੁਰਸ਼ਦ ਦੀ ਇਜਾਜ਼ਤ ਲੈ ਕੇ ਹਾਂਸੀ ਚਲੇ ਗਏ ਤੇ ਉਥੇ ਬੰਦਗੀ ਕਰਨ ਲੱਗੇ ਪਰ ਖੁਸ਼ਬੂ ਕਦੋਂ ਛੁਪੀ ਰਹਿੰਦੀ ਹੈ! ਇਥੇ ਲੋਕਾਂ ਦਾ'ਤਾਂਤਾ ਬੱਝ ਗਿਆ। ਇਥੋਂ ਚੱਲ ਕੇ ਆਪ ਪਾਕਪਟਨ ਚਲੇ ਗਏ ਤੇ ਇਥੇ ਲੰਮਾ ਸਮਾਂ ਟਿਕੇ, ਕਿਉਂਕਿ ਇਹ ਥਾਂ ਉਨ੍ਹਾਂ ਨੂੰ ਪਸੰਦ ਆ ਗਿਆ ਸੀ। ਪਸੰਦ ਆਉਣ ਦਾ ਕਾਰਨ ਇਹ ਸੀ ਕਿ ਇਥੋਂ ਦੇ ਲੋਕ ਬੜੇ ਅੱਖੜ ਤੇ ਰੁੱਖੇ ਸੁਭਾਅ ਦੇ ਸਨ। ਉਨ੍ਹਾਂ ਦਾ ਪੀਰਾਂ ਅਤੇ ਫ਼ਕੀਰਾਂ ਵਿੱਚ ਕੋਈ ਯਕੀਨ ਨਹੀਂ ਸੀ ਤੇ ਉਹ ਸਾਧੂਆਂ ਦੀ ਪਰਵਾਹ ਨਹੀਂ ਕਰਦੇ ਸਨ। ਫਰੀਦ ਜੀ ਨੂੰ ਇਹ ਆਲਾ-ਦੁਆਲਾ ਬੜਾ ਚੰਗਾ ਲੱਗਾ ਕਿਉਂਕਿ ਉਹਨਾਂ ਨੂੰ ਇਕਾਂਤ ਮਿਲ ਗਈ। ਇਸ ਥਾਂ ਉਨ੍ਹਾਂ ਨੇ ਫਾਕੇ ਕੱਟੇ ਅਤੇ ਹਠ-ਸਾਧਨਾ ਕੀਤੀ। ਇਸ ਥਾਂ ਉਨ੍ਹਾਂ ਦੇ ਤਪ ਨਾਲ ਸਬੰਧਤ ਬੜੀਆਂ ਸਾਖੀਆਂ ਪ੍ਰਚਲਤ ਹਨ।

ਚਿਸ਼ਤੀਆਂ ਵਿੱਚ ਜਿਵੇਂ ਕਿ ਦੱਸਿਆ ਜਾ ਚੁੱਕਾ ਹੈ, ਸੰਗੀਤ ਦੀ ਪਰੰਪਰਾ ਪਰਵਾਣਤ ਸੀ। ਬਾਬਾ ਫਰੀਦ ਜੀ ਸ਼ਬਦ ਗਾਇਨ ਕਰਦੇ ਤਾਂ ਸੰਗਤ ਜੁੜ ਬੈਠਦੀ। ਹੌਲੀ-ਹੌਲੀ ਫਿਰ ਵੱਡੀਆਂ ਮਹਿਫਲਾਂ ਜੁੜਨ ਲੱਗੀਆਂ ਤਾਂ ਪਾਕਪਟਨ ਦਾ ਕਾਜ਼ੀ ਸ਼ਹਾਬੁਦੀਨ ਈਰਖਾ ਵਸ ਆਪ ਦੇ ਵਿਰੁੱਧ ਹੋ ਗਿਆ ਤੇ ਲੋਕਾਂ ਨੂੰ ਇਸ ਕੁਫਰ ਵਿਰੁੱਧ ਉਕਸਾਉਣ ਲੱਗਾ। ਲੋਕਾਂ 'ਤੇ ਇਸ ਦਾ ਕੋਈ ਅਸਰ ਨਾ ਹੋਇਆ ਤਾਂ ਬਾਦਸ਼ਾਹ ਪਾਸ ਸ਼ਿਕਾਇਤ ਕੀਤੀ। ਬਜਾਇ ਇਸ ਦੇ ਕਿ ਬਾਦਸ਼ਾਹ ਫਰੀਦ ਜੀ ਪਾਸ ਸੰਗੀਤ ਬੰਦ ਕਰਨ ਦਾ ਸੁਨੇਹਾ ਭੇਜਦਾ, ਉਸ ਨੇ ਕਾਜ਼ੀ ਨੂੰ ਡਾਂਟਿਆ ਅਤੇ ਕਿਹਾ, "ਅੱਗੋਂ ਤੋਂ ਅਜਿਹੀ ਚੁਗਲੀ ਨਾ ਕਰੀਂ!" ਇਕ ਵਾਰ ਕਾਜ਼ੀ ਨੇ ਆਪ ਦੇ ਪਰਿਵਾਰ ਦੇ ਜੀਆਂ ਦੀ ਬੇਇਜ਼ਤੀ ਵੀ ਕੀਤੀ। ਰੱਬ ਦੀ ਕਰਨੀ, ਕਾਜ਼ੀ ਦੇ ਪੇਟ ਵਿਚ ਐਸਾ ਦਰਦ ਉਠਿਆ ਕਿ ਉਹ ਚਲਾਣਾ ਹੀ ਕਰ ਗਿਆ। ਸਭ ਨੇ ਇਹੋ ਸਮਝਿਆ ਕਿ ਉਸ ਨੂੰ ਬਦ ਦੁਆ ਲੱਗੀ ਹੈ।

ਸ਼ੇਖ ਫਰੀਦ ਜੀ ਦੀ ਫ਼ਾਰਸੀ, ਅਰਬੀ ਅਤੇ ਪੰਜਾਬੀ ਵਿੱਚ ਕਾਫੀ ਰਚਨਾ ਮਿਲਦੀ ਹੈ। ਫ਼ਾਰਸੀ ਵਿੱਚ ਇਸਰਾਰ-ਉਲ-ਔਲੀਆ ਅਤੇ ਰਾਹਤ-ਉਲ-ਕਲੂਬ ਬੜੀਆਂ ਹਰਮਨ ਪਿਆਰੀਆਂ ਕਿਤਾਬਾਂ ਹਨ। ਪੰਜਾਬੀ ਵਿੱਚ ਆਪ ਦੀ ਪਰਮਾਣੀਕ ਰਚਨਾ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹੀ ਪ੍ਰਾਪਤ ਹੁੰਦੀ ਹੈ। ਦੋ ਸ਼ਬਦ ਆਸਾ ਰਾਗ ਵਿੱਚ ਅਤੇ ਦੋ ਸੂਹੀ ਰਾਗ ਵਿੱਚ ਹਨ ਅਤੇ ੧੧੨ ਸਲੋਕ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਤੋਂ ਪਹਿਲਾਂ ਦੀ ਕੋਈ ਹੋਰ ਪੁਰਾਣੀ ਲਿਖਤ ਸ਼ੇਖ ਫਰੀਦ ਦੇ ਸ਼ਬਦਾਂ ਅਤੇ ਸਲੋਕਾਂ ਦੀ ਨਹੀਂ ਮਿਲਦੀ। ਗੁਰੂ ਨਾਨਕ ਦੇਵ ਜੀ ਉਨ੍ਹਾਂ ਦੀ

ਬਾਣੀ ਦਾ ਬੜਾ ਸਤਿਕਾਰ ਕਰਦੇ ਸਨ ਤੇ ਗੁਰੂ ਅਰਜਨ ਦੇਵ ਜੀ ਨੇ ਤਾਂ ਬਾਣੀ ਨੂੰ ਆਦਰ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਹੀ ਕਰ ਲਿਆ। ਅੱਜ ਅਸੀਂ ਗੁਰੂਆਂ ਦੀ ਬਾਣੀ ਅਤੇ ਸ਼ੇਖ ਫਰੀਦ ਦੀ ਬਾਣੀ ਵਿੱਚ ਕੋਈ ਫਰਕ ਦੱਸਣ ਦੀ ਕਲਪਨਾ ਵੀ ਨਹੀਂ ਕਰ ਸਕਦੇ। ਉਨ੍ਹਾਂ ਦੀ ਬਾਣੀ ਸਾਡੀ ਬੋਲਚਾਲ ਦੀ ਭਾਸ਼ਾ ਦੇ ਐਨੀ ਨੇੜੇ ਹੈ ਕਿ ਨਾ ਕੇਵਲ ਸੁਖਾਲੇ ਸਮਝ ਹੀ ਆਉਂਦੀ ਹੈ ਸਗੋਂ ਆਨੰਦਿਤ ਵੀ ਕਰਦੀ ਹੈ :

੧੨੬੬ ਈਸਵੀ ਵਿੱਚ ਇਸ ਮਹਾਨ ਦਰਵੇਸ਼ ਦਾ ਅਕਾਲ ਚਲਾਣਾ ਹੋਇਆ। ਇਸ ਸਮੇਂ ਆਪ ਦੀ ਉਮਰ ੯੬ ਸਾਲ ਦੀ ਸੀ। ਆਓ ਫਰੀਦ ਜੀ ਦੇ ਇਨ੍ਹਾਂ ਬਚਨਾਂ ਨੂੰ ਉਚਾਰ ਕੇ ਉਨ੍ਹਾਂ ਦੀ ਮਹਾਨ ਪ੍ਰਤਿਭਾ ਨੂੰ ਨਤ ਮਸਤਕ ਹੋਈਏ !

*ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥*
*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥*
*ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥*
*ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥੧॥ ਰਹਾਉ ॥*
*ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥*
*ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥*
*ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥*
*ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥੩॥*
*ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥*
*ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥*

(ਪੰਨਾ ੪੮੮)

✡ ✡ ✡

# ਫਰੀਦ ਬਾਣੀ : ਜੀਵਨ-ਜਾਚ

ਸ਼ੇਖ ਫਰੀਦ ਜੀ ਵਾਹਿਗੁਰੂ ਦੇ ਦਰ 'ਤੇ ਪੁੱਜੇ ਹੋਏ ਦਰਵੇਸ਼ ਸਨ। ਉਹਨਾਂ ਦੀਆਂ ਉੱਚੀਆਂ ਆਤਮਿਕ ਉਡਾਰੀਆਂ ਨੇ ਨਾ ਕੇਵਲ ਬਹੁਤ ਸਾਰੇ ਮੁਸਲਮਾਨਾਂ ਨੂੰ ਹੀ ਮੁਰੀਦ ਬਣਾਇਆ ਬਲਕਿ ਅਣਗਿਣਤ ਹਿੰਦੂਆਂ ਨੇ ਵੀ ਉਨ੍ਹਾਂ ਦੇ ਅਮਰ ਉਪਦੇਸ਼ ਤੋਂ ਜੀਵਨ-ਜਾਚ ਸਿੱਖੀ। ਉਹਨਾਂ ਦੀ ਬਾਣੀ ਵਿਚਲੇ ਸਿਧਾਂਤ ਗੁਰਮਤਿ ਦੇ ਅਨੁਕੂਲ ਹਨ ਅਤੇ ਇਸੇ ਕਾਰਨ ਕਰਕੇ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਢੁੱਕਵਾਂ ਸਥਾਨ ਦਿੱਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਉਹਨਾਂ ਦੇ ੪ ਸ਼ਬਦ ਅਤੇ ੧੧੨ ਸਲੋਕ ਹਨ। ਉਹਨਾਂ ਦੀ ਬਾਣੀ ਠੇਠ ਪੰਜਾਬੀ ਵਿਚ ਮਾਖਿਓਂ ਮਿੱਠੀ ਹੈ ਅਤੇ ਇਸ ਮਿਠਾਸ ਕਾਰਨ ਹੀ ਉਹਨਾਂ ਨੂੰ ਸ਼ਕਰਗੰਜ ਦੇ ਨਾਮ ਨਾਲ ਵੀ ਯਾਦ ਕੀਤਾ ਜਾਂਦਾ ਹੈ।

ਆਪਣੀ ਬਾਣੀ ਵਿੱਚ ਉਹਨਾਂ ਨੇ ਸੁਚੱਜੇ ਮਨੁੱਖੀ ਜੀਵਨ ਲਈ ਲਗਪਗ ਸਾਰੇ ਪੱਖਾਂ 'ਤੇ ਵਿਚਾਰ ਕੀਤੀ ਹੈ ਜਿਨ੍ਹਾਂ ਵਿਚੋਂ ਕੁਝ ਕੁ ਦਾ ਜ਼ਿਕਰ ਸੰਖੇਪ ਰੂਪ ਵਿੱਚ ਹੇਠ ਲਿਖੇ ਅਨੁਸਾਰ ਕੀਤਾ ਜਾਂਦਾ ਹੈ—

### ੧. ਪ੍ਰਭੂ ਦੀ ਯਾਦ ਜਾਂ ਸਿਮਰਨ

ਪ੍ਰਭੂ ਦੀ ਯਾਦ ਜਾਂ ਸਿਮਰਨ ਕਰਨਾ ਹਰ ਮਨੁੱਖ ਮਾਤ੍ਰ ਲਈ ਸਰਵ-ਸਰੇਸ਼ਟ ਕੰਮ ਹੈ, ਕਿਉਂਕਿ ਇਸ ਤੋਂ ਬਿਨਾਂ ਮਨੁੱਖਾ ਜੀਵਨ ਦਾ ਮਨੋਰਥ ਪੂਰਾ ਨਹੀਂ ਹੋ ਸਕਦਾ। ਸੋ ਬਾਬਾ ਫਰੀਦ ਜੀ ਪ੍ਰਭੂ-ਸ਼ਰਨ 'ਚ ਆ ਕੇ ਖੁਦ ਬੰਦਗੀ ਦੀ ਖੈਰ ਮੰਗਦੇ ਹਨ:

*ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥*
*ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥* (ਪੰਨਾ ੪੮੮)

ਆਪ ਅੰਮ੍ਰਿਤ ਵੇਲੇ ਉਠ, ਮੂੰਹ-ਹੱਥ ਧੋ ਸਾਵਧਾਨ ਹੋ ਕੇ ਪ੍ਰਭੂ ਨਾਲ ਜੁੜਨ ਲਈ ਤਾਕੀਦ ਕਰਦੇ ਹਨ। ਉਹਨਾਂ ਅਨੁਸਾਰ ਜੋ ਸਿਰ ਆਪਣੇ ਮਾਲਕ ਅੱਗੇ ਨਹੀਂ ਨਿਵਦਾ, ਕੱਟ ਕੇ ਉਤਾਰ ਦੇਣਾ ਹੀ ਚੰਗਾ ਹੈ :

*ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥*
*ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥* (ਪੰਨਾ ੧੩੮੧)

ਜੋ ਸਿਰ ਆਪਣੇ ਮਾਲਕ ਅੱਗੇ ਨਹੀਂ ਨਿਵਦਾ, ਉਸ ਨੂੰ ਕੀ ਕਰਨਾ ਹੋਇਆ ? ਭਾਵ ਉਹ ਵਿਅਰਥ ਹੈ। ਅਜਿਹੇ ਸਿਰ ਨੂੰ ਤਾਂ ਤੌੜੀ ਹੇਠ ਬਾਲਣ ਦੀ ਥਾਂ 'ਤੇ ਜਲਾ ਦੇਣਾ ਚਾਹੀਦਾ ਹੈ। ਆਪ ਫੁਰਮਾਉਂਦੇ ਹਨ :

ਜੋ ਸਿਰੁ-ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥
ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥ (ਪੰਨਾ ੧੩੮੧)

ਫਰੀਦ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ ਪ੍ਰਭੂ ਦਾ ਨਾਮ ਵਿਸਾਰਿਆ ਹੈ, ਉਹਨਾਂ ਦੇ ਮੂੰਹ ਡਰਾਉਣੇ ਹਨ ਅਤੇ ਅਜਿਹੇ ਜੀਵਾਂ ਨੂੰ ਇਸ ਲੋਕ ਵਿੱਚ ਦੁੱਖ ਭੋਗਣੇ ਪੈਂਦੇ ਹਨ ਅਤੇ ਪ੍ਰਲੋਕ ਵਿੱਚ ਕੋਈ ਥਾਂ ਨਸੀਬ ਨਹੀਂ ਹੁੰਦੀ :

ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥
ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ ॥
(ਪੰਨਾ ੧੩੮੩)

ਸਿਮਰਨਹੀਨ ਮਨੁੱਖ ਜੀਉਂਦੇ ਹੀ ਮੋਇਆਂ ਵਰਗੇ ਹਨ, ਕਿਉਂਕਿ ਉਹਨਾਂ ਨੇ ਪ੍ਰਭੂ ਨੂੰ ਭੁਲਾਇਆ ਹੋਇਆ ਹੈ :

ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥
(ਪੰਨਾ ੧੩੮੩)

## ੨. ਸਿਮਰਨ ਕਿਹੜੀ ਉਮਰੇ ?

ਆਮ ਤੌਰ 'ਤੇ ਬੁਢਾਪੇ ਨੂੰ ਹੀ ਰੱਬ ਰੱਬ ਕਰਨ ਦਾ ਸਮਾਂ ਮੰਨਿਆ ਜਾਂਦਾ ਹੈ ਕਿਉਂਕਿ ਜਵਾਨੀ ਵੇਲੇ ਤਾਂ ਮਨੁੱਖੀ-ਮਨ ਦੁਨਿਆਵੀ ਰੰਗ-ਤਮਾਸ਼ਿਆਂ ਤੇ ਹੋਰ ਰਸਾਂ-ਕਸਾਂ ਵਿੱਚ ਹੀ ਲੱਗਾ ਰਹਿੰਦਾ ਹੈ, ਪਰੰਤੂ ਫਰੀਦ ਜੀ ਅਨੁਸਾਰ ਸਿਮਰਨ ਕਰਨ ਦਾ ਸਮਾਂ ਉਹੋ ਹੀ ਹੈ, ਜਦ ਬੰਦੇ ਦੇ ਨੈਣ-ਪਰਾਣ ਅਥਵਾ ਸਰੀਰ ਨਵਾਂ ਨਰੋਆ ਹੈ। ਜਵਾਨੀ ਵੇਲੇ ਦੀਆਂ ਪੱਕੀਆਂ ਹੋਈਆਂ ਆਦਤਾਂ ਬੁਢੇਪੇ ਵਿੱਚ ਕੋਈ ਵਿਰਲਾ ਸੂਰਮਾ ਹੀ ਛੱਡ ਸਕਦਾ ਹੈ। ਬੁਢਾਪੇ ਵੇਲੇ ਤਾਂ ਸਰੀਰ ਇੰਨਾ ਕਮਜ਼ੋਰ ਹੋ ਜਾਂਦਾ ਹੈ ਕਿ ਕੋਈ ਵਿਰਲਾ ਭਾਗਾਂ ਵਾਲਾ ਹੀ ਪ੍ਰਭੂ-ਪਿਆਰ ਵਿੱਚ ਜੁੜ ਸਕਦਾ ਹੈ :

੧. ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥
ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥ (ਪੰਨਾ ੧੩੭੮)
੨. ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥
ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥ (ਪੰਨਾ ੧੩੭੮)
੩. ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥
ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥ (ਪੰਨਾ ੧੩੭੮)

ਧਉਲੀ ਸਮੇਂ ਸਿਮਰਨਾ ਕਿਉਂ ਔਖਾ ਹੈ ? ਇਸ ਪ੍ਰਥਾਇ ਫਰੀਦ ਜੀ ਫੁਰਮਾਉਂਦੇ ਹਨ ਕਿ ਇਸ ਉਮਰੇ ਦੰਦ, ਪੈਰ, ਅੱਖਾਂ, ਕੰਨ ਆਦਿ ਸਰੀਰਕ ਅੰਗ ਜਵਾਬ ਦੇ ਜਾਂਦੇ ਹਨ। ਸੋ ਅਜਿਹੇ ਜਰਜਰੇ ਸਰੀਰ ਰਾਹੀਂ ਰੱਬੀ-ਯਾਦ ਔਖੀ ਹੋ ਜਾਂਦੀ ਹੈ :

੧. ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥
ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥ (ਪੰਨਾ ੧੩੮੧)

੨. *ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥*
*ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥* (ਪੰਨਾ ੧੩੭੮)

ਜਵਾਨੀ ਵੇਲੇ ਤਾਂ ਬੰਦਾ ਪਹਾੜਾਂ ਦੀਆਂ ਉਚਿਆਈਆਂ ਨੂੰ ਵੀ ਕੁਝ ਨਹੀਂ ਸਮਝਦਾ ਪਰ ਬੁਢਾਪੇ ਵੇਲੇ ਨੇੜੇ ਪਿਆ ਹੋਇਆ ਕੂਜਾ ਵੀ ਸੌ ਕੋਹਾਂ 'ਤੇ ਜਾਪਦਾ ਹੈ ਅਥਵਾ ਸਰੀਰ ਥੱਕ ਹਾਰ ਜਾਂਦਾ ਹੈ, ਸੋ ਭਗਤੀ ਦਾ ਸਹੀ ਸਮਾਂ ਜਵਾਨੀ ਹੀ ਹੈ। ਵੇਲਾ ਵਿਹਾਉਣ 'ਤੇ ਪਿੱਛੇ ਕੇਵਲ ਪਛਤਾਵਾ ਹੀ ਰਹਿ ਜਾਂਦਾ ਹੈ :

*ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥*
*ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥* (ਪੰਨਾ ੧੩੭੯)

**੩. ਹੱਕ-ਹਲਾਲ ਦੀ ਕਮਾਈ**

ਸ਼ੇਖ ਫਰੀਦ ਜੀ ਹੱਕ-ਹਲਾਲ ਦੀ ਕਮਾਈ ਕਰਨ ਲਈ ਪ੍ਰੇਰਨਾ ਦੇਂਦੇ ਹਨ ਅਤੇ ਫੁਰਮਾਉਂਦੇ ਹਨ ਕਿ ਦਸਾਂ-ਨਹੁੰਆਂ ਦੀ ਕਿਰਤ ਰਾਹੀਂ ਕਮਾਈ ਹੋਈ ਸਾਦਾ ਰੁੱਖੀ-ਮਿੱਸੀ ਰੋਟੀ, ਹਰਾਮ ਦੀ ਕਮਾਈ ਦੇ ਸਵਾਦੀ ਖਾਣਿਆਂ ਨਾਲੋਂ ਕਿਤੇ ਚੰਗੀ ਹੈ, ਕਿਉਂਕਿ ਦੂਜਿਆਂ ਦਾ ਹੱਕ ਮਾਰ ਟੇਢੇ ਢੰਗਾਂ ਨਾਲ ਕੀਤੀ ਹੋਈ ਕਮਾਈ ਅੰਤ ਵਿੱਚ ਦੁੱਖ ਹੀ ਦੇਂਦੀ ਹੈ :

*ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥*
*ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥* (ਪੰਨਾ ੧੩੭੯)
*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥*
*ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥* (ਪੰਨਾ ੧੩੭੯)

**੪. ਵੰਡ ਛਕਣਾ :-**

ਫਰੀਦ ਜੀ ਮਨੁੱਖ ਨੂੰ ਵੰਡ ਛਕਣ ਲਈ ਉਪਦੇਸ਼ ਕਰਦੇ ਹੋਏ ਫੁਰਮਾਉਂਦੇ ਹਨ ਕਿ ਜੇ ਹੁੰਦਿਆਂ-ਸੁੰਦਿਆਂ ਵੀ ਮੈਂ ਆਪਣੇ ਸੱਜਣਾਂ-ਮਿੱਤਰਾਂ ਤੋਂ ਧਨ-ਪਦਾਰਥ ਲੁਕਾ ਕੇ ਰੱਖਾਂ ਤਾਂ ਮੇਰਾ ਸਰੀਰ ਇਵੇਂ ਸੜਦਾ ਹੈ, ਜਿਵੇਂ ਭਖਦੇ ਹੋਏ ਕੋਲਿਆਂ 'ਤੇ ਮਜੀਠ :

*ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥*
*ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥* (ਪੰਨਾ ੧੩੭੯)

ਆਪ ਨੇ ਤਾਂ ਇਥੋਂ ਤੱਕ ਵੀ ਕਿਹਾ ਹੈ ਕਿ ਜਦੋਂ ਕੋਲ ਦੇਣ ਜੋਗਾ ਕੁਝ ਵੀ ਨਾ ਹੋਵੇ ਤਾਂ ਆਪਣੇ ਹਿੱਸੇ ਵਿਚੋਂ ਵੰਡ ਦੇਵੇ :

*ਅਣਹੋਂਦੇ ਆਪੁ ਵੰਡਾਏ ॥* (ਪੰਨਾ ੧੩੭੪)

**੫. ਆਪਣੇ ਪੈਰਾਂ 'ਤੇ ਖਲੋਣਾ :-**

ਪਰਾਈ ਆਸ 'ਤੇ ਜੀਵਨ ਨੂੰ ਫਰੀਦ ਜੀ ਧ੍ਰਿਗ ਜਾਂ ਫਿਟਕਾਰ ਯੋਗ ਕਹਿੰਦੇ ਹਨ ਅਤੇ ਮਨੁੱਖ ਨੂੰ ਬੇ-ਮੁਥਾਜੀ ਸਿਖਾਉਂਦੇ ਹਨ :-

***ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ ॥*** (ਪੰਨਾ ੧੩੭੯)

ਆਪਣੇ ਮਾਲਕ ਅੱਗੇ ਬੇ-ਮੁਥਾਜੀ ਲਈ ਅਰਦਾਸ ਕਰਦੇ ਹਨ ਅਤੇ ਪਰਾਈ ਆਸ ਨਾਲੋਂ ਜਿੰਦ ਦੇਣਾ ਹੀ ਚੰਗਾ ਸਮਝਦੇ ਹਨ :

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥ (ਪੰਨਾ ੧੩੮੦)

**੬. ਦੂਜਿਆਂ ਦੇ ਐਬ ਫੋਲਣੇ ਤੇ ਬਦਲਾ ਲੈਣਾ**

ਮਨੁੱਖ ਨੂੰ ਦੂਜੇ ਦੇ ਐਬ ਫੋਲਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ ਕਿਉਂਕਿ ਜਦ ਉਹ ਇਹ ਕਰਮ ਕਰ ਰਿਹਾ ਹੁੰਦਾ ਹੈ ਤਾਂ ਉਹ ਆਪਣੇ ਆਪ ਨੂੰ ਚੰਗਾ ਤੇ ਦੂਜੇ ਨੂੰ ਮਾੜਾ ਸਮਝਦਾ ਹੈ। ਉਸ ਨੂੰ ਆਪਣੀ ਬੁੱਕਲ ਵਿੱਚ ਵੀ ਵੇਖਣਾ ਚਾਹੀਦਾ ਹੈ ਕਿ ਉਸ ਦੇ ਆਪਣੇ ਕਰਮ ਕਿਹੋ ਜਿਹੇ ਹਨ :

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥ (ਪੰਨਾ ੧੩੭੮)

ਅਗਲੇ ਸਲੋਕ ਵਿੱਚ ਬਾਬਾ ਜੀ ਕਹਿੰਦੇ ਹਨ ਕਿ ਜੋ ਮਨੁੱਖ ਤੈਨੂੰ ਕੋਈ ਦੁੱਖ ਜਾਂ ਕਸ਼ਟ ਦੇ ਰਹੇ ਹਨ ਤਾਂ ਬਦਲੇ ਦੀ ਭਾਵਨਾ ਨਾਲ ਉਨ੍ਹਾਂ ਦੇ ਪੇਸ਼ ਨਾ ਆਵੀਂ ਬਲਕਿ ਉਹਨਾਂ ਦੇ ਪੈਰ ਚੁੰਮ ਕੇ ਸਹਿਜ ਅਵਸਥਾ ਵਿੱਚ ਵਿਚਰਨਾ ਚਾਹੀਦਾ ਹੈ:

੧. ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ ॥
ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ ਚੁੰਮਿ ॥ (ਪੰਨਾ ੧੩੭੮)

੨. ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥ (ਪੰਨਾ ੧੩੮੨)

**੭. ਵਿਖਾਵਾ :-**

ਫਰੀਦ ਜੀ ਅਨੁਸਾਰ ਮਨੁੱਖੀ-ਜੀਵਨ 'ਚ ਵਿਖਾਵੇ ਨੂੰ ਕੋਈ ਥਾਂ ਨਹੀਂ ਹੈ। ਆਲੇ-ਦੁਆਲੇ ਝਾਤ ਮਾਰਿਆਂ ਇੰਜ ਮਹਿਸੂਸ ਹੁੰਦਾ ਹੈ ਜਿਵੇਂ ਕਿ ਵਿਖਾਵਾ ਅਜੋਕੇ ਮਨੁੱਖੀ ਜੀਵਨ ਦਾ ਇਕ ਅੰਗ ਹੀ ਬਣ ਗਿਆ ਹੈ। ਕੀ ਸਾਧ ਤੇ ਕੀ ਦੁਨੀਆਂਦਾਰ ਸਭ ਬਾਹਰੀ ਵਿਖਾਵੇ 'ਚ ਹੀ ਫਸ ਕੇ ਰਹਿ ਗਏ ਹਨ। ਆਪਣੇ ਆਪ ਨੂੰ ਦਰਵੇਸ਼ ਕਹਾਉਣ ਵਾਲੇ ਦਾ ਨਕਸ਼ਾ ਫਰੀਦ ਜੀ ਇਉਂ ਖਿੱਚਦੇ ਹਨ :

ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥ (ਪੰਨਾ ੧੩੮੦)

ਅਰਥਾਤ ਮੋਢੇ 'ਤੇ ਮੁੱਸਲਾ ਹੈ, ਗੱਲ ਵਿੱਚ ਕਫਨੀ ਤੇ ਮੂੰਹ ਵਿੱਚ ਗੁੜ ਹੈ ਭਾਵ ਬਾਹਰੋਂ ਭੇਸ ਤਾਂ ਫਕੀਰੀ ਹੈ ਪਰ ਦਿਲ ਵਿੱਚ ਕੈਂਚੀ ਭਾਵ ਖੋਟ ਹੈ। ਅਜਿਹਾ ਦਰਵੇਸ਼ ਬਾਹਰੋਂ ਤਾਂ ਚਾਨਣ ਦਿੱਸ ਰਿਹਾ ਹੈ ਪਰ ਅੰਦਰੋਂ ਕਾਲੀ ਰਾਤ ਵਾਂਗ ਹੈ। ਅਜਿਹੇ ਦਰਵੇਸ਼ ਤੋਂ ਕਿਸੇ ਦਾ ਕੀ ਸੌਰ ਸਕਦਾ ਹੈ ?

ਦੂਜੇ ਪਾਸੇ ਦੁਨੀਆਦਾਰ ਹੈ ਜੋ ਮਾਇਆ ਦੀ ਦੌੜ ਵਿੱਚ ਹਰ ਜਾਇਜ਼ ਨਾਜਾਇਜ਼ ਢੰਗ ਨਾਲ ਬਾਕੀਆਂ ਨਾਲੋਂ ਅੱਗੇ ਨਿਕਲ ਜਾਣਾ ਲੋਚਦਾ ਹੈ ਅਤੇ ਇਸ ਦੇ ਵਿਖਾਵੇ ਲਈ ਉੱਚੀਆਂ ਉੱਚੀਆਂ ਮਹਿਲ-ਮਾੜੀਆਂ ਉਸਾਰਦਾ ਹੈ ਪਰ ਫਰੀਦ ਜੀ ਸਾਵਧਾਨ ਕਰ ਰਹੇ ਹਨ ਕਿ ਇਹ ਸਭ ਕੁਝ ਕੂੜਾ ਸੌਦਾ ਹੀ ਹੈ :

ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥ (ਪੰਨਾ ੧੩੮੦)

ਜਿਨ੍ਹਾਂ ਲੋਕਾਂ ਦੇ ਧੌਂਸੇ ਵੱਜਦੇ ਹਨ, ਸਿਰ 'ਤੇ ਛਤ੍ਰ ਝੂਲਦੇ ਹਨ ਤੇ ਤੂਤੀਆਂ ਵੱਜਦੀਆਂ ਹਨ ਅਤੇ ਕਈ ਤਰ੍ਹਾਂ ਦੀਆਂ ਵਡਿਆਈਆਂ ਹੋ ਰਹੀਆਂ ਹਨ, ਉਹ ਵੀ ਅੰਤ ਸਮਾਂ ਆਉਣ 'ਤੇ ਮਸਾਣਾਂ ਵਿੱਚ ਯਤੀਮਾਂ ਵਾਂਗ ਦੱਬੇ ਜਾਂਦੇ ਹਨ :

ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥ (ਪੰਨਾ ੧੩੮੦)

### ੮. ਨਿਮਰਤਾ :-

ਸੁੱਚਜੇ ਜੀਵਨ ਦਾ ਇਹ ਇਕ ਹੋਰ ਉੱਘਾ ਗੁਣ ਹੈ, ਜਿਸ ਨੂੰ ਅਪਨਾਉਣ ਲਈ ਉਪਦੇਸ਼ ਕਰਦੇ ਹੋਏ ਫੁਰਮਾਉਂਦੇ ਹਨ ਕਿ ਹੇ ਜੀਵ ! ਜੇ ਤੂੰ ਆਪਣੇ ਪਿਆਰੇ ਮਾਲਕ ਨਾਲ ਮਿਲਣਾ ਲੋਚਦਾ ਹੈਂ ਤਾਂ ਪਹੇ ਦੀ ਦੱਭ ਵਾਂਗ ਨਿਮਰਤਾ ਗ੍ਰਹਿਣ ਕਰ, ਜਿਸ ਦੇ ਇਕ ਬੂਟੇ ਨੂੰ ਲੋਕ ਤੋੜਦੇ ਹਨ ਤੇ ਕਈ ਹੋਰਾਂ ਨੂੰ ਪੈਰਾਂ ਥੱਲੇ ਲਤਾੜ ਦੇਂਦੇ ਹਨ :

ਫਰੀਦਾ ਥੀਉ ਪਵਾਹੀ ਦਭੁ ॥
ਜੇ ਸਾਂਈ ਲੋੜਹਿ ਸਭੁ ॥
ਇਕੁ ਛਿਜਹਿ ਬਿਆ ਲਤਾੜੀਅਹਿ ॥
ਤਾਂ ਸਾਈ ਦੈ ਦਰਿ ਵਾੜੀਅਹਿ ॥ (ਪੰਨਾ ੧੩੭੮)

ਆਪ ਖੁਦ ਪੁੱਗੇ ਹੋਏ ਫਕੀਰ ਹੋਣ ਦੇ ਬਾਵਜੂਦ ਵੀ ਆਪਣੇ ਆਪ ਨੂੰ ਗੁਨਾਹਾਂ ਨਾਲ ਭਰਿਆ ਹੋਇਆ ਦਰਸਾ ਰਹੇ ਹਨ :

ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥ (ਪੰਨਾ ੧੩੮੧)

### ੯. ਪਿਆਰ :-

ਉਹ ਕਿਹੜਾ ਜੀਵ ਹੈ ਜੋ ਆਪਣੇ ਨਾਲ ਪਿਆਰ ਭਰਿਆ ਵਰਤਾਉ ਨਹੀਂ ਚਾਹੁੰਦਾ ? ਪਰ ਪਿਆਰ ਪਿਆਰ ਵਿੱਚ ਫਰਕ ਹੈ। ਇਕ ਸੁਆਰਥ ਰਹਿਤ, ਜੋ ਸੱਚਾ ਹੈ ਅਤੇ ਇਕ ਕਿਸੇ ਲੋਭ ਕਾਰਨ ਹੈ, ਜਿਸ ਨੂੰ ਫਰੀਦ ਜੀ ਕੂੜਾ ਕਹਿ ਰਹੇ ਹਨ। ਫਰੀਦ ਜੀ ਲੋਭ ਅਧੀਨ ਪਿਆਰ ਤੋਂ ਵਰਜਦੇ ਹੋਏ ਫੁਰਮਾਉਂਦੇ ਹਨ ਕਿ ਜਿਵੇਂ ਟੁੱਟੇ ਹੋਏ ਛੱਪਰ ਉੱਤੇ ਮੀਂਹ ਪੈਂਦਿਆਂ ਬਹੁਤਾ ਚਿਰ ਗੁਜਾਰਾ ਨਹੀਂ ਹੋ ਸਕਦਾ, ਇਸੇ ਤਰ੍ਹਾਂ ਕਿਸੇ ਲਾਲਚ ਅਧੀਨ ਪਿਆਰ ਬਹੁਤ ਸਮਾਂ ਨਹੀਂ ਕੱਢ ਸਕਦਾ :

ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥ (ਪੰਨਾ ੧੩੭੮)

ਸੱਚੇ ਪਿਆਰ ਵਾਲਾ ਜੀਵ ਆਪਣੇ ਪਿਆਰੇ ਤੋਂ ਕਦੇ ਵੀ ਮੂੰਹ ਨਹੀਂ ਫੇਰੇਗਾ ਭਾਵੇਂ ਉਸ ਦੇ ਰਾਹ ਵਿੱਚ ਕਿੰਨੀਆਂ ਮੁਸ਼ਕਲਾਂ ਕਿਉਂ ਨਾ ਆਉਂਦੀਆਂ ਹੋਣ :

ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥ (ਪੰਨਾ ੧੩੭੯)

ਆਪ ਫੁਰਮਾਨ ਕਰਦੇ ਹਨ ਕਿ ਪ੍ਰਭੂ-ਪ੍ਰੀਤ ਤੋੜ ਨਿਭਾਉਣ ਲਈ ਜੇਕਰ ਮੇਰੀ ਜਵਾਨੀ ਵੀ ਲੱਗ ਜਾਵੇ ਤਾਂ ਵੀ ਕੋਈ ਡਰ ਨਹੀਂ ਕਿਉਂਕਿ ਪ੍ਰੀਤ ਤੋਂ ਸੱਖਣੇ ਬਹੁਤ ਸਾਰੇ ਜੋਬਨ ਕੁਮਲਾ ਜਾਂਦੇ ਹਨ :

ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥ (ਪੰਨਾ ੧੩੭੯)

**੧੦. ਸਬਰ :-**

ਸਬਰ ਸਫਲ ਜੀਵਨ ਦਾ ਇਕ ਮੁੱਖ ਅੰਗ ਹੈ। ਜੇ ਅੱਜ ਦਾ ਮਨੁੱਖ ਇਸ ਦੀ ਵਰਤੋਂ ਸਿੱਖ ਲਵੇ ਤਾਂ ਬਹੁਤ ਸਾਰੇ ਸੰਸਾਰੀ ਮਸਲੇ ਹੱਲ ਹੋ ਸਕਦੇ ਹਨ ਅਤੇ ਮਨੁੱਖੀ ਜੀਵਨ ਸਹੀ ਅਰਥਾਂ ਵਿੱਚ ਸਫਲਤਾ ਵੱਲ ਪੁਲਾਂਘਾਂ ਪੁੱਟ ਸਕਦਾ ਹੈ। ਫਰੀਦ ਜੀ ਉਪਦੇਸ਼ ਕਰਦੇ ਹੋਏ ਫੁਰਮਾਉਂਦੇ ਹਨ ਕਿ ਜੇ ਸਬਰ ਨੂੰ ਮਨ ਦੀ ਕਮਾਨ ਬਣਾ ਲਈਏ, ਸਬਰ ਹੀ ਕਮਾਨ ਦਾ ਚਿੱਲਾ ਹੋਵੇ ਤੇ ਸਬਰ ਹੀ ਤੀਰ ਹੋਵੇ ਤਾਂ ਇਸ ਤਰ੍ਹਾਂ ਸੋਧਿਆ ਹੋਇਆ ਨਿਸ਼ਾਨਾ ਪ੍ਰਭੂ ਅਜਾਈਂ ਨਹੀਂ ਜਾਣ ਦੇਂਦਾ ਭਾਵ ਜੀਵਨ-ਮਨੋਰਥ ਪੂਰਾ ਹੋ ਜਾਂਦਾ ਹੈ :

ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ ॥
ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥ (ਪੰਨਾ ੧੩੮੪)

ਸਬਰ ਰੱਖਣ ਵਾਲੇ ਬੰਦੇ ਖੁਦਾ ਦੇ ਨੇੜੇ ਹੁੰਦੇ ਹਨ ਕਿਉਂਕਿ ਉਹ ਸਬਰ ਅੰਦਰ ਰਹਿ ਕੇ ਰੱਬੀ-ਨਾਮ ਦੀ ਘਾਲਣਾ ਘਾਲਦੇ ਹਨ :

ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍ ॥
ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥ (ਪੰਨਾ ੧੩੮੪)

ਫਰੀਦ ਜੀ ਸਬਰ ਨੂੰ ਤਾਂ ਜੀਵਨ ਦਾ ਅਸਲ ਨਿਸ਼ਾਨਾ ਦਰਸਾ ਰਹੇ ਹਨ ਅਤੇ ਕਹਿੰਦੇ ਹਨ ਕਿ ਹੇ ਜੀਵ ! ਜੇ ਤੂੰ ਇਸ ਨੂੰ ਮਨ ਕਰਕੇ ਦ੍ਰਿੜ੍ਹ ਕਰ ਲਵੇਂ, ਤਾਂ ਤੂੰ ਦਰਿਆ-ਦਿਲ ਹੋ ਜਾਵੇਂਗਾ ਭਾਵ ਤੰਗਦਿਲੀ ਦੂਰ ਹੋ ਜਾਵੇਗੀ :

ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥
ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥ (ਪੰਨਾ ੧੩੮੪)

**੧੧. ਹਲੀਮੀ ਨਾਲ ਪੇਸ਼ ਆਉਣਾ ਤੇ ਮਿੱਠਾ ਬੋਲਣਾ :-**

ਹਲੀਮੀ, ਦੂਜਿਆਂ ਦੀ ਜ਼ਿਆਦਤੀ ਨੂੰ ਸਹਾਰਨਾ ਅਤੇ ਮਿੱਠਾ ਬੋਲਣਾ ਆਦਿ ਗੁਣਾਂ ਨੂੰ ਧਾਰਨ ਕਰਨ ਲਈ ਉਪਦੇਸ਼ ਦੇਂਦੇ ਹੋਏ ਕਹਿੰਦੇ ਹਨ ਕਿ ਇਹਨਾਂ ਗੁਣਾਂ ਦਾ ਵੇਸ ਕਰ ਕੇ ਜੀਵ-ਇਸਤ੍ਰੀ ਆਪਣੇ ਮਾਲਕ ਨੂੰ ਵਸ ਕਰ ਸਕਦੀ ਹੈ :

੧. ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥ (ਪੰਨਾ ੧੩੮੪)

੨. ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥ (ਪੰਨਾ ੧੩੮੪)

ਫਿੱਕਾ ਬੋਲ ਕੇ ਕਿਸੇ ਦੂਜੇ ਦਾ ਦਿਲ ਦੁਖਾਉਣ ਤੋਂ ਵਰਜਦੇ ਹੋਏ ਫੁਰਮਾਉਂਦੇ ਹਨ :

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥ (ਪੰਨਾ ੧੩੮੪)*

ਸਭਨਾਂ ਜੀਵਾਂ ਦੇ ਮਨ ਮੋਤੀ ਹਨ, ਇਹਨਾਂ ਨੂੰ ਢਾਹੁਣਾ ਕਦਾਚਿਤ ਚੰਗਾ ਨਹੀਂ ਹੈ। ਤੈਨੂੰ ਪ੍ਰਭੂ-ਮਿਲਾਪ ਦੀ ਚਾਹ ਹੈ ਤਾਂ ਕਿਸੇ ਦਾ ਦਿਲ ਨਾ ਢਾਹ :

*ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥ (ਪੰਨਾ ੧੩੮੪)*

ਸੋ, ਉਪਰੋਕਤ ਵਿਚਾਰਾਂ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ, ਕਿ ਬਾਬਾ ਫਰੀਦ ਜੀ ਨੇ ਆਪਣੀ ਮਾਖਿਓਂ ਮਿੱਠੀ ਬਾਣੀ ਰਾਹੀਂ ਮਨੁੱਖੀ-ਜੀਵਨ ਦੇ ਹਰ ਪਹਿਲੂ ਨਾਲ ਸਬੰਧਿਤ ਸੇਧਾਂ ਦਿੱਤੀਆਂ ਹਨ, ਜਿਨ੍ਹਾਂ 'ਤੇ ਅੱਜ ਵੀ ਅਮਲ ਕਰ ਕੇ ਮਨੁੱਖ ਜਾਤੀ ਲੋਕ ਸੁਖੀਏ ਤੇ ਪ੍ਲੋਕ ਸੁਹੇਲੇ ਹੋ ਸਕਦੀ ਹੈ।

✲ ✲ ✲

# ਭਗਤ ਤ੍ਰਿਲੋਚਨ ਜੀ

ਭਗਤੀ ਲਹਿਰ ਦੇ ਇਤਿਹਾਸ ਵਿੱਚ ਭਗਤ ਤ੍ਰਿਲੋਚਨ ਜੀ ਦਾ ਨਾਂ ਬੜਾ ਉੱਚਾ ਹੈ। 'ਤ੍ਰਿਲੋਚਨ' ਸ਼ਬਦ ਦੇ ਅਰਥ ਆਪਣੇ ਆਪ ਵਿੱਚ ਬੜੇ ਡੂੰਘੇ ਹਨ। 'ਤਿੰਨ ਨੇਤਰਾਂ ਵਾਲਾ' ਵਿਅਕਤੀ ਓਹੀ ਹੋ ਸਕਦਾ ਹੈ, ਜਿਸ ਦੇ ਬਾਹਰ ਦਿਸਦੇ ਦੋ ਨੇਤਰਾਂ ਤੋਂ ਇਲਾਵਾ ਤੀਸਰਾ ਨੇਤਰ ਵੀ ਖੁੱਲ੍ਹਾ ਹੋਵੇ। ਤੀਸਰਾ ਨੇਤਰ ਹੈ, ਗਿਆਨ ਅਤੇ ਵਿਦਿਆ ਦਾ। ਜਦੋਂ ਅਸੀਂ ਭਗਤ ਤ੍ਰਿਲੋਚਨ ਜੀ ਦੀ ਬਾਣੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਪਾਠ ਕਰਦੇ ਹਾਂ ਤਾਂ ਸਾਨੂੰ ਭਗਤ ਜੀ ਦੀ ਵਿਦਵਤਾ, ਉਹਨਾਂ ਦੇ ਗਿਆਨ ਅਤੇ ਡੂੰਘੇ ਅਧਿਆਤਮਕ ਅਨੁਭਵ ਦੇ ਝਲਕਾਰੇ ਮਿਲਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤ ਤ੍ਰਿਲੋਚਨ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਕਰ ਕੇ ਸਾਡੇ ਤੱਕ ਪ੍ਰਮਾਣਿਕ ਰੂਪ ਵਿੱਚ ਪਹੁੰਚਾਣ ਦਾ ਪਵਿੱਤਰ ਉਪਕਾਰ ਕੀਤਾ ਹੈ।

ਭਗਤ ਤ੍ਰਿਲੋਚਨ ਜੀ ਦੇ ਰਾਗ ਗੂਜਰੀ ਵਿੱਚ ਦੋ ਸ਼ਬਦ ਅਤੇ ਧਨਾਸਰੀ ਅਤੇ ਸਿਰੀ ਰਾਗ ਵਿੱਚ ਇਕ-ਇਕ ਸ਼ਬਦ ਦਰਜ ਹੈ। ਇਸ ਤਰ੍ਹਾਂ ਆਪ ਜੀ ਦੇ ਕੁੱਲ ਚਾਰ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ।

ਭਗਤ ਤ੍ਰਿਲੋਚਨ ਜੀ ੧੨੬੯ ਈ: ਵਿੱਚ ਬਾਰਸੀ ਜ਼ਿਲ੍ਹਾ ਸ਼ੋਲਾਪੁਰ (ਮਹਾਰਾਸ਼ਟਰ) ਵਿਖੇ ਜਨਮੇ। ਆਪ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ। ਭਗਤ ਨਾਮਦੇਵ ਜੀ ਨਾਲ ਆਪ ਦੇ ਮਿਲਾਪ ਦੀ ਗਵਾਹੀ ਭਗਤ ਨਾਮਦੇਵ ਜੀ ਦੀ ਬਾਣੀ ਵਿੱਚ ਮਿਲਦੀ ਹੈ। ਭਗਤ ਤ੍ਰਿਲੋਚਨ ਜੀ ਨੂੰ ਸੰਬੋਧਿਤ ਹੋ ਕੇ ਆਪ ਜੀ ਦੇ ਸ਼ਬਦ ਮੌਜੂਦ ਹਨ। ਰਾਗ ਰਾਮਕਲੀ ਵਿੱਚ ਭਗਤ ਨਾਮਦੇਵ ਜੀ ਕਾਰ-ਵਿਹਾਰ ਕਰਦਿਆਂ ਭਗਤੀ ਕਰਨ ਦਾ ਮਾਰਗ ਦਰਸਾਉਂਦੇ ਹੋਏ ਫੁਰਮਾਉਂਦੇ ਹਨ :

*ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥*
*ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥ (ਪੰਨਾ ੯੭੨)*

ਭਾਈ ਗੁਰਦਾਸ ਜੀ ਆਪਣੀ ਦਸਵੀਂ ਵਾਰ ਦੀ ਬਾਰ੍ਹਵੀਂ ਪਉੜੀ* ਵਿੱਚ ਭਗਤ ਤ੍ਰਿਲੋਚਨ ਜੀ ਅਤੇ ਭਗਤ ਨਾਮਦੇਵ ਜੀ ਦੀ ਆਪਸੀ ਮੁਲਾਕਾਤ ਦਾ ਜ਼ਿਕਰ ਕਰਦੇ

---

* ਦਰਸਨੁ ਦੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨੁ ਆਵੈ।
ਭਗਤਿ ਕਰਨਿ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤੁ ਸੁਣਾਵੈ।
(ਵਾਰ ੧੦/੧੨)

ਹਨ। ਭਗਤ ਰਵਿਦਾਸ ਜੀ ਰਾਗ ਮਾਰੂ ਵਿੱਚ ਹੋਰ ਭਗਤਾਂ ਦੇ ਨਾਲ ਭਗਤ ਤ੍ਰਿਲੋਚਨ ਜੀ ਦਾ ਵਰਣਨ ਬੜੇ ਸਤਿਕਾਰ ਨਾਲ ਇਸ ਤਰ੍ਹਾਂ ਕਰਦੇ ਹਨ:

*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥ (ਪੰਨਾ ੧੧੦੬)*

ਉਪਰੋਕਤ ਵਿਚਾਰ ਤੋਂ ਇਹ ਗੱਲ ਭਲੀ-ਭਾਂਤ ਸਪੱਸ਼ਟ ਹੋ ਜਾਂਦੀ ਹੈ; ਕਿ ਭਗਤੀ ਲਹਿਰ ਵਿੱਚ ਸ਼ਾਮਲ ਭਗਤ ਸਾਹਿਬਾਨ ਵੱਲੋਂ ਦਰਸਾਇਆ ਗਿਆ ਭਗਤੀ-ਮਾਰਗ ਬੁਨਿਆਦੀ ਤੌਰ 'ਤੇ ਇੱਕ ਹੈ। ਸਾਰੇ ਭਗਤ ਸਾਹਿਬਾਨ ਇਸ ਭਗਤੀ-ਮਾਲਾ ਦੇ ਸੱਚੇ ਅਨਮੋਲ ਮੋਤੀ ਹਨ।

ਭਗਤ ਤ੍ਰਿਲੋਚਨ ਜੀ ਦੀ ਬਾਣੀ ਦਾ ਪਾਠ ਕੀਤਿਆਂ ਪਤਾ ਲੱਗਦਾ ਹੈ ਕਿ ਆਪ ਸਮੁੱਚੇ ਭਾਰਤੀ ਧਰਮ-ਦਰਸ਼ਨ, ਮਿਥਿਹਾਸ ਅਤੇ ਇਤਿਹਾਸ ਤੋਂ ਪੂਰੀ ਤਰ੍ਹਾਂ ਜਾਣੂ ਸਨ। ਉਹਨਾਂ ਦੀ ਬੌਧਿਕਤਾ ਅਤੇ ਦਲੀਲ ਵਿੱਚ ਪੂਰਾ-ਪੂਰਾ ਵਜ਼ਨ ਹੈ। ਪਰਮਾਤਮਾ ਪ੍ਰਤੀ ਉਹਨਾਂ ਦਾ ਅਨੁਭਵ ਇੱਕ ਪਹੁੰਚੇ ਹੋਏ ਭਗਤ ਵਾਲਾ ਹੈ।

**ਆਪ ਪਰਮਾਤਮਾ ਦੀ ਪ੍ਰਾਪਤੀ ਕਰਮ-ਕਾਂਡ ਰਾਹੀਂ ਸੰਭਵ ਨਹੀਂ ਮੰਨਦੇ। ਤੀਰਥ-ਯਾਤਰਾਵਾਂ ਕਰਨੀਆਂ, ਤੀਰਥ-ਇਸ਼ਨਾਨ ਕਰਨ, ਮੰਗ ਖਾਣਾ, ਗੋਦੜੀ ਅਤੇ ਕੰਨਾਂ ਦੇ ਵਾਲਿਆਂ ਦਾ ਦਿਖਾਵਾ ਕਰਨਾ, ਮਸਾਣਾਂ ਦੀ ਸੁਆਹ ਸਰੀਰ 'ਤੇ ਮਲਣੀ ਆਦਿ ਕਰਮ-ਕਾਂਡ ਉਹਨਾਂ ਦੇ ਅਨੁਸਾਰ ਕੋਈ ਅਰਥ ਨਹੀਂ ਰੱਖਦੇ। ਕਰਮ-ਕਾਂਡ ਨੂੰ ਆਪ ਪਾਣੀ ਰਿੜਕਣ ਦੇ ਸਮਾਨ ਸਮਝਦੇ ਹਨ। ਪਾਣੀ ਨੂੰ ਰਿੜਕਣ ਨਾਲ ਮੱਖਣ ਨਹੀਂ ਨਿਕਲ ਸਕਦਾ।** ਇਸ ਸਾਰੇ ਕਰਮ-ਕਾਂਡ ਦੀ ਥਾਂ ਲੋੜ ਹੈ ਅੰਦਰ ਦੀ ਮੈਲ ਨੂੰ ਸਾਫ ਕਰਨ ਦੀ; ਲੋੜ ਹੈ, ਦਿਲ ਵਿੱਚ ਪ੍ਰਭੂ ਨੂੰ ਵਸਾਉਣ ਅਤੇ ਉਸ ਦੇ ਨਾਮ ਨੂੰ ਸਿਮਰਨ ਦੀ। ਆਪ ਫੁਰਮਾਉਂਦੇ ਹਨ :

*ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ॥*
*ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ ॥*
*(ਪੰਨਾ ੫੨੫)*

ਆਪ ਤੱਤ ਦੀ ਪ੍ਰਾਪਤੀ ਲਈ ਗੁਰੂ ਦੀ ਲੋੜ 'ਤੇ ਜ਼ੋਰ ਦਿੰਦੇ ਹਨ। ਆਪ ਸਾਫ ਤੌਰ 'ਤੇ ਐਲਾਨ ਕਰਦੇ ਹਨ :

*ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥*
*(ਪੰਨਾ ੫੨੬)*

ਪਰਮਾਤਮਾ ਆਪ ਲਈ ਸਰਬ-ਵਿਆਪਕ ਹੈ, ਸਭ ਕੁਝ ਜਾਣਨ ਵਾਲਾ ਹੈ। ਮਾਇਆ ਦੇ ਮੋਹ ਅਧੀਨ ਮਨੁੱਖ ਦਾ ਮਨ ਪ੍ਰਭੂ ਤੋਂ ਦੂਰ ਹੋ ਜਾਂਦਾ ਹੈ, ਪਰ ਇਹ ਮੋਹ-ਮਾਇਆ ਸਦਾ ਨਾਲ ਰਹਿਣ ਵਾਲੀ ਨਹੀਂ। ਜਦੋਂ ਮੌਤ ਆਉਂਦੀ ਹੈ ਤਾਂ ਮਨੁੱਖ ਇਸ ਸੰਸਾਰ ਵਿੱਚ ਹੀ ਸਭ ਕੁਝ ਛੱਡ ਜਾਂਦਾ ਹੈ। ਇਉਂ ਭਗਤ ਤ੍ਰਿਲੋਚਨ ਜੀ ਮੌਤ ਦੀ ਉਦਾਹਰਣ ਦੇ ਕੇ ਮਨੁੱਖ ਨੂੰ ਸਮਝਾਉਂਦੇ ਹਨ ਕਿ ਅਮਰ ਰਹਿਣ ਵਾਲੀ

ਪੂੰਜੀ ਭਾਵ ਪ੍ਰਭੂ ਦੇ ਨਾਮ ਦੀ ਰਾਸ ਇਕੱਠੀ ਕੀਤੀ ਜਾਵੇ। ਭਗਤ ਜੀ ਫੁਰਮਾਉਂਦੇ ਹਨ :

ਜੇ ਕੋ ਮੂੰ ਉਪਦੇਸੁ ਕਰਤੁ ਹੈ
ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥
ਐ ਜੀ ਤੂੰ ਆਪੇ ਸਭ ਕਿਛੁ ਜਾਣਦਾ
ਬਦਤਿ ਤ੍ਰਿਲੋਚਨੁ ਰਾਮਈਆ ॥ (ਪੰਨਾ ੯੨)

ਅਤੇ -

ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ ॥ (ਪੰਨਾ ੯੨)

ਪਰਮਾਤਮਾ ਵਾਸਤੇ ਭਗਤ ਤ੍ਰਿਲੋਚਨ ਜੀ ਆਪਣੀ ਬਾਣੀ ਵਿੱਚ ਮੁੱਖ ਤੌਰ 'ਤੇ ਨਾਰਾਇਣ, ਰਾਮਈਆ ਅਤੇ ਬੀਠਲ ਸ਼ਬਦਾਂ ਦੀ ਵਰਤੋਂ ਕਰਦੇ ਹਨ। ਇਹ ਸਾਰੇ ਸ਼ਬਦ ਪ੍ਰਚਲਤ ਅਧਿਆਤਮਕ ਸ਼ਬਦਾਵਲੀ ਵਿੱਚੋਂ ਹਨ। ਇਹਨਾਂ ਸ਼ਬਦਾਂ ਦੇ ਸੰਸਾਰਕ ਪੱਧਰ 'ਤੇ ਬੇਸ਼ੱਕ ਕੁਝ ਅਰਥ ਮੌਜੂਦ ਹਨ ਪਰ ਅਧਿਆਤਮਕ ਪੱਧਰ 'ਤੇ ਇਹਨਾਂ ਸ਼ਬਦਾਂ ਦੇ ਅਰਥ ਸਰਬ-ਵਿਆਪਕ, ਸਰਬ-ਸ਼ਕਤੀਮਾਨ ਅਤੇ ਕੇਵਲ ਇੱਕੋ ਇਕ ਪਰਮਾਤਮਾ ਦੇ ਸੂਚਕ ਹਨ। ਉਂਝ ਵੀ ਇਹਨਾਂ ਸ਼ਬਦਾਂ ਦੇ ਸ਼ਾਬਦਿਕ ਅਰਥ ਕ੍ਰਮਵਾਰ ਸੰਸਾਰ ਦਾ ਮਾਲਕ, ਰਮਿਆ ਹੋਇਆ ਅਤੇ ਮਾਇਆ ਤੋਂ ਪਰ੍ਹੇ ਟਿਕਿਆ ਹੋਇਆ ਹਨ। ਇਹ ਸ਼ਬਦ ਪਰਮਾਤਮਾ ਦੇ ਅਥਾਹ ਗੁਣਾਂ ਨੂੰ ਬਿਆਨ ਕਰਨ ਵਾਲੇ ਸ਼ਬਦ ਹਨ।

ਰਾਗ ਧਨਾਸਰੀ ਵਿਚਲੇ ਸ਼ਬਦ ਵਿੱਚ ਭਗਤ ਤ੍ਰਿਲੋਚਨ ਜੀ ਇਤਿਹਾਸ-ਮਿਥਿਹਾਸ ਦੀਆਂ ਮਿਸਾਲਾਂ ਦੇ ਕੇ ਕੀਤੇ ਹੋਏ ਕਰਮਾਂ ਦੇ ਅਨੁਸਾਰ ਫਲ ਮਿਲਣ ਦੀ ਗੱਲ ਕਰਦੇ ਹਨ। ਚੰਨ ਸ਼ਿਵ ਜੀ ਦੇ ਮੱਥੇ ਉੱਤੇ ਵੱਸਦਾ ਹੈ ਅਤੇ ਹਰ ਰੋਜ਼ ਗੰਗਾ ਦਾ ਇਸ਼ਨਾਨ ਕਰਦਾ ਹੈ ਪਰ ਕਰਮਾਂ ਕਰਕੇ ਲੱਗਿਆ ਦਾਗ ਉਸ ਦੇ ਚਿਹਰੇ ਤੋਂ ਨਹੀਂ ਉਤਰਿਆ। ਚੰਦਰਮਾ ਨੇ ਗੌਤਮ ਰਿਖੀ ਦੀ ਇਸਤ੍ਰੀ ਅਹਿਲਿਆ ਦਾ ਸਤ ਭੰਗ ਕਰਨ ਵਿੱਚ ਇੰਦਰ ਦੀ ਸਹਾਇਤਾ ਕੀਤੀ ਸੀ। ਗਰੁੜ ਪੰਛੀਆਂ ਦਾ ਰਾਜਾ ਹੈ ਪਰ ਬੀਂਡੇ ਦਾ ਨੁਕਸਾਨ ਕਰਨ ਕਰਕੇ ਉਸ ਦਾ ਭਰਾ ਅਰੁਣ ਲੂਲ੍ਹਾ ਹੋ ਗਿਆ। ਭਾਵੇਂ ਅਰੁਣ ਗਰੁੜ ਦਾ ਭਰਾ ਹੈ ਅਤੇ ਸੂਰਜ ਉਸ ਦਾ ਮਾਲਕ ਹੈ। ਭਾਵੇਂ ਅੰਮ੍ਰਿਤ, ਚੰਨ, ਕਾਮਧੇਨ ਗਊ, ਲੱਛਮੀ, ਕਲਪ ਬ੍ਰਿਛ, ਉਚ ਸ੍ਰਵਾ ਘੋੜਾ ਅਤੇ ਧਨੰਤਰ ਵੈਦ ਸਮੁੰਦਰ ਵਿੱਚੋਂ ਨਿਕਲੇ ਹਨ ਪਰ ਕਰਮਾਂ ਕਰਕੇ ਸਮੁੰਦਰ ਦਾ ਖਾਰਾਪਨ ਖਤਮ ਨਹੀਂ ਹੋਇਆ। ਸਮੁੰਦਰ ਨੇ ਅਗਸਤ ਮੁਨੀ ਦੇ ਬ੍ਰਹਮ-ਭੋਜ ਉੱਤੇ ਨਾ ਜਾਣ ਕਰਕੇ ਉਸ ਦਾ ਸਰਾਪ ਲਿਆ ਸੀ।

ਭਾਵੇਂ ਹਨੂਮਾਨ ਨੇ ਲੰਕਾ ਸਾੜੀ, ਰਾਵਣ ਦਾ ਬਾਗ ਉਜਾੜਿਆ, ਸੰਜੀਵਨੀ ਬੂਟੀ ਲਿਆ ਕੇ ਸ੍ਰੀ ਰਾਮ ਚੰਦਰ ਜੀ ਨੂੰ ਪ੍ਰਸੰਨ ਕੀਤਾ ਪਰ ਕਰਮਾਂ ਕਰਕੇ ਲੰਗੋਟੀ ਵਾਲਾ ਸਰਾਪ ਖਤਮ ਨਹੀਂ ਹੋਇਆ।

ਇਹੋ ਹਾਲ ਸ਼ਿਵ ਜੀ ਉੱਪਰ ਬ੍ਰਹਮਾ ਦਾ ਸਿਰ ਵੱਢਣ ਦੇ ਪਾਪ ਕਰਕੇ ਮਿਲੇ

ਸਰਾਪ ਸਦਕਾ ਹੋਇਆ। ਇਹ ਸਾਰੀਆਂ ਮਿਸਾਲਾਂ ਦੇ ਕੇ ਭਗਤ ਤ੍ਰਿਲੋਚਨ ਜੀ ਸਰਾਪਾਂ ਤੋਂ ਮੁਕਤੀ ਦਾ ਸਾਧਨ ਪ੍ਰਭੂ-ਸਿਮਰਨ ਵਿੱਚ ਦੱਸਦੇ ਹਨ। ਕਰਮਾਂ ਦੇ ਪਾਪ ਨੂੰ ਧੋਣ ਦੀ ਸਮਰੱਥਾ ਕੇਵਲ ਅਤੇ ਕੇਵਲ ਹਰੀ ਦੀ ਬਖਸ਼ਿਸ਼ ਵਿੱਚ ਹੈ। ਭਗਤ ਤ੍ਰਿਲੋਚਨ ਜੀ ਫੁਰਮਾਉਂਦੇ ਹਨ:

*ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ*
*ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥* (ਪੰਨਾ ੬੯੫)

ਇਉਂ ਭਗਤ ਜੀ ਮਨੁੱਖ ਨੂੰ ਚੰਗੇ ਕਰਮ ਕਰਨ ਦੀ ਵੀ ਸਿੱਖਿਆ ਦਿੰਦੇ ਹਨ:

*ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥*
*ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥* (ਪੰਨਾ ੬੯੫)

ਭਗਤ ਤ੍ਰਿਲੋਚਨ ਜੀ ਦਾ ਇਕ ਬੜਾ ਪ੍ਰਸਿੱਧ ਸ਼ਬਦ ਰਾਗ ਗੂਜਰੀ ਵਿੱਚ ਮਨੁੱਖ ਦੀ ਅੰਤ ਵੇਲੇ ਦੀ ਭਾਵਨਾ ਨਾਲ ਸਬੰਧਤ ਹੈ। ਇਹ ਇੱਕ ਸਚਾਈ ਹੈ ਕਿ ਮਨੁੱਖ ਦੀ ਜਿਹੜੀ ਰੁਚੀ ਉਸ ਦੇ ਜੀਵਨ ਦੌਰਾਨ ਪ੍ਰਬਲ ਹੁੰਦੀ ਹੈ ਉਹੀ ਅੰਤ ਸਮੇਂ ਉਸ ਨੂੰ ਸਤਾਉਂਦੀ ਹੈ ਜਾਂ ਯਾਦ ਆਉਂਦੀ ਹੈ। ਧਨ-ਦੌਲਤ ਨੂੰ ਸਾਰੀ ਜ਼ਿੰਦਗੀ ਪਿਆਰ ਕਰਨ ਵਾਲਾ ਅੰਤ ਸਮੇਂ ਵੀ ਇਸੇ ਚੀਜ਼ ਵੱਲ ਝੁਕਾਅ ਰੱਖਦਾ ਹੈ। ਇਹੀ ਹਾਲ ਇਸਤਰੀ, ਸੰਤਾਨ ਅਤੇ ਮਕਾਨ-ਜਾਇਦਾਦ ਆਦਿ ਨਾਲ ਮੋਹ ਰੱਖਣ ਵਾਲਿਆਂ ਦਾ ਹੈ। ਜ਼ਿੰਦਗੀ ਵਿੱਚ ਬੇਸ਼ਕ ਇਹਨਾਂ ਚੀਜ਼ਾਂ ਨਾਲ ਮੋਹ ਤੋਂ ਪੂਰੀ ਤਰ੍ਹਾਂ ਛੁਟਕਾਰਾ ਪਾਉਣਾ ਔਖਾ ਹੈ, ਫਿਰ ਵੀ ਜੇ ਜ਼ਿੰਦਗੀ ਦਾ ਕੁਝ ਸਮਾਂ ਪ੍ਰਭੂ-ਪਿਆਰ ਵੱਲ ਲਾਇਆ ਜਾਵੇ ਤਾਂ ਇਹ ਮੋਹ ਕਾਬੂ ਵਿੱਚ ਜ਼ਰੂਰ ਰਹਿ ਸਕਦਾ ਹੈ। ਉਸ ਹਾਲਤ ਵਿੱਚ ਅੰਤ ਸਮੇਂ ਇਹਨਾਂ ਚੀਜ਼ਾਂ ਦੀ ਖਿੱਚ ਸਤਾਉਂਦੀ ਨਹੀਂ ਹੈ। ਮਨੁੱਖ ਪ੍ਰਭੂ ਨੂੰ ਯਾਦ ਕਰਦਾ ਹੋਇਆ ਇਸ ਸੰਸਾਰ ਤੋਂ ਸੁਰਖਰੂ ਹੋ ਕੇ ਜਾ ਸਕਦਾ ਹੈ।

ਭਗਤ ਜੀ ਨੇ ਲੱਛਮੀ ਸਿਮਰਨ ਵਾਲੇ ਨੂੰ ਸੱਪ ਦੀ ਜੂਨ, ਇਸਤਰੀ ਸਿਮਰਨ ਵਾਲੇ ਨੂੰ ਵੇਸਵਾ ਦੀ ਜੂਨ, ਸੰਤਾਨ ਸਿਮਰਨ ਵਾਲੇ ਨੂੰ ਸੂਰ ਦੀ ਜੂਨ ਅਤੇ ਮਕਾਨ ਸਿਮਰਨ ਵਾਲੇ ਨੂੰ ਪ੍ਰੇਤ ਜੂਨ ਵਿੱਚ ਪੈਣ ਦੀ ਗੱਲ ਕਹੀ ਹੈ। ਇਸ ਗੱਲ ਦਾ ਅੰਤਰੀਵ ਭਾਵ ਇਹੀ ਹੈ ਕਿ ਮਨੁੱਖ ਨੂੰ ਇਹਨਾਂ ਜੂਨਾਂ ਦੀ ਯਾਦ ਦਿਵਾ ਕੇ ਪ੍ਰਭੂ-ਭਗਤੀ ਵੱਲ ਪ੍ਰੇਰਿਆ ਜਾਵੇ ਅਤੇ ਮੋਹ-ਮਾਇਆ ਦੀ ਖਿੱਚ ਘਟਾਉਣ ਦਾ ਯਤਨ ਕੀਤਾ ਜਾਵੇ। ਦੂਜਾ ਪਹਿਲੂ ਇਹ ਵੀ ਹੈ ਕਿ ਮਾਇਆ ਨਾਲ ਲੋੜ ਤੋਂ ਵੱਧ ਚਿੰਬੜਨ ਵਾਲੇ ਨੂੰ ਦੁਨੀਆਂ ਵਿੱਚ ਵੀ ਨਾਗ ਦੇ ਸਮਾਨ ਹੀ ਸਮਝਿਆ ਜਾਂਦਾ ਹੈ। ਕਾਮੀ ਪੁਰਸ਼ ਜਾਂ ਇਸਤ੍ਰੀ ਨੂੰ ਵੇਸਵਾ-ਮਾਰਗ ਦਾ ਧਾਰਨੀ ਹੀ ਮੰਨਿਆ ਜਾਂਦਾ ਹੈ। ਲੋੜ ਤੋਂ ਵੱਧ ਸੰਤਾਨ ਜੰਮਣ ਵੱਲ ਝੁਕਾਅ ਸੂਰ ਦੇ ਸੁਭਾਅ ਦਾ ਪ੍ਰਤੀਕ ਹੈ। ਭੂਤਾਂ ਬਾਰੇ ਇਹ ਧਾਰਨਾ ਆਮ ਹੈ ਕਿ ਇਹ ਉੱਜੜੇ ਹੋਏ ਘਰਾਂ ਵਿੱਚ ਆ ਕੇ ਵਾਸਾ ਕਰਦੇ ਹਨ। ਇਸ ਤਰ੍ਹਾਂ ਲੋਕ ਅਤੇ ਪਰਲੋਕ ਦੋਹਾਂ ਦੀ ਦ੍ਰਿਸ਼ਟੀ ਤੋਂ ਲੱਛਮੀ ਇਸਤਰੀ, ਸੰਤਾਨ ਅਤੇ ਮਕਾਨ ਦੇ ਮੋਹ ਵਿੱਚ ਲੋੜ ਤੋਂ ਵੱਧ ਖੱਚਿਤ ਹੋਣਾ ਮਾੜਾ ਹੀ ਮਾੜਾ ਹੈ।

ਜਨਮ-ਮਰਨ ਅਤੇ ਕਰਮ ਦਾ ਸਿਧਾਂਤ ਆਪਸ ਵਿੱਚ ਪੂਰੀ ਤਰ੍ਹਾਂ ਜੁੜਿਆ

ਹੋਇਆ ਹੈ। ਭਗਤ ਤ੍ਰਿਲੋਚਨ ਜੀ ਇਨ੍ਹਾਂ ਸਿਧਾਂਤਾਂ ਪ੍ਰਤੀ ਮਨੁੱਖ ਨੂੰ ਸੁਚੇਤ ਕਰਦੇ ਹੋਏ ਸਿੱਟੇ ਵਜੋਂ ਪਰਮਾਤਮਾ ਨਾਲ ਜੁੜਨ ਦਾ ਉਪਦੇਸ਼ ਕਰਦੇ ਹਨ। ਸੰਸਾਰ ਪੀੜਾਂ ਅਤੇ ਦੁੱਖਾਂ ਦਾ ਘਰ ਹੈ ਜਿਸ ਵਿੱਚ ਬਾਰ-ਬਾਰ ਜਨਮ ਲੈਣਾ ਮੁੜ-ਮੁੜ ਦੁੱਖਾਂ ਵਿੱਚ ਪੈਣਾ ਹੈ। ਜਨਮ-ਮਰਨ ਤੋਂ ਮੁਕਤੀ, ਆਵਾਗਵਣ ਤੋਂ ਮੁਕਤੀ ਅਤੇ ਪਰਮਾਤਮਾ ਨਾਲ ਮਿਲਾਪ ਹੀ ਉੱਤਮ ਅਨੰਦ ਦੀ ਅਵਸਥਾ ਹੈ। ਇਉਂ ਭਗਤ ਤ੍ਰਿਲੋਚਨ ਜੀ ਮਨੁੱਖ ਨੂੰ ਸਿਖਿਆ ਦਿੰਦੇ ਹਨ ਕਿ ਹੇ ਮਨੁੱਖ ! ਤੂੰ ਐਸਾ ਜੀਵਨ ਬਤੀਤ ਕਰ ਕਿ ਤੇਰੀ ਮੌਤ ਪਰਮਾਤਮਾ ਦੀ ਯਾਦ ਵਿੱਚ ਹੀ ਹੋਵੇ ! ਆਪ ਸੰਦੇਸ਼ ਦਿੰਦੇ ਹਨ :

*ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥*
*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥*
*(ਪੰਨਾ ੫੨੬)*

✲ ✲ ✲

# ਭਗਤ ਬੇਣੀ ਜੀ : ਰਹੱਸਵਾਦੀ ਅਨੁਭਵ

ਰਹੱਸਵਾਦ ਦੀ ਹੋਂਦ ਸਾਰੇ ਧਾਰਮਿਕ ਮੱਤਾਂ ਵਿਚ ਕਿਸੇ ਨਾ ਕਿਸੇ ਰੂਪ ਵਿੱਚ ਪ੍ਰਾਪਤ ਹੋ ਜਾਂਦੀ ਹੈ। ਰਹੱਸਵਾਦ ਤੋਂ ਸੱਖਣਾ ਧਰਮ, ਕਰਮ-ਕਾਂਡ ਦੇ ਬਾਹਰੀ ਭੇਖ ਤੱਕ ਸੀਮਤ ਹੋ ਕੇ ਹੀ ਰਹਿ ਜਾਂਦਾ ਹੈ। ਏਸੇ ਲਈ ਪ੍ਰਸਿੱਧ ਵਿਦਵਾਨ ਡੀ.ਡੀ. ਰੂਈਨਜ਼ ਨੇ ਰਹੱਸਵਾਦ ਨੂੰ, ਧਰਮ ਦਾ ਅਤਿਅੰਤ ਤੀਬਰ ਅਤੇ ਜੀਵੰਤ ਪੜਾਅ ਦਰਸਾਇਆ ਹੈ।[1] ਭਗਤ ਬੇਣੀ ਜੀ ਦੇ ਰਹੱਸਵਾਦੀ ਅਨੁਭਵ ਨੂੰ ਠੀਕ ਤਰ੍ਹਾਂ ਸਮਝਣ ਲਈ ਰਹੱਸਵਾਦ ਦੀ ਪਰਿਭਾਸ਼ਾ, ਮੰਤਵ ਅਤੇ ਰੁਚੀ ਬਾਰੇ ਸੰਕੇਤਕ ਜਾਣਕਾਰੀ ਦੇਣੀ ਇਥੇ ਤਰਕ-ਸੰਗਤ ਲਗਦੀ ਹੈ।

ਰਹੱਸਵਾਦ ਨੂੰ ਕਿਸੇ ਨਿਰਧਾਰਿਤ ਪਰਿਭਾਸ਼ਾ ਵਿੱਚ ਬੰਨ੍ਹ ਸਕਣਾ ਸੌਖਾ ਕੰਮ ਨਹੀਂ। ਅਜਿਹਾ ਇਸ ਲਈ ਹੈ ਕਿ ਰਹੱਸਵਾਦ ਹਮੇਸ਼ਾਂ ਅਨੁਭਵ-ਅਧਾਰਿਤ ਹੁੰਦਾ ਹੈ। ਜਦੋਂ ਵੀ ਕੋਈ ਰਹੱਸਵਾਦੀ, ਆਪਣੇ ਅਨੁਭਵ ਨੂੰ ਭਾਸ਼ਾ-ਬੱਧ ਕਰਨ ਦਾ ਯਤਨ ਕਰਦਾ ਹੈ ਤਾਂ ਉਸ ਦੇ ਨਿੱਜ ਵਿਸ਼ਵਾਸ ਅਤੇ ਪਹਿਲਾਂ ਤੋਂ ਬਣੀਆਂ ਹੋਈਆਂ ਧਾਰਨਾਵਾਂ ਉਸ ਦੀ ਵਿਆਖਿਆ ਵਿੱਚ ਸੁਤੇ-ਸਿੱਧ ਸ਼ਾਮਿਲ ਹੋ ਜਾਂਦੀਆਂ ਹਨ। ਇਸ ਪ੍ਰਸੰਗ ਵਿੱਚ ਕੁਝ ਵਿਦਵਾਨਾਂ ਦੇ ਵਿਚਾਰ ਇਸ ਸਮੱਸਿਆ ਬਾਰੇ ਪ੍ਰਾਪਤ ਤਾਂ ਹੁੰਦੇ ਹਨ ਪਰ ਉਹ ਪੂਰੀ ਤਰ੍ਹਾਂ ਇਸ ਦੀ ਵਿਆਖਿਆ ਕਰਨ ਤੋਂ ਅਸਮਰੱਥ ਹੀ ਲੱਗਦੇ ਹਨ। ਉਦਾਹਰਣ ਵਜੋਂ ਸਪੈਂਸਰ ਸਿਡਨੀ, ਰਹੱਸਵਾਦ ਨੂੰ ਸੰਕਲਪ ਵਜੋਂ ਵਿਸ਼ੇਸ਼ ਪ੍ਰਕਾਰ ਦੀ ਇਕ ਅਜਿਹੀ ਚੇਤਨਾ ਮੰਨਦਾ ਹੈ, ਜਿਸ ਦੇ ਅੰਤਰਗਤ "ਪਰਮ ਤੱਤ ਦਾ ਤੁਰਤ ਅਪਰੋਖ ਅਨੁਭਵ" ਹੋਣ ਦਾ ਦਾਅਵਾ ਕੀਤਾ ਜਾਂਦਾ ਹੈ।[2] ਇਸੇ ਤਰ੍ਹਾਂ *ਐਨਸਾਈਕਲੋਪੀਡੀਆ ਆਫ ਬਰੀਟੇਨਿਕਾ* ਵਿੱਚ ਰਹੱਸਵਾਦ ਨੂੰ ਵਿਸ਼ੇਸ਼ ਪ੍ਰਕਾਰ ਦੀ ਮਨੋ ਅਵਸਥਾ ਦਾ ਅਜਿਹਾ ਛਿਨ ਦੱਸਿਆ ਗਿਆ ਹੈ ਜਿਸ ਵਿੱਚ ਆਤਮ-ਅਨਾਤਮ, ਮੈਂ ਅਤੇ ਤੂੰ ਦਾ ਅੰਤਰ (ਪਾੜ) ਮਿਟ ਜਾਂਦਾ ਹੈ। ਇਸ ਛਿਨ ਜਿਸ ਅਲੌਕਿਕ ਚੇਤਨਾ ਦਾ ਲਿਸ਼ਕਾਰਾ ਪੈਂਦਾ ਹੈ, ਉਸ ਵਿੱਚ ਰਹੱਸਵਾਦੀ ਦੇ ਵਿਸ਼ਵ ਦ੍ਰਿਸ਼ਟੀਕੋਣ ਨੂੰ ਪ੍ਰਭਾਵਿਤ ਕਰਨ ਦੀ ਸਮਰੱਥਾ ਹੁੰਦੀ ਹੈ।[3] ਜਿਸ ਮਨੋਅਵਸਥਾ ਦੇ ਛਿਨ ਦੀ ਗੱਲ ਐਨਸਾਈਕਲੋਪੀਡੀਆ ਆਫ ਬਰੀਟੇਨਿਕਾ ਵਿੱਚ ਕੀਤੀ ਗਈ ਹੈ, ਉਸ ਦੇ ਧਾਰਨੀ

---

1. Runes, D.D., *Dictionary of Philosophy,* P. 203.

2. *English-Punjabi Dictionary,* P. 729

3. Das Gupta S. N, *Hindu Mysticism,* P. 17.

ਦਾਅਵਾ ਤਾਂ ਕਰਦੇ ਹਨ ਕਿ ਉਨ੍ਹਾਂ ਨੂੰ ਪਰਮ-ਤੱਤ ਦਾ ਅਸਲੀ ਅਨੁਭਵ ਪ੍ਰਾਪਤ ਹੋ ਗਿਆ ਹੈ ਪਰ ਸਬੂਤ ਵਜੋਂ ਉਹ ਆਪਣੇ ਇਸ ਅਨੁਭਵ ਨੂੰ ਪ੍ਰਗਟਾਅ ਨਹੀਂ ਸਕਦੇ ।

ਦਰਅਸਲ ਰਹੱਸਵਾਦ ਭਾਰਤੀ ਚਿੰਤਨ ਦੀ ਮੂਲ ਉਪਜ ਨਹੀਂ ਹੈ, ਸਗੋਂ ਜਰਮਨ ਦੇ ਮਿਸਟੀਸਿਜ਼ਮ ਅਤੇ ਮਿਸਟਿਕ ਤੋਂ ਰੂਪਾਂਤ੍ਰਿਤ ਹੋਇਆ ਅਨੁਵਾਦਤ ਸ਼ਬਦ ਹੈ ।[8] ਚਿੰਤਨ ਦੇ ਖੇਤਰ ਵਿੱਚ ਪਰਮਾਤਮਾ, ਸ੍ਰਿਸ਼ਟੀ ਰਚਨਾ ਅਤੇ ਜੀਵ ਦੇ ਅੰਤਮ ਸੱਚ ਨੂੰ ਜਾਣਨ ਲਈ ਕਈ ਸਾਧਨ ਮੰਨੇ ਜਾਂਦੇ ਹਨ। ਰਹੱਸਵਾਦ ਵੀ ਇਨ੍ਹਾਂ ਸਾਧਨਾਂ ਵਿਚੋਂ ਅਜਿਹਾ ਰਹੱਸਮਈ ਸਾਧਨ ਹੈ, ਜਿਹੜਾ ਤਰਕ ਅਤੇ ਬੁੱਧੀ ਦੀ ਪਕੜ ਤੋਂ ਬਾਹਰ ਹੈ। ਇਸ ਸਿਧਾਂਤ ਦਾ ਮੁੱਖ ਕਾਰਨ ਇਹ ਮੰਨਿਆ ਜਾਂਦਾ ਹੈ ਕਿ ਬੁੱਧੀ ਅਤੇ ਤਰਕ, ਸਰੀਰ, ਪਰਾਣ ਅਤੇ ਮਨ ਦੀ ਸਹਾਇਤਾ ਨਾਲ ਕਾਰਜ ਕਰਦਿਆਂ ਅੰਤਮ ਸੱਚ ਨੂੰ ਪਦਾਰਥਵਾਦੀ ਦ੍ਰਿਸ਼ਟੀ ਤੋਂ ਹੀ ਨਿਰਧਾਰਤ ਕਰਨ ਲਈ ਯਤਨਸ਼ੀਲ ਹੁੰਦੇ ਹਨ, ਪਰ ਰਹੱਸਵਾਦੀ ਅਨੁਭਵ, ਤਰਕਵਾਦੀ ਪਹੁੰਚ ਵਿਧੀ ਨਾਲ ਅਭਿਵਿਅਕਤ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਸ ਦਾ ਮੰਤਵ ਉਸ ਪਰਮ-ਤੱਤ ਦੀ ਆਪਣੇ ਰਹੱਸਵਾਦੀ ਅਨੁਭਵ ਦੁਆਰਾ ਪਹਿਚਾਣ ਕਰਾਉਣੀ ਹੁੰਦੀ ਹੈ, ਜਿਸ ਵਿੱਚ ਭਾਵੁਕਤਾ ਪ੍ਰਧਾਨ ਹੁੰਦੀ ਹੈ। ਇਸ ਦ੍ਰਿਸ਼ਟੀ ਤੋਂ ਰਹੱਸਵਾਦ ਅਤੇ ਤਰਕਵਾਦ ਦੇ ਖੇਤਰ ਬਿਲਕੁਲ ਵੱਖਰੇ ਹਨ, ਜਿਸ ਦੀ ਪੁਸ਼ਟੀ ਸ੍ਰੀ ਦਾਸ ਗੁਪਤਾ ਨੇ ਕੀਤੀ ਹੈ। ਸ੍ਰੀ ਦਾਸ ਗੁਪਤਾ ਲਿਖਦੇ ਹਨ ਕਿ ਰਹੱਸਵਾਦ ਕੋਈ ਬੌਧਿਕ ਸਿਧਾਂਤ ਨਹੀਂ ਸਗੋਂ ਬੁਨਿਆਦੀ ਤੌਰ 'ਤੇ ਜੀਵਨ ਦਾ ਇਕ ਪ੍ਰਭਾਵਸ਼ਾਲੀ ਜੀਵੰਤ, ਸਿਰਜਨਾਤਮਿਕ ਅਤੇ ਚੰਗਾ ਸਿਧਾਂਤ ਹੈ, ਜਿਸ ਨੂੰ ਬੁੱਧੀ ਦੇ ਮਾਧਿਅਮ ਰਾਹੀਂ ਨਹੀਂ ਜਾਣਿਆ ਜ਼ਾ ਸਕਦਾ ।

ਡਾ. ਦੀਵਾਨ ਸਿੰਘ ਵੀ ਰਹੱਸਵਾਦ ਨੂੰ ਕੋਈ ਸਿਧਾਂਤ ਜਾਂ ਦਰਸ਼ਨ ਨਹੀਂ ਮੰਨਦੇ ਸਗੋਂ ਇਸ ਵਿਧਾ ਨੂੰ ਇਕ ਅਨੁਭਵ ਅਥਵਾ ਵਾਤਾਵਰਣ ਆਖਦਿਆਂ ਦੱਸਦੇ ਹਨ ਕਿ "ਜੋ ਕੁਝ ਇਕ ਰਹੱਸਵਾਦੀ ਆਪਣੇ ਅੰਤਰ-ਆਤਮੇ ਅਨੁਸਾਰ ਅਨੁਭਵ ਕਰਦਾ ਹੈ, ਉਸ ਨੂੰ ਰਹੱਸਵਾਦ ਆਖਿਆ ਜਾਂਦਾ ਹੈ। ਇਹ ਅਨੁਭਵ ਜਾਂ ਪ੍ਰਾਪਤੀ ਆਤਮਿਕ ਪੱਧਰ ਦੀ ਹੋਣ ਕਰਕੇ ਅਤਿ ਸੂਖਮ ਤੇ ਅਕੱਥ ਹੋਇਆ ਕਰਦੀ ਹੈ ਅਤੇ ਇਸ ਨੂੰ ਸਹਿਜ ਗਿਆਨ ਜਾਂ ਇੰਦਰੀਆਂ ਤੋਂ ਪਰ੍ਹੇ ਦਾ ਅਨੁਭਵ ਆਖਿਆ ਜਾ ਸਕਦਾ ਹੈ।

ਇਸ ਤਰ੍ਹਾਂ ਰਹੱਸਵਾਦ ਅਤੇ ਤਰਕਵਾਦ ਵਿੱਚ ਬੁਨਿਆਦੀ ਅੰਤਰ ਸਪੱਸ਼ਟ ਦਿੱਸ ਆਉਂਦਾ ਹੈ। ਤਰਕਵਾਦੀ, ਬੁੱਧੀ ਦੇ ਜ਼ੋਰ ਨਾਲ ਪਰਮ-ਤੱਤ ਦੇ ਅੰਤਮ ਸੱਚ ਦਾ ਕੇਵਲ ਸਰੂਪ ਹੀ ਨਿਰਧਾਰਿਤ ਕਰਦਾ ਹੈ, ਜਦੋਂ ਕਿ ਰਹੱਸਵਾਦੀ, ਆਪਣੇ ਅੰਤਰੀਵ ਅਨੁਭਵ ਰਾਹੀਂ ਉਸ ਪਰਮ-ਤੱਤ ਦੇ ਅੰਤਮ ਸੱਚ ਦਾ ਪ੍ਰਤੱਖ ਦਰਸ਼ਨ ਵੀ ਕਰਦਾ ਹੈ। ਇਸ ਦ੍ਰਿਸ਼ਟੀ ਤੋਂ ਤਰਕਵਾਦੀਆਂ ਅਤੇ ਦਾਰਸ਼ਨਿਕਾਂ ਦਾ ਅੰਤਮ ਸੱਚ, ਸੂਖਮ ਅਤੇ ਅਪਹੁੰਚ ਰਹਿੰਦਾ ਹੈ ਪਰ ਰਹੱਸਵਾਦੀਆਂ ਦਾ ਪਹੁੰਚ ਵਾਲਾ ਅਤੇ ਪ੍ਰਾਣਧਾਰੀ

4. Dr. Diwan Singh, *What is Mysticism ?* P. 32.

ਹੋ ਨਿਬੜਦਾ ਹੈ। ਇਸ ਪੜਾਅ 'ਤੇ ਰਹੱਸਵਾਦੀ ਦੀ ਪਦਵੀ, ਉੱਚੀ ਅਤੇ ਅਨੰਦਮਈ ਅਵਸਥਾ ਨੂੰ ਪ੍ਰਾਪਤ ਕਰ ਲੈਂਦੀ ਹੈ। ਭਾਵੇਂ ਉਸ ਵੱਲੋਂ ਅੰਤਮ ਸੱਚ ਬਾਰੇ ਪ੍ਰਾਪਤ ਕੀਤਾ ਅਨੰਦਮਈ ਅਨੁਭਵ ਇਕ ਰਹੱਸ ਹੀ ਰਹਿੰਦਾ ਹੈ, ਜਿਸ ਨੂੰ ਉਹ ਪੂਰਨ ਰੂਪ ਵਿੱਚ ਪ੍ਰਗਟਾਅ ਨਹੀਂ ਸਕਦਾ।

ਭਗਤ ਬੇਣੀ ਆਪਣੇ ਸਮੇਂ ਦੇ ਅਜਿਹੇ ਪ੍ਰਸਿੱਧ ਬਾਣੀਕਾਰ ਹਨ ਜਿਨ੍ਹਾਂ ਦੇ ਰਚੇ ਸਿਰੀਰਾਗ, ਰਾਮਕਲੀ ਤੇ ਪ੍ਰਭਾਤੀ ਰਾਗਾਂ ਵਿੱਚ ਤਿੰਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਿਲ ਕੀਤੇ ਹੋਏ ਹਨ। ਇਸ ਤਰ੍ਹਾਂ ਆਪ ਜੀ ਦੀ ਰਚਨਾ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਉਨ੍ਹਾਂ ਮਹਾਨ ੧੫ ਮਹਾਂਪੁਰਸ਼ਾਂ ਦੇ ਨਾਲ ਆਦਰਯੋਗ ਸਥਾਨ ਪ੍ਰਦਾਨ ਕੀਤਾ ਗਿਆ ਹੈ, ਜਿਨ੍ਹਾਂ ਦੀ ਬਾਣੀ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੀਤੀ ਗਈ ਹੈ। ਭਗਤ ਬੇਣੀ ਜੀ ਕਿਸ ਸਮੇਂ, ਕਿਸ ਸਥਾਨ ਅਤੇ ਕਿਸ ਦੇ ਘਰ ਪੈਦਾ ਹੋਏ, ਇਸ ਬਾਰੇ ਕਿਸੇ ਵੀ ਸ੍ਰੋਤ ਤੋਂ ਸਾਨੂੰ ਲੋੜੀਂਦੀ ਜਾਣਕਾਰੀ ਪ੍ਰਾਪਤ ਨਹੀਂ ਹੋਈ। ਇਸ ਸੰਦਰਭ ਵਿੱਚ ਨਾ ਤਾਂ ਕੋਈ ਅੰਦਰੂਨੀ ਗਵਾਹੀ ਹੀ ਸਹਾਇਤਾ ਕਰਦੀ ਹੈ ਅਤੇ ਨਾ ਹੀ ਬਾਹਰੀ ਸ੍ਰੋਤ ਸਹਾਈ ਹੋ ਰਹੇ ਹਨ; ਪਰ ਇਸ ਦੇ ਬਾਵਜੂਦ ਇਕ ਗੱਲ ਸਪਸ਼ਟ ਹੈ ਕਿ ਆਪ ਜੀ ਦਾ ਜੀਵਨ-ਦਰਸ਼ਨ ਆਪਣੇ ਸਮੇਂ ਬੁਲੰਦੀਆਂ ਉਤੇ ਸੀ, ਜਿਸ ਦੇ ਫਲਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਅਤੇ ਕਲਯ ਭੱਟ ਨੇ ਆਪਣੀ ਬਾਣੀ ਵਿੱਚ ਆਪ ਜੀ ਦਾ ਜ਼ਿਕਰ ਕੀਤਾ ਹੈ। ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਲਿਖਾਰੀ ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ ਵਿੱਚ ਆਪ ਜੀ ਬਾਰੇ ਉਲੇਖ ਕੀਤਾ ਹੈ। ਆਪ ਜੀ ਦੇ ਜੀਵਨ ਸਬੰਧੀ ਵੱਖ-ਵੱਖ ਸ੍ਰੋਤਾਂ ਤੋਂ ਜੋ ਜਾਣਕਾਰੀ ਪ੍ਰਾਪਤ ਹੁੰਦੀ ਹੈ, ਉਹ ਇਸ ਪ੍ਰਕਾਰ ਹੈ :

*ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥*
*ਰੇ ਮਨ ਤੂ ਭੀ ਹੋਹਿ ਦਾਸੁ ॥* (ਪੰਨਾ ੧੧੯੨)

ਇਸੇ ਤਰ੍ਹਾਂ ਸੋਲ੍ਹਵੀਂ ਸਦੀ ਦੇ 'ਕਲਯ ਭੱਟ' ਦਾ ਇਹ ਕਥਨ ਆਪ ਦੀ ਸ਼ਖ਼ਸੀਅਤ ਨੂੰ ਪੂਰੀ ਤਰ੍ਹਾਂ ਉਜਾਗਰ ਕਰਦਾ ਹੈ :

*ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥*
*ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥*
(ਪੰਨਾ ੧੩੯੦)

ਭਾਈ ਗੁਰਦਾਸ ਜੀ ਨੇ ਆਪ ਜੀ ਬਾਰੇ ਜ਼ਿਕਰ ਕੀਤਾ ਹੈ :

ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤੁ ਬਹੈ ਲਿਵ ਲਾਵੈ।
ਕਰਮ ਕਰੈ ਅਧਿਆਤਮੀ, ਹੋਰਸੁ ਕਿਸੈ ਨ ਅਲਖੁ ਲਖਾਵੈ। (ਵਾਰ ੧੦)

ਭਗਤ ਜੀ ਦੇ ਜੀਵਨ, ਉਨ੍ਹਾਂ ਦੇ ਮਾਤਾ-ਪਿਤਾ, ਉਨ੍ਹਾਂ ਦੇ ਜਨਮ-ਸਥਾਨ ਅਤੇ ਜੀਵਨ-ਕਿਰਿਆਵਾਂ ਬਾਰੇ ਕੋਈ ਰੋਸ਼ਨੀ ਨਹੀਂ ਪਾਈ।

**ਰਹੱਸਵਾਦੀ ਅਨੁਭਵ :**

ਭਗਤ ਬੇਣੀ ਜੀ ਦੀ ਪ੍ਰਾਪਤ ਰਚਨਾ ਆਕਾਰ ਪੱਖੋਂ ਭਾਵੇਂ ਬਹੁਤ ਸੀਮਤ ਹੈ

ਪਰ ਵਿਚਾਰ ਪੱਖੋਂ ਇਹ ਬਹੁਤ ਵਿਸ਼ਾਲ ਹੈ। ਉਹ ਆਪਣੀ ਇਸ ਸੀਮਤ ਰਚਨਾ ਵਿੱਚ ਪਰਮਾਤਮਾ, ਮਾਨਵ ਜੀਵਨ, ਮੁਕਤੀ ਅਤੇ ਪ੍ਰਭੂ-ਪ੍ਰਾਪਤੀ ਦੇ ਸਾਧਨਾਂ ਬਾਰੇ ਆਪਣੇ ਰਹੱਸਵਾਦੀ ਅਨੁਭਵ ਅਭਿਵਿਅਕਤ ਕਰਦੇ ਹਨ।

ਭਗਤ ਬੇਣੀ ਜੀ ਪਰਮਾਤਮਾ ਨਾਲ ਇਕਮਿਕਤਾ ਹਾਸਲ ਕਰਨ ਲਈ ਮਨੁੱਖ ਨੂੰ ਇਸ ਵਸਤੂ-ਸੰਸਾਰ ਦੀਆਂ ਨਾਸ਼ਵਾਨ ਵਸਤਾਂ ਅਤੇ ਮਾਇਆ ਦੇ ਪ੍ਰਭਾਵ ਅਧੀਨ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਬਚਣ ਲਈ ਪ੍ਰੇਰਦੇ ਹਨ। ਉਨ੍ਹਾਂ ਦੇ ਵਿਚਾਰਾਂ ਅਨੁਸਾਰ ਇਹ ਵਸਤਾਂ ਪ੍ਰਭੂ-ਮੇਲ ਲਈ ਬੰਧਨ ਹਨ, ਜਿਨ੍ਹਾਂ ਵਿੱਚ ਖੱਚਿਤ ਹੋਣ ਨਾਲ ਮਨੁੱਖ ਜਮਾਂ ਦੇ ਦੇਸ਼ ਜਾਂਦਾ ਹੈ:

*ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ ॥*
*ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ ॥*

(ਪੰਨਾ ੯੩)

ਭਗਤ ਬੇਣੀ ਜੀ ਮਨੁੱਖ ਨੂੰ ਇਸ ਮਾਨਵ ਜੀਵਨ ਵਿੱਚ ਹੀ ਸ਼ੁਭ ਕਰਮ ਕਰਨ ਦੀ ਪ੍ਰੇਰਨਾ ਕਰਦੇ ਹਨ। ਜੋ ਮਨੁੱਖ ਆਪਣਾ ਸਾਰਾ ਜੀਵਨ ਬਾਲਪੁਣੇ ਦੀਆਂ ਖੇਡਾਂ, ਜੁਆਨੀ ਵਿੱਚ ਕਾਮ-ਵਾਸ਼ਨਾ ਅਧੀਨ ਅਤੇ ਬਿਰਧ ਅਵਸਥਾ ਸਮੇਂ ਆਪਣੇ ਬਾਕੀ ਕੁਟੰਬ ਨੂੰ ਵੇਖ-ਵੇਖ ਆਪਣਾ ਉੱਤਮ ਤੇ ਸ੍ਰੇਸ਼ਟ ਜਨਮ ਗਵਾ ਲੈਂਦਾ ਹੈ, ਉਸ ਨੂੰ ਮੁਕਤੀ ਪਰਾਪਤ ਨਹੀਂ ਹੁੰਦੀ ਅਤੇ ਨਾ ਹੀ ਪ੍ਰਭੂ ਨਾਲ ਮੇਲ ਹੋਣਾ ਸੰਭਵ ਹੈ। ਇਸੇ ਲਈ ਆਪ ਜੀ ਫੁਰਮਾਉਂਦੇ ਹਨ :

*ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀ ਬੂਝੈ ॥*
*ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥*
*ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ ॥*
*ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨਿ ਮੁਕਤਿ ਕਿਨਿ ਪਾਈ ॥*

(ਪੰਨਾ ੯੩)

ਇਸ ਲਈ ਜ਼ਰੂਰੀ ਹੈ ਕਿ ਪਰਮਾਤਮਾ ਨਾਲ ਇਕਮਿਕਤਾ ਪ੍ਰਾਪਤ ਕਰਨ ਲਈ ਮਨੁੱਖ ਆਤਮ-ਤੱਤ ਦੀ ਪਹਿਚਾਣ ਕਰੇ ਅਤੇ ਇਸ ਜਗਤ ਦੀ ਮਾਇਆ ਤੋਂ ਆਪਣੇ ਆਪ ਨੂੰ ਨਿਰਲੇਪ ਰੱਖਦਿਆਂ ਫੋਕਟ ਧਰਮਾਂ ਤੋਂ ਸਾਵਧਾਨ ਰਹੇ :

*ਜਿਨਿ ਆਤਮ ਤਤੁ ਨ ਚੀਨਿਆ ॥*
*ਸਭ ਫੋਕਟ ਧਰਮ ਅਬੀਨਿਆ ॥* (ਪੰਨਾ ੧੩੫੧)

ਭਗਤ ਬੇਣੀ ਜੀ ਪਰਮਾਤਮਾ ਦੀ ਪ੍ਰਾਪਤੀ ਲਈ ਨਾਮ-ਸਾਧਨਾ ਨੂੰ ਸਰਬੋਤਮ ਮੰਨਦੇ ਹਨ, ਜੋ ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ। ਭਗਤ ਜੀ ਦੀ ਬਾਣੀ ਵਿੱਚ ਕੁਝ ਸ਼ਬਦਾਵਲੀ ਜੋਗ ਮੱਤ ਦੀ ਵੀ ਪ੍ਰਾਪਤ ਹੁੰਦੀ ਹੈ ਪਰ ਉਨ੍ਹਾਂ ਦਾ ਕੋਈ ਸ਼ਬਦ ਜੋਗ ਮੱਤ ਸਾਧਨਾ ਦਾ ਅਨੁਕਰਣ ਕਰਨ ਵਾਲਾ ਨਹੀਂ ਦਿੱਸਦਾ। ਜੋਗ ਮੱਤ ਅਨੁਸਾਰ ਪਰਮਾਤਮਾ ਦਾ ਅਨੁਭਵ ਇੜਾ, ਪਿੰਗਲਾ ਤੇ ਸੁਖਮਨਾ ਨਾੜੀਆਂ ਦੀ ਸੁਮੇਲਤਾ ਨਾਲ ਹੁੰਦਾ ਹੈ ਅਤੇ ਇਸ ਪ੍ਰਕਿਰਿਆ ਵਿੱਚ ਸਰੀਰ ਨੂੰ ਅਸਹਿ ਕਸ਼ਟ

ਦੇਣ ਵਾਲੀਆਂ ਕਿਰਿਆਵਾਂ ਕਰਨੀਆਂ ਪੈਂਦੀਆਂ ਹਨ ਪਰ ਭਗਤ ਬੇਣੀ ਜੀ ਪਰਮਾਤਮਾ ਦੇ ਰਹੱਸਵਾਦੀ ਅਨੁਭਵ ਦੀ ਪ੍ਰਾਪਤੀ ਕਰਨ ਲਈ ਜੋਗ-ਅਭਿਆਸ ਦੀਆਂ ਇਨ੍ਹਾਂ ਕਿਰਿਆਵਾਂ ਨੂੰ ਨਿਰਾਰਥਕ ਮੰਨਦੇ ਹਨ। ਇਥੋਂ ਤੱਕ ਕਿ ਉਹ ਤ੍ਰਿਬੇਣੀ ਦੇ ਮੇਲ ਅਤੇ ਪ੍ਰਯਾਗ ਆਦਿਕ ਤੀਰਥਾਂ ਦੇ ਇਸ਼ਨਾਨ ਨੂੰ ਵੀ ਇਸ ਸੰਦਰਭ ਵਿੱਚ ਸਾਰਥਕ ਨਹੀਂ ਮੰਨਦੇ। ਇਸ ਪ੍ਰਸੰਗ ਵਿੱਚ ਭਗਤ ਬੇਣੀ ਜੀ ਆਪਣੇ ਰਹੱਸਵਾਦੀ ਅਨੁਭਵ ਬਿਆਨ ਕਰਦਿਆਂ ਫ਼ੁਰਮਾਉਂਦੇ ਹਨ :

*ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ ॥*
*ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥੧॥*
*ਸੰਤਹੁ ਤਹਾ ਨਿਰੰਜਨ ਰਾਮੁ ਹੈ ॥*
*ਗੁਰ ਗਮਿ ਚੀਨੈ ਬਿਰਲਾ ਕੋਇ ॥*
*ਤਹਾਂ ਨਿਰੰਜਨੁ ਰਮਈਆ ਹੋਇ ॥* (ਪੰਨਾ ੯੭੪)

ਭਗਤ ਬੇਣੀ ਜੀ ਆਪਣੇ ਰਹੱਸਵਾਦੀ ਅਨੁਭਵ ਅਭਿਵਿਅਕਤ ਕਰਨ ਸਮੇਂ ਜਿਥੇ ਜੋਗ ਮੱਤ ਦੀਆਂ ਕਿਰਿਆਵਾਂ ਨੂੰ ਪ੍ਰਭੂ-ਮੇਲ ਲਈ ਅਪ੍ਰਵਾਨ ਕਰਦੇ ਹਨ, ਉਥੇ ਉਹ ਇਸ ਕਾਰਜ ਲਈ ਪ੍ਰਚਲਿਤ ਕਰਮ-ਕਾਂਡਾਂ ਨੂੰ ਵੀ ਬੁਰੀ ਤਰ੍ਹਾਂ ਨਕਾਰਦੇ ਹਨ। ਉਨ੍ਹਾਂ ਦੇ ਹੇਠ ਲਿਖੇ ਸ਼ਬਦ ਵਿੱਚ ਪ੍ਰਭੂ-ਮੇਲ ਲਈ ਹਰ ਪ੍ਰਕਾਰ ਦੀ ਦਿਖਾਵੇ ਵਾਲੀ ਸਰੀਰਕ ਕਿਰਿਆ ਨੂੰ ਰੱਦ ਕੀਤਾ ਗਿਆ ਹੈ :

*ਤਨਿ ਚੰਦਨੁ ਮਸਤਕਿ ਪਾਤੀ ॥ ਰਿਦ ਅੰਤਰਿ ਕਰ ਤਲ ਕਾਤੀ ॥*
*ਠਗ ਦਿਸਟਿ ਬਗਾ ਲਿਵ ਲਾਗਾ ॥ ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥੧॥*
*ਮ੍ਰਿਗ ਆਸਣੁ ਤੁਲਸੀ ਮਾਲਾ ॥ ਕਰ ਊਜਲ ਤਿਲਕੁ ਕਪਾਲਾ ॥*
*ਰਿਦੈ ਕੂੜੁ ਕੰਠਿ ਰੁਦ੍ਰਾਖੰ ॥ ਰੇ ਲੰਪਟ ਕ੍ਰਿਸਨੁ ਅਭਾਖੰ ॥*
(ਪੰਨਾ ੧੩੫੧)

ਭਗਤ ਬੇਣੀ ਜੀ ਦੇ ਉਪਰੋਕਤ ਸ਼ਬਦ ਵਿੱਚ ਪ੍ਰਭੂ-ਮੇਲ ਲਈ ਹਰ ਪ੍ਰਕਾਰ ਦੇ ਕਰਮ-ਧਰਮ ਨੂੰ ਨਿਰਾਰਥਕ ਮੰਨਿਆ ਗਿਆ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਉਹ ਪਰਮਾਤਮਾ ਪ੍ਰਤੀ ਆਪਣੇ ਰਹੱਸਵਾਦੀ ਅਨੁਭਵ ਲਈ ਕਿਸੇ ਪ੍ਰਕਾਰ ਦੇ ਪਾਖੰਡ ਨੂੰ ਪਰਵਾਨ ਨਹੀਂ ਸਨ ਕਰਦੇ, ਕਿਉਂਕਿ ਜੇਕਰ ਧਾਰਮਿਕ ਭੇਖ ਧਾਰਨ ਕਰਦਿਆਂ ਅੰਦਰੋਂ ਛੁਰੀਆਂ ਹੀ ਚਲਾਉਣੀਆਂ ਹਨ ਤਾਂ ਇਸ ਦਾ ਕੋਈ ਲਾਭ ਨਹੀਂ ਹੁੰਦਾ :

*ਰਿਦੈ ਛੁਰੀ ਸੰਧਿਆਨੀ ॥*
*ਪਰ ਦਰਬੁ ਹਿਰਨ ਕੀ ਬਾਨੀ ॥* (ਪੰਨਾ ੧੩੫੧)

ਉਨ੍ਹਾਂ ਦੇ ਰਹੱਸਵਾਦੀ ਅਨੁਭਵ ਵਿੱਚ ਦ੍ਰਿੜ੍ਹ ਵਿਸ਼ਵਾਸ ਹੈ ਕਿ ਪਰਮਾਤਮਾ ਦਾ ਮੇਲ ਪ੍ਰਾਪਤ ਕਰਨ ਲਈ ਧਾਰਮਿਕ ਭੇਖ ਫੋਕਟ ਕਰਮ ਹਨ। ਇਨ੍ਹਾਂ ਕਿਰਿਆਵਾਂ ਰਾਹੀਂ ਪ੍ਰਭੂ-ਮੇਲ ਹੋਣਾ ਸੰਭਵ ਨਹੀਂ ਹੁੰਦਾ। ਇਸ ਕਾਰਜ-ਖੇਤਰ ਲਈ ਗੁਰੂ ਦੀ ਸ਼ਰਨ ਵਧੇਰੇ ਫਲੀ-ਭੂਤ ਹੁੰਦੀ ਹੈ :

ਕਹੁ ਬੇਣੀ ਗੁਰਮੁਖਿ ਧਿਆਵੈ ॥
ਬਿਨੁ ਸਤਿਗੁਰ ਬਾਟ ਨ ਪਾਵੈ ॥ (ਪੰਨਾ ੧੩੫੧)

ਭਗਤ ਬੇਣੀ ਜੀ ਦੇ ਰਹੱਸਵਾਦੀ ਅਨੁਭਵ ਅਨੁਸਾਰ ਪ੍ਰਭੂ-ਮੇਲ ਵਾਲੀ ਅਵਸਥਾ ਵਿੱਚ ਮਨੁੱਖ ਦੀ ਪ੍ਰਭੂ ਨਾਲ ਡੂੰਘੀ ਜਾਣ-ਪਛਾਣ ਹੋ ਜਾਂਦੀ ਹੈ ਅਤੇ ਦੁਰਮਤਿ ਦਾ ਨਾਸ ਹੁੰਦਾ ਹੈ। ਅਜਿਹੇ ਪਦ ਨੂੰ ਪ੍ਰਾਪਤ ਕਰਨ ਵਾਲਾ ਮਨੁੱਖ ਨਾਮ ਰੂਪੀ ਅੰਮ੍ਰਿਤ ਦੇ ਕਟੋਰੇ ਪੀਂਦਿਆਂ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ :

ਉਪਜੈ ਗਿਆਨੁ ਦੁਰਮਤਿ ਛੀਜੈ ॥
ਅੰਮ੍ਰਿਤ ਰਸਿ ਗਗਨੰਤਰਿ ਭੀਜੈ ॥
ਏਸੁ ਕਲਾ ਜੋ ਜਾਣੈ ਭੇਉ ॥
ਭੇਟੈ ਤਾਸੁ ਪਰਮ ਗੁਰਦੇਉ ॥ (ਪੰਨਾ ੯੭੪)

ਭਗਤ ਬੇਣੀ ਜੀ ਦੇ ਰਹੱਸਵਾਦੀ ਅਨੁਭਵ ਅਨੁਸਾਰ ਪ੍ਰਭੂ ਨਾਲ ਅਭੇਦ ਹੋਣ ਵਾਲੇ ਮਨੁੱਖ ਨੂੰ ਸਤਿਗੁਰ ਦਾ ਸ਼ਬਦ ਅਤੇ ਪ੍ਰਭੂ ਦੀ ਉਸਤਤਿ ਕਰਨ ਵਾਲੀ ਬਾਣੀ ਹੁਲਾਰਾ ਪੈਦਾ ਕਰ ਦਿੰਦੀ ਹੈ ਅਤੇ ਮਨੁੱਖ ਦੀ ਸੁਰਤ ਜਾਗ ਪੈਂਦੀ ਹੈ।

ਦੇਵ ਸਥਾਨੈ ਕਿਆ ਨੀਸਾਣੀ ॥
ਤਹ ਬਾਜੇ ਸਬਦ ਅਨਾਹਦ ਬਾਣੀ ॥ (ਪੰਨਾ ੯੭੪)

ਉਪਰੋਕਤ ਅਧਿਐਨ ਤੋਂ ਇਹ ਤੱਥ ਉਭਰ ਕੇ ਸਾਹਮਣੇ ਆਉਂਦਾ ਹੈ ਕਿ ਭਗਤ ਬੇਣੀ ਜੀ ਆਪਣੇ ਰਹੱਸਵਾਦੀ ਅਨੁਭਵ ਅਨੁਸਾਰ ਮਨੁੱਖ ਨੂੰ ਇਸ ਜਗਤ ਰੂਪੀ ਮਾਇਆ ਦੇ ਪਰਭਾਵ ਤੋਂ ਬਚਣ ਲਈ ਸੰਸਾਰ ਦੀਆਂ ਵਸਤਾਂ ਵਿੱਚ ਖੱਚਿਤ ਹੋਣ ਤੋਂ ਰੋਕਦੇ ਹਨ ਅਤੇ **ਉਸ ਨੂੰ ਪ੍ਰਾਪਤ ਮਾਨਵ ਜੀਵਨ ਦਾ ਇਕ ਇਕ ਪਲ ਸੁਕ੍ਰਿਤ ਕਰਮ ਕਰਦਿਆਂ ਪ੍ਰਭੂ-ਮੇਲ ਲਈ ਪ੍ਰੇਰਨਾ ਦਿੰਦੇ ਹਨ। ਪ੍ਰਭੂ-ਮੇਲ ਲਈ ਭਗਤ ਜੀ ਦਾ ਰਹੱਸਵਾਦੀ ਅਨੁਭਵ ਹਰ ਪ੍ਰਕਾਰ ਦੇ ਕਰਮ-ਕਾਂਡਾਂ ਨੂੰ ਫੋਕਟ ਅਤੇ ਨਿਰਾਰਥਕ ਮੰਨਦਾ ਹੈ ਅਤੇ ਇਸ ਦੀ ਥਾਂ ਗੁਰੂ ਦੀ ਸ਼ਰਨ ਅਤੇ ਨਾਮ-ਸਾਧਨਾ ਰਾਹੀਂ ਪ੍ਰਭੂ ਦੀ ਬਖਸ਼ਸ਼ ਨਾਲ ਉਸ ਵਿੱਚ ਲੀਨਤਾ ਹਾਸਲ ਕਰਨ ਲਈ ਪ੍ਰੇਰਨਾ ਕਰਦਾ ਹੈ। ਉਨ੍ਹਾਂ ਦਾ ਰਹੱਸਵਾਦੀ ਅਨੁਭਵ ਪਰੰਪਰਾਗਤ ਮੁਕਤੀ ਨਾਲੋਂ ਜੀਵਨ-ਮੁਕਤੀ ਪ੍ਰਵਾਨ ਕਰਨ ਵਾਲਾ ਸਿੱਧ ਹੁੰਦਾ ਹੈ।**

✡ ✡ ✡

# ਭਗਤ ਧੰਨਾ ਜੀ

ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ:

ਟਾਂਕ ਦੇ ਇਲਾਕੇ ਧੂਆਨ ਪਿੰਡ ਵਿੱਚ (ਜੋ ਦੇਉਲੀ ਤੋਂ ੨੦ ਮੀਲ ਹੈ) ਸੰਮਤ ੧੪੭੩ (ਮੁਤਾਬਿਕ ੧੪੧੬ ਈ:) ਜੱਟ ਵੰਸ਼ ਵਿੱਚ ਜਨਮ ਹੋਇਆ। ਸ੍ਵਾਮੀ ਰਾਮਾ ਨੰਦ ਜੀ ਤੋਂ ਕਾਂਸ਼ੀ ਜਾ ਕੇ ਗੁਰ ਦੀਕਸ਼ਾ ਲਈ। ਪਹਿਲੀ ਉਮਰ ਵਿੱਚ ਇਹ ਮੂਰਤੀ ਪੂਜਕ ਰਿਹਾ ਪਰ ਅੰਤ ਨੂੰ ਵਿਸ਼੍ਵ ਰੂਪ ਜਗਤਨਾਥ ਦਾ ਉਪਾਸ਼ਕ ਹੋ ਕੇ ਪਰਮਪਦ ਦਾ ਅਧਿਕਾਰੀ ਬਣਿਆ।" ਧੰਨਾ ਜੀ ਦੇ ਦੇਹਾਂਤ ਬਾਰੇ ਕੁਝ ਪਤਾ ਨਹੀਂ ਹੈ।

ਅੰਗਰੇਜ਼ ਵਿਦਵਾਨ ਮੈਕਾਲਿਫ ਪੋਥੀ ਛੇਵੀਂ ਪੰਨਾ ੧੦੬ 'ਤੇ ਭਗਤ ਧੰਨਾ ਬਾਰੇ ਲਿਖਦਾ ਹੈ :

> *ਰਾਜਪੁਤਾਨੇ ਵਿੱਚ ਦਿਉਲੀ ਛਾਵਣੀ ਤੋਂ ੨੦ ਮੀਲ ਦੀ ਵਿੱਥ 'ਤੇ ਟਾਂਕ ਦੇ ਇਲਾਕੇ ਵਿੱਚ ਇਕ ਪਿੰਡ ਹੈ, ਜਿਸ ਦਾ ਨਾਮ ਧੂਆਨ ਹੈ। ਇਥੇ ਇਕ ਜੱਟ ਘਰਾਣੇ ਵਿੱਚ ਧੰਨਾ ਜੀ ਸੰਨ ੧੪੧੫ ਈ: ਵਿੱਚ ਪੈਦਾ ਹੋਏ। ਛੋਟੀ ਉਮਰ ਤੋਂ ਹੀ ਧੰਨਾ ਧਾਰਮਕ ਲਗਨ ਵਾਲਾ ਸੀ। ਇਕ ਦਿਨ ਧੰਨੇ ਦੇ ਘਰ ਦਾ ਪਰੋਹਤ ਪੂਜਾ ਕਰਨ ਲਈ ਆਇਆ। ਪੂਜਾ ਦੀ ਸਾਰੀ ਰਸਮ ਧੰਨੇ ਨੇ ਵੀ ਵੇਖੀ ਅਤੇ ਆਖਰ ਪੰਡਤ ਪਾਸੋਂ ਉਸ ਨੇ ਇਕ ਠਾਕਰ ਮੰਗਿਆ। ਪਹਿਲਾਂ ਤਾਂ ਪੰਡਤ ਟਾਲਦਾ ਰਿਹਾ ਪਰ ਧੰਨੇ ਦਾ ਹਠ ਵੇਖ ਛੋਟਾ ਜਿਹਾ ਕਾਲੇ ਰੰਗ ਦਾ ਪੱਥਰ ਉਸ ਨੂੰ ਪੂਜਣ ਲਈ ਦੇ ਦਿੱਤਾ। ਧੰਨੇ ਨੇ ਬੜੀ ਸ਼ਰਧਾ ਨਾਲ ਉਸ ਠਾਕਰ ਦੀ ਪੂਜਾ ਸ਼ੁਰੂ ਕਰ ਦਿੱਤੀ। ਉਸ ਦੀ ਦ੍ਰਿੜਤਾ ਵੇਖ ਕੇ ਪੰਡਤ ਕਦੀ ਕਦੀ ਆ ਕੇ ਪੂਜਾ ਭਗਤੀ ਦਾ ਰਾਹ ਦੱਸਦਾ ਰਿਹਾ ਤੇ ਆਖਰ ਇਕ ਦਿਨ ਠਾਕਰ ਪੂਜਾ ਵਿੱਚੋਂ ਧੰਨੇ ਨੂੰ ਰੱਬ ਲੱਭ ਪਿਆ। ਧੰਨੇ ਦੇ ਰਾਹੀਂ, ਫੇਰ ਉਸ ਪੰਡਤ ਦਾ ਵੀ ਲੋਕ-ਪ੍ਲੋਕ ਸੰਵਰ ਗਿਆ।*

ਇਸ ਦਾ ਹਵਾਲਾ ਪ੍ਰੋ: ਸਾਹਿਬ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ਤੀਜੀ ਪੰਨਾ ੬੯੭ ਉਤੇ ਦਿੱਤਾ ਹੈ। ਅੱਗੇ ਜਾ ਕੇ ਪ੍ਰੋ: ਸਾਹਿਬ ਸਿੰਘ ਨੇ ਪੱਥਰ ਪੂਜਾ ਵਾਲੀ ਸਾਖੀ ਉਤੇ ਟਿੱਪਣੀ ਕੀਤੀ ਹੈ ਅਤੇ ਕਿਹਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮੂਰਤੀ-ਪੂਜਾ ਕਰਨ ਵਾਲੇ ਲਈ ਬੜੇ ਕਰੜੇ ਸ਼ਬਦ ਵਰਤਦਿਆਂ 'ਗੁਨਹਗਾਰ' ਲੂਣ ਹਰਾਮੀ ਕਿਹਾ ਹੈ :

ਗੁਨਹਗਾਰ ਲੂਣ ਹਰਾਮੀ ॥
ਪਾਹਣ ਨਾਵ ਨ ਪਾਰਗਿਰਾਮੀ ॥ (ਪੰਨਾ ੭੩੯)

ਭਗਤ ਧੰਨੇ ਦੇ ਆਪਣੇ ਸ਼ਬਦਾਂ ਵਿਚੋਂ ਵੀ ਤਾਂ ਕਿਤੇ ਵੀ ਠਾਕਰ-ਪੂਜਾ ਦੀ ਗਵਾਹੀ ਨਹੀਂ ਮਿਲਦੀ। ਭਾਈ ਗੁਰਦਾਸ ਜੀ ਆਪਣੀ ਦਸਵੀਂ ਵਾਰ ਵਿੱਚ ਭਗਤ ਧੰਨੇ ਦੀ ਠਾਕਰ-ਪੂਜਾ ਬਾਰੇ ਪ੍ਰਚਲਤ ਹੋ ਚੁੱਕੀ ਸਾਖੀ ਬਾਰੇ ਲਿਖਦੇ ਹਨ:

ਠਾਕੁਰ ਨੋ ਨ੍ਹਾਵਾਲਿ ਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ ।
ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾਵੈ ।

ਭਗਤ ਧੰਨੇ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਤਿੰਨ ਸ਼ਬਦ ਮਿਲਦੇ ਹਨ— ਆਸਾ ਰਾਗ ਵਿੱਚ ਦੋ, ਧਨਾਸਰੀ ਵਿੱਚ ਇਕ। ਇਨ੍ਹਾਂ ਸ਼ਬਦਾਂ 'ਚ ਕਿਤੇ ਵੀ ਭਗਤ ਜੀ ਦੇ ਮੂਰਤੀ-ਪੂਜਾ ਵਾਲੀ ਸਾਖੀ ਦਾ ਸੰਕੇਤ ਜਾਂ ਇਸ਼ਾਰਾ ਨਹੀਂ ਮਿਲਦਾ। ਅਸੀਂ ਇਥੇ ਆਸਾ ਰਾਗ ਦਾ ਸ਼ਬਦ ਅੰਕਿਤ ਕਰ ਕੇ ਉਸ ਦੇ ਸਮੁੱਚੇ ਭਾਵ ਨੂੰ ਵੀ ਵਰਣਨ ਕਰਾਂਗੇ, ਜਿਸ ਵਿਚ ਕਿਤੇ ਵੀ ਪੱਥਰ ਪੂਜਣ ਦਾ ਵਰਣਨ ਨਹੀਂ ਹੈ। ਇਸ ਸਭ ਤੋਂ ਇਹੀ ਲੱਗਦਾ ਹੈ ਕਿ ਇਸ ਤਰ੍ਹਾਂ ਦੀਆਂ ਸਾਖੀਆਂ ਭਗਤਾਂ ਨਾਲ ਜੋੜ ਕੇ ਉਨ੍ਹਾਂ ਨੂੰ ਮੂਰਤੀ ਦੇ ਉਪਾਸ਼ਕ ਦੱਸਿਆ ਜਾਂਦਾ ਸੀ। ਜਿਸ ਤਰ੍ਹਾਂ ਭਾਈ ਕਾਨ੍ਹ ਸਿੰਘ ਨਾਭਾ ਨੇ ਜ਼ਿਕਰ ਕੀਤਾ ਹੈ ਕਿ ਭਗਤ ਧੰਨਾ ਜੀ ਪਹਿਲਾਂ ਪਹਿਲ ਸਰਗੁਣ ਦੇ ਪੁਜਾਰੀ ਸਨ, ਬਾਅਦ ਵਿੱਚ ਨਿਰਗੁਣ ਦੇ ਪੁਜਾਰੀ ਬਣ ਗਏ ਪਰੰਤੂ ਗੁਰਬਾਨੀ ਵਿੱਚ ਤਾਂ ਉਨ੍ਹਾਂ ਦੀ ਰਚਨਾ ਨਿਰੋਲ ਸਰਗੁਣ ਤੋਂ ਉੱਪਰ ਉੱਠ ਕੇ ਨਿਰਗੁਣ ਪੂਜਾ ਦਾ ਹੀ ਪ੍ਰਗਟਾਵਾ ਕਰਦੀ ਦਿੱਸਦੀ ਹੈ। ਰਾਗ ਆਸਾ ਵਿੱਚ ਉਨ੍ਹਾਂ ਦੀ ਬਾਣੀ ਇਸ ਪ੍ਰਕਾਰ ਅੰਕਿਤ ਹੈ:

ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ ॥
ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ ॥੧॥ ਰਹਾਉ ॥
ਬਿਖੁ ਫਲ ਮੀਠ ਲਗੇ, ਮਨ ਬਉਰੇ; ਚਾਰ ਬਿਚਾਰ ਨ ਜਾਨਿਆ ॥
ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ ॥੧॥
ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ ॥
ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ ॥੨॥
ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ ॥
ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ ॥੩॥
ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ ॥
ਧੰਨੈ ਧਨੁ ਪਾਇਆ ਧਰਣੀਧਰ ਮਿਲਿ ਜਨ ਸੰਤ ਸਮਾਨਿਆ ॥ (ਪੰਨਾ ੪੮੭)

ਇਸ ਸ਼ਬਦ ਦਾ ਅਰਥ ਜੋ ਪ੍ਰੋ: ਸਾਹਿਬ ਸਿੰਘ ਨੇ ਕੀਤਾ ਹੈ ਉਸ ਅਨੁਸਾਰ ਕਿਤੇ ਵੀ ਮੂਰਤੀ-ਪੂਜਾ ਦਾ ਅੰਸ਼ ਨਹੀਂ ਦਿੱਸਦਾ। ਅਰਥ ਇਸ ਪ੍ਰਕਾਰ ਹਨ :

ਮਾਇਆ ਦੇ ਮੋਹ ਵਿੱਚ ਭਟਕਦਿਆਂ ਕਈ ਜਨਮ ਗੁਜਰ ਜਾਂਦੇ ਹਨ। ਇਹ ਸਰੀਰ ਨਾਸ ਹੋ ਜਾਂਦਾ ਹੈ। ਮਨ ਭਟਕਦਾ ਰਹਿੰਦਾ ਹੈ। ਧਨ ਵੀ ਟਿਕਦਾ

ਨਹੀਂ, ਲੋਭੀ ਜੀਵ ਜ਼ਹਿਰ ਰੂਪੀ ਪਦਾਰਥਾਂ ਦੇ ਲਾਲਚ ਵਿੱਚ ਰੰਗਿਆ ਰਹਿੰਦਾ ਹੈ। ਇਸ ਤ੍ਰਿਸ਼ਨਾ ਕਾਰਨ ਮਨ ਵਿਚੋਂ ਅਮੋਲਕ ਪ੍ਰਭੂ ਵਿਸਰ ਜਾਂਦਾ ਹੈ। (ਰਹਾਉ ॥)

ਹੇ ਕਮਲੇ ਮਨ ! ਇਹ ਜ਼ਹਿਰ ਰੂਪੀ ਫਲ ਤੈਨੂੰ ਮਿਠੇ ਲੱਗਦੇ ਹਨ, ਤੈਨੂੰ ਸੋਹਣੀ ਵਿਚਾਰ ਨਹੀਂ ਫੁਰਦੀ। (ਰੱਬੀ) ਗੁਣਾਂ ਵੱਲੋਂ ਹਟ ਕੇ ਹੋਰ ਹੋਰ ਕਿਸਮ ਦੀ ਪ੍ਰੀਤ ਤੇਰੇ ਅੰਦਰ ਵਧ ਰਹੀ ਹੈ। ਇਹ ਸਭ ਆਵਾਗਵਨ ਦਾ ਤਾਣਾ ਤਣਿਆ ਜਾ ਰਿਹਾ ਹੈ।

ਹੇ ਮਨ ! ਤੂੰ ਜੀਵਨ ਦੀ ਜੁਗਤ ਸਮਝ ਕੇ ਇਹ ਜੁਗਤਿ ਆਪਣੇ ਅੰਦਰ ਪੱਕੀ ਨਾ ਕੀਤੀ, ਤ੍ਰਿਸ਼ਨਾ ਵਿੱਚ ਸੜਦੇ ਜਮਾਂ ਦਾ ਜਾਲ, ਜਮਾਂ ਦੇ ਫਾਹੇ ਤੈਨੂੰ ਪੈ ਗਏ ਹਨ। ਹੇ ਮਨ ! ਤੂੰ ਵਿਸ਼ ਰੂਪੀ ਜ਼ਹਿਰ ਦੇ ਫਲ ਹੀ ਇਕੱਠੇ ਕਰ ਕੇ ਸਾਂਭਦਾ ਰਿਹਾ ਤੇ ਅਜਿਹਾ ਸਾਂਭਦਾ ਰਿਹਾ ਕਿ ਤੈਨੂੰ ਪਰਮ ਪੁਰਖ ਪ੍ਰਭੂ ਭੁੱਲ ਗਿਆ।

ਜਿਸ ਮਨੁੱਖ ਨੂੰ ਗੁਰੂ ਨੇ ਗਿਆਨ ਦਾ ਪ੍ਰਵੇਸ਼ ਰੂਪੀ ਧਨ ਦਿੱਤਾ ਹੈ ਉਸ ਦੀ ਸੁਰਤ ਪ੍ਰਭੂ ਵਿੱਚ ਜੁੜ ਗਈ। ਉਸ ਦੇ ਅੰਦਰ ਸ਼ਰਧਾ ਬਣ ਗਈ, ਉਸ ਦਾ ਮਨ ਪ੍ਰਭੂ ਨਾਲ ਇਕਮਿਕ ਹੋ ਗਿਆ, ਉਸ ਨੂੰ ਪ੍ਰਭੂ ਦਾ ਪਿਆਰ, ਪ੍ਰਭੂ ਦੀ ਭਗਤੀ ਲੱਗੀ, ਸੁਖ ਨਾਲ ਸਾਂਝ ਬਣ ਗਈ। ਉਹ ਮਾਇਆ ਵਲੋਂ ਰੱਜ ਗਿਆ ਤੇ ਬੰਧਨਾਂ ਤੋਂ ਮੁਕਤ ਹੋ ਗਿਆ। ਜਿਸ ਮਨੁੱਖ ਦੇ ਅੰਦਰ ਪ੍ਰਭੂ ਦੀ ਸਰਬ-ਵਿਆਪਕ ਜੋਤਿ ਟਿਕ ਗਈ ਉਸ ਨੇ ਮਾਇਆ ਵਿੱਚ ਨਾ ਛਲੇ ਜਾਣ ਵਾਲੇ ਪ੍ਰਭੂ ਨੂੰ ਪਛਾਣ ਲਿਆ।

ਮੈਂ (ਧੰਨੇ) ਵੀ ਉਸ ਪ੍ਰਭੂ ਦਾ ਨਾਮ ਰੂਪੀ ਧਨ ਲੱਭ ਲਿਆ ਹੈ, ਜੋ ਸਾਰੀ ਧਰਤੀ ਦਾ ਆਸਰਾ ਹੈ। ਮੈਂ (ਧੰਨਾ) ਸੰਤ ਜਨਾਂ ਨੂੰ ਮਿਲ ਕੇ ਪ੍ਰਭੂ ਵਿੱਚ ਲੀਨ ਹੋ ਗਿਆ ਹਾਂ।

ਇਸ ਉਪਰੋਕਤ ਸ਼ਬਦ ਦੇ ਅਰਥਾਂ ਤੋਂ ਦੋ ਗੱਲਾਂ ਬੜੀਆਂ ਸਪੱਸ਼ਟ ਹੋ ਜਾਂਦੀਆਂ ਹਨ :

੧. ਮੈਨੂੰ (ਧੰਨੇ ਨੂੰ) ਪ੍ਰਭੂ ਦਾ ਨਾਮ-ਧਨ ਗੁਰੂ ਤੋਂ ਲੱਭਾ ਹੈ।

੨. ਮੈਨੂੰ ਸੰਤਾਂ ਦੀ ਸੰਗਤ ਵਿੱਚ ਧਰਣੀਧਰ ਪ੍ਰਭੂ ਲੱਭਾ ਹੈ।

ਧੰਨੇ ਦੀ ਮੂਰਤੀ ਪੂਜਾ ਦੀ ਸਾਖੀ ਦਾ ਖੰਡਨ ਕਰਨ ਲਈ ਇਸੇ ਰਾਗ ਦਾ ਦੂਸਰਾ ਸ਼ਬਦ ਜੋ ਗੁਰੂ ਅਰਜਨ ਦੇਵ ਜੀ ਨੇ ਉਚਾਰਣ ਕੀਤਾ ਹੈ:

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ ਰਹਾਉ ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥

ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੩॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥

(ਪੰਨਾ ੪੮੭)

ਭਗਤ ਨਾਮਦੇਵ ਦਾ ਮਨ ਸਦਾ ਪਰਮਾਤਮਾ ਨਾਲ ਜੁੜਿਆ ਰਹਿੰਦਾ ਸੀ। ਇਸੇ ਕਾਰਨ ਅੱਧੀ ਕੌਡੀ ਦਾ ਗਰੀਬ ਛੀਂਬਾ ਮਾਨੋਂ ਲਖਪਤੀ ਬਣ ਗਿਆ, ਉਸ ਨੂੰ ਕਿਸੇ ਦੀ ਮੁਥਾਜੀ ਨਾ ਰਹੀ ॥ਰਹਾਉ॥

ਕਪੜਾ ਉਣਨ ਤੇ ਤਾਣਾ ਤਣਨ ਦੀ ਲਗਨ ਛੱਡ ਕੇ ਕਬੀਰ ਨੇ ਪ੍ਰਭੂ-ਚਰਨਾਂ ਨਾਲ ਲਗਨ ਲਾ ਲਈ। ਨੀਵੀਂ ਜਾਤ ਦਾ ਗਰੀਬ ਜੁਲਾਹਾ ਆਤਮਕ ਗੁਣਾਂ ਦਾ ਸਮੁੰਦਰ ਬਣ ਗਿਆ।

ਰਵਿਦਾਸ ਨਿੱਤ ਮਰੇ ਪਸ਼ੂਆਂ ਨੂੰ ਢੋਂਦਾ ਸੀ ਪਰ ਜਦੋਂ ਉਸ ਨੇ ਮਾਇਆ ਦਾ ਮੋਹ ਛੱਡ ਦਿੱਤਾ ਸਾਧ-ਸੰਗਤ ਵਿੱਚ ਰਹਿ ਕੇ ਉੱਘਾ ਹੋ ਗਿਆ, ਉਸ ਨੂੰ ਪਰਮਾਤਮਾ ਦਾ ਦਰਸ਼ਨ ਹੋ ਗਿਆ।

ਸੈਣ, ਜਾਤਿ ਦਾ ਨਾਈ ਲੋਕਾਂ ਦੀਆਂ ਬੁੱਤੀਆਂ ਕਰਨ ਵਾਲਾ ਸੀ, ਉਸ ਦੀ ਘਰ-ਘਰ ਸੋਭਾ ਹੋ ਤੁਰੀ; ਉਸ ਦੇ ਹਿਰਦੇ ਵਿੱਚ ਪਰਮਾਤਮਾ ਵਸ ਪਿਆ। ਉਹ ਭਗਤਾਂ ਵਿੱਚ ਗਿਣਿਆ ਜਾਣ ਲੱਗਾ।

ਇਸੇ ਤਰ੍ਹਾਂ ਇਨ੍ਹਾਂ ਭਗਤਾਂ ਦੀਆਂ ਕਹਾਣੀਆਂ ਤੇ ਸੋਭਾ ਸੁਣ ਕੇ ਗਰੀਬ ਧੰਨਾ ਭਗਤ ਵੀ ਭਗਤੀ ਕਰਨ ਲੱਗਾ। ਉਸ ਨੂੰ ਪਰਮਾਤਮਾ ਦਾ ਦੀਦਾਰ ਹੋਇਆ; ਉਹ ਵੱਡੇ ਭਾਗਾਂ ਵਾਲਾ ਬਣ ਗਿਆ।

ਇਸ ਉਪਰੋਕਤ ਸ਼ਬਦ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਜਿਥੇ ਬਾਕੀ ਭਗਤਾਂ ਨੇ ਨਿਰੰਕਾਰ ਦੀ ਭਗਤੀ ਸ਼ਰਧਾ, ਪ੍ਰੇਮ, ਪਿਆਰ ਨਾਲ ਕੀਤੀ ਅਤੇ ਸੰਸਾਰੀ ਪਦਾਰਥਾਂ ਦਾ ਮੋਹ ਤਿਆਗ ਕੇ, ਤ੍ਰਿਸ਼ਨਾਵਾਂ ਤੋਂ ਮੁਕਤ ਹੋ ਕੇ ਨਿਰਗੁਣ ਪ੍ਰਭੂ ਦਾ ਸਿਮਰਨ ਕੀਤਾ ਤੇ ਪ੍ਰਭੂ ਨਾਮ-ਧਨ ਦੇ ਮਾਲਕ ਬਣ ਕੇ ਆਤਮਕ ਪੱਖ ਤੋਂ ਅਮੀਰ ਅਤੇ ਦੁਨਿਆਵੀ ਪੱਖ ਤੋਂ ਸੰਤੁਸ਼ਟ ਹੋ ਗਏ। ਸਬਰ ਦੇ ਮਾਲਕ ਬਣ ਕੇ ਇਕ ਆਦਰਸ਼ਕ ਮਨੁੱਖ ਦਾ ਜੀਵਨ ਜਿਉਣ ਲੱਗੇ। ਇਨ੍ਹਾਂ ਸਭ ਪ੍ਰਕਾਰ ਦੀਆਂ ਪੂਜਾ-ਵਿਧੀਆਂ ਤੇ ਤਿਆਗ-ਭਾਵ ਨੂੰ ਦੇਖ ਕੇ ਸਿੱਧਾ-ਸਾਦਾ ਜੱਟ ਭਗਤ ਧੰਨਾ ਵੀ ਭਗਤੀ ਵਿੱਚ ਲੀਨ ਹੋ ਗਿਆ। ਭਗਤ ਦੀ ਸ਼ਰਧਾ ਅਤੇ ਲਗਨ ਦਾ ਅਧਾਰ ਉਸ ਦਾ ਭੋਲਾਪਨ, ਹਿਰਦੇ ਦੀ ਪਵਿੱਤਰਤਾ ਅਤੇ ਪ੍ਰਭੂ-ਕਿਰਪਾ ਵਿੱਚ ਵਿਸ਼ਵਾਸ ਸੀ।

ਇਸ ਤਰ੍ਹਾਂ ਦੂਸਰਾ ਸ਼ਬਦ, ਜੋ ਭਗਤ ਧੰਨਾ ਜੀ ਦਾ ਹੈ, ਵਿੱਚ ਵੀ ਮਨ ਨੂੰ ਸੰਬੋਧਨ ਕਰਦੇ ਕਹਿੰਦੇ ਹਨ ਕਿ—

ਦਇਆਵਾਨ ਦਿਆਲੂ ਪਰਮਾਤਮਾ ਨੂੰ ਤੂੰ ਕਿਉਂ ਨਹੀਂ ਸਿਮਰਦਾ ? ਕਿਸੇ ਹੋਰ ਦੀ ਆਸ ਨਾ ਲਾਈ ਰੱਖ ! ਸਾਰੇ ਸੰਸਾਰ ਦੇ ਦੇਸ਼ਾਂ-ਪ੍ਰਦੇਸ਼ਾਂ ਵਿੱਚ ਭਟਕਣ ਤੋਂ ਬਾਅਦ ਵੀ ਉਹੀ ਕੁਝ ਹੋਵੇਗਾ ਜੋ ਪਰਮਾਤਮਾ ਕਰੇਗਾ। ਉਸ ਪ੍ਰਭੂ ਨੇ ਮਾਂ ਦੇ ਪੇਟ ਦੇ ਜਲ ਵਿੱਚ ਸਾਡਾ ਦਸਾਂ ਸ੍ਰੋਤਾਂ ਵਾਲਾ ਸਰੀਰ ਬਣਾ ਦਿੱਤਾ। ਪਰਮਾਤਮਾ ਮਾਂ ਦੇ ਪੇਟ ਵਿੱਚ ਵੀ ਖੁਰਾਕ ਦੇ ਕੇ ਸਾਡੀ ਰੱਖਿਆ ਕਰਦਾ ਹੈ। ਸਾਡਾ ਮਾਲਕ ਪ੍ਰਭੂ ਇਸ ਤਰ੍ਹਾਂ ਦਾ ਦਿਆਲੂ ਹੈ !

ਕਛੂ ਕੁੰਮੀ ਪਾਣੀ ਵਿੱਚ ਰਹਿੰਦੀ ਹੈ। ਉਸ ਦੇ ਬੱਚੇ ਰੇਤੇ ਉਤੇ ਰਹਿੰਦੇ ਹਨ, ਉਨ੍ਹਾਂ ਬੱਚਿਆਂ ਦੇ ਨਾ ਖੰਭ ਹਨ ਕਿ ਉਹ ਉੱਡ ਕੇ ਕਿਤੇ ਜਾ ਕੇ ਕੁਝ ਖਾ ਲੈਣ, ਨਾ ਹੀ ਕੱਛੂ ਕੁੰਮੀ ਦੇ ਥਣ ਹਨ ਕਿ ਉਹ ਬੱਚਿਆਂ ਨੂੰ ਦੁੱਧ ਪਿਆਵੇ, ਪਰ ਹੇ ਜੀਵ ! ਮਨ ਵਿੱਚ ਸੋਚ ਵਿਚਾਰ ਕੇ ਦੇਖ, ਪਰਮਾਤਮਾ ਸੁੰਦਰ ਪਰਮਾਨੰਦ ਪੂਰਨ ਪ੍ਰਭੂ ਪ੍ਰਤਿਪਾਲਕ ਉਨ੍ਹਾਂ ਬੱਚਿਆਂ ਦੀ ਵੀ ਪਾਲਣਾ ਕਰਦਾ ਹੈ।

ਪੱਥਰ ਵਿੱਚ ਕੀੜਾ ਲੋਪ ਹੋਇਆ ਰਹਿੰਦਾ ਹੈ। ਪੱਥਰ ਤੋਂ ਬਾਹਰ ਜਾਣ ਲਈ ਕੋਈ ਰਸਤਾ ਨਹੀਂ ਪਰ ਉਸ ਦਾ ਪਾਲਣ ਵਾਲਾ ਵੀ ਪੂਰਨ ਪਰਮਾਤਮਾ ਹੈ। ਧੰਨਾ ਆਖਦਾ ਹੈ, ਹੇ ਜਿੰਦੇ ! ਤੂੰ ਵੀ ਨਾ ਡਰ।

ਇਸ ਸ਼ਬਦ ਰਾਹੀਂ ਵੀ ਪ੍ਰਤਿਪਾਲਕ ਪ੍ਰਭੂ ਨੂੰ ਸਿਮਰਨ ਲਈ ਕਿਹਾ ਹੈ ਕਿਉਂਕਿ ਉਹੀ ਦੁਨੀਆਂ ਦਾ ਪਾਲਕ ਹੈ, ਹੋਰ ਕੋਈ ਹਸਤੀ ਨਹੀਂ। ਪਰਮਾਤਮਾ ਰੋਜ਼ੀ ਦੇਣ ਵਾਲਾ ਹੈ। ਸੰਸਾਰ ਦੇ ਪੈਦਾ ਕੀਤੇ ਹੋਏ ਸਭ ਜੀਵਾਂ ਨੂੰ ਪਾਲਣਾ ਉਸ ਦਾ 'ਰਾਜਕ ਰਹਿੰਦ' ਵਾਲਾ ਸਿਧਾਂਤ ਇਥੇ ਦ੍ਰਿੜ੍ਹਾਇਆ ਹੈ। ਇਸ ਸਿਧਾਂਤ ਦੀ ਪੁਸ਼ਟੀ ਸਾਨੂੰ ਗੁਰਬਾਣੀ ਵਿਚੋਂ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਤੋਂ ਵੀ ਹੁੰਦੀ ਹੈ :

ਸੈਲ ਪਥਰ ਮਹਿ ਜੰਤ ਉਪਾਏ
ਤਾ ਕਾ ਰਿਜਕੁ ਆਗੈ ਕਰਿ ਧਰਿਆ ॥ (ਪੰਨਾ ੧੦)

ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਉਸਤਤਿ ਵਿੱਚ ਪਰਮਾਤਮਾ ਦੀ ਦਿਆਲੂ, ਕਿਰਪਾਲੂ ਨੀਤੀ ਨੂੰ ਦ੍ਰਿੜ੍ਹ ਕਰਾਇਆ ਹੈ।

ਭਗਤ ਧੰਨਾ ਜੀ ਦਾ ਸ਼ਬਦ ਵੀ ਇਸੇ ਸੁਰ ਵਿੱਚ ਕਿਹਾ ਗਿਆ ਹੈ। ਇਥੇ ਕਿਸੇ ਪ੍ਰਕਾਰ ਬੁੱਤ-ਪੂਜਾ ਜਾਂ ਕਿਸੀ ਦੇਵੀ-ਦੇਵਤੇ ਦੀ ਓਟ ਆਸਰਾ ਨਹੀਂ ਤੱਕਿਆ ਗਿਆ। ਅਸੀਂ ਇਥੇ ਪਾਠਕਾਂ ਦੀ ਜਾਣਕਾਰੀ ਲਈ ਸ਼ਬਦ ਦਿੰਦੇ ਹਾਂ :

ਰੇ ਚਿਤ, ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ॥
ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥੧॥ ਰਹਾਉ ॥
ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥
ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥੧॥
ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥

ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ ॥੨॥
ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥
ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥
(ਪੰਨਾ ੪੮੮)

ਤੀਸਰਾ ਸ਼ਬਦ ਜੋ ਧਨਾਸਰੀ ਰਾਗ ਵਿੱਚ ਹੈ— ਇਸ ਵਿੱਚ ਆਰਤੀ ਗਾ ਕੇ ਪ੍ਰਭੂ ਪਾਸੋਂ ਆਪਣੇ ਰੋਜ਼ਾਨਾ ਜੀਵਨ ਦੀਆਂ ਲੋੜਾਂ ਨੂੰ ਮਹਾਨਤਾ ਦੇ ਕੇ ਮੰਗ ਕੀਤੀ ਹੈ। ਇਹ ਆਰਤੀ ਨਾਲੋਂ ਆਰਤਾ ਕਰਕੇ ਮਸ਼ਹੂਰ ਹੈ। ਇਸ ਸ਼ਬਦ ਰਾਹੀਂ ਰੋਜ਼ਾਨਾ ਜੀਵਨ ਵਿੱਚ ਖਾਣ-ਪੀਣ ਦੀ ਮਹੱਤਤਾ ਦਰਸਾਈ ਹੈ ਜੋ ਇਸ ਸਰੀਰ ਨੂੰ ਕਾਇਮ ਰੱਖਣ ਲਈ ਜ਼ਰੂਰੀ ਹੈ। ਇਹ ਸਰੀਰ ਪ੍ਰਭੂ ਦਾ ਨਿਵਾਸ-ਅਸਥਾਨ ਹੈ। ਇਸ ਦੀ ਪਾਲਣਾ ਨਿਯਮਬੱਧ ਤਰੀਕੇ ਨਾਲ ਕਰਨੀ ਜ਼ਰੂਰੀ ਹੈ। ਪ੍ਰਭੂ-ਭਗਤੀ ਵਿੱਚ ਵਿਸ਼ਵਾਸ ਦ੍ਰਿੜ੍ਹ ਕਰਉਂਦਿਆਂ ਇਸ ਗੱਲ 'ਤੇ ਜ਼ੋਰ ਦਿੱਤਾ ਹੈ ਕਿ ਪ੍ਰਭੂ ਦੇ ਭਗਤ ਜੋ ਸੱਚੇ ਦਿਲੋਂ ਭਗਤੀ ਕਰਦੇ ਹਨ, ਸ਼ਰਧਾ ਤੇ ਪ੍ਰੇਮ ਨਾਲ ਪ੍ਰਭੂ ਦਾ ਸਿਮਰਨ ਕਰਦੇ ਹਨ, ਉਹਨਾਂ ਦੇ ਜੀਵਨ ਦੀ ਸਫਲਤਾ ਲਈ ਪ੍ਰਭੂ ਸਾਰੇ ਕਾਰਜ ਸੁਆਰਦਾ ਹੈ। ਇਹ ਸ਼ਬਦ ਆਪਣੇ ਖੁਲ੍ਹੇ-ਖੁਲਾਸੇ ਵਿਚਾਰ ਕਰਕੇ ਹਰਮਨ ਪਿਆਰਾ ਹੈ। ਇਸ ਸ਼ਬਦ ਰਾਹੀਂ ਭਗਤ ਜੀ ਦੇ ਇਕ ਸਾਧਾਰਨ ਸਿੱਧੇ-ਸਾਦੇ ਗ੍ਰਿਹਸਤੀ ਜੀਵਨ ਦੀ ਝਲਕ ਪੈਂਦੀ ਹੈ:

ਗੋਪਾਲ ਤੇਰਾ ਆਰਤਾ ॥
ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ ਰਹਾਉ ॥
ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥
ਪਨ੍ਹੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥੧॥
ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥੨॥ (ਪੰਨਾ ੬੯੫)

ਭਗਤ ਧੰਨਾ ਪ੍ਰਭੂ ਦੀ ਭਗਤੀ ਕਰਦੇ ਹੋਏ ਉਸ ਪਾਸੋਂ ਜੀਵਨ ਦੀਆਂ ਬੁਨਿਆਦੀ ਅਤੇ ਆਦਰਸ਼ਕ ਲੋੜਾਂ ਦੀ ਮੰਗ ਕਰਦਾ ਹੈ, ਭਗਤ ਨੂੰ ਇਹ ਪੂਰਨ ਵਿਸ਼ਵਾਸ ਹੈ ਕਿ ਜਿਹੜਾ ਭਗਤ ਪ੍ਰਭੂ ਦੀ ਭਗਤੀ ਕਰਦਾ ਹੈ, ਪ੍ਰਭੂ ਉਸ ਦੇ ਸਾਰੇ ਕੰਮ ਸਵਾਰਦਾ ਹੈ, ਉਸ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਦਾ ਹੈ। "ਪੇਟ ਨਾ ਪਈਆਂ ਰੋਟੀਆਂ ਤਾਂ ਸੱਭੇ ਗੱਲਾਂ ਖੋਟੀਆਂ" ਆਮ ਪ੍ਰਚਲਤ ਅਖਾਣ ਹੈ। ਭਗਤ ਕਬੀਰ ਜੀ ਨੇ ਇਸ ਖਿਆਲ ਦੀ ਪ੍ਰੋੜ੍ਹਤਾ ਆਪਣੀ ਰਚਨਾ ਵਿੱਚ ਕੀਤੀ ਹੈ:

ਭੂਖੇ ਭਗਤਿ ਨ ਕੀਜੈ ॥
ਯਹ ਮਾਲਾ ਅਪਨੀ ਲੀਜੈ ॥ (ਪੰਨਾ ੬੫੬)

ਅੰਤ ਵਿੱਚ ਅਸੀਂ ਇਹੀ ਕਹਿ ਸਕਦੇ ਹਾਂ ਕਿ ਭਗਤੀ ਲਹਿਰ ਦੇ ਇਨ੍ਹਾਂ ਭਗਤਾਂ, ਜਿਨ੍ਹਾਂ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ, ਨੇ ਭਗਤੀ ਦਾ ਉੱਤਮ ਨਮੂਨਾ ਪੇਸ਼ ਕੀਤਾ ਹੈ, **ਜਿਸ ਵਿੱਚ ਸੰਸਾਰਕ ਜੀਵਨ ਦਾ ਤਿਆਗ ਨਹੀਂ ਹੈ ਸਗੋਂ**

ਜੀਵਨ ਨਿਰਵਾਹ ਲਈ ਕਿਰਤ ਕਰਦਿਆਂ, ਪ੍ਰਭੂ-ਭਗਤੀ ਦ੍ਰਿੜ੍ਹ ਕਰਾਈ ਹੈ। ਸਾਦਾ ਜੀਵਨ, ਪ੍ਰਭੂ ਦਾ ਨਿਰਮਲ ਭਉ ਦੇ ਨਾਲ-ਨਾਲ ਪ੍ਰਭੂ ਉੱਤੇ ਪੂਰਨ ਭਰੋਸਾ ਦ੍ਰਿੜ੍ਹ ਕਰਾਇਆ ਹੈ।

✲✲✲

# ਭਗਤ ਜੈ ਦੇਵ ਜੀ

ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਹਿੰਦੁਸਤਾਨ ਭਰ ਵਿੱਚ ਇਕ ਵਿਚਾਰਧਾਰਾ ਜ਼ੋਰ ਪਕੜ ਰਹੀ ਸੀ ਕਿ ਰੀਤਾਂ-ਰਸਮਾਂ, ਸ਼ੰਕਿਆਂ ਅਤੇ ਵਹਿਮਾਂ ਤੋਂ ਉਤਾਂਹ ਉਠ ਕੇ ਇਕ ਪ੍ਰਭੂ ਦੀ ਯਾਦ ਦ੍ਰਿੜ ਕੀਤੀ ਜਾਏ। ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਗੁਰੂ ਅਰਜਨ ਦੇਵ ਜੀ ਨੇ ਸਤਾਰ੍ਹਵੀਂ ਸਦੀ ਦੇ ਪਹਿਲੇ ਦਹਾਕੇ ਕੀਤੀ ਤਾਂ ਐਸੇ ਪੰਦਰਾਂ ਭਗਤਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਦਰਯੋਗ ਥਾਂ ਦਿੱਤੀ, ਜੋ ਨਾਮ ਪਾਸੇ ਲੋਕਾਂ ਨੂੰ ਪ੍ਰੇਰਦੇ ਸਨ। ਉਨ੍ਹਾਂ ਭਗਤਾਂ ਦੀ ਕਰਣੀ ਅਤੇ ਕਰਤੱਵ ਨੂੰ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿਚ ਸਲਾਹਿਆ। ਐਸੇ ਹੀ ਇਕ ਸਤਿਕਾਰੇ ਹੋਏ ਭਗਤ ਜੈ ਦੇਵ ਜੀ ਹਨ।

ਬਸੰਤ ਰਾਗ ਵਿੱਚ ਭਗਤਾਂ ਨੇ ਜਿਵੇਂ ਪ੍ਰਭੂ ਨੂੰ ਰੀਝਾਇਆ, ਉਸ ਦਾ ਵਰਣਨ ਕੀਤਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਭਗਤ ਧੰਨਾ ਜੀ ਨੇ ਨਿਰਵੈਰ ਬਾਲਾਂ (ਬੱਚਿਆਂ) ਵਾਲੀ ਬੁੱਧੀ ਨਾਲ ਪਰਮਾਤਮਾ ਦੀ ਭਗਤੀ ਕੀਤੀ। ਭਗਤ ਤ੍ਰਿਲੋਚਨ ਜੀ ਨੇ ਗੁਰ-ਸ਼ਬਦ ਦੁਆਰਾ ਆਤਮਕ ਉਚਾਈਆਂ ਨੂੰ ਛੋਹਿਆ। ਬੇਣੀ ਜੀ ਨੇ ਸਰੀਰ ਦਾ ਖਿਆਲ ਛੱਡ ਆਤਮਕ ਜੀਵਨ ਦਾ ਚਾਨਣਾ ਪਾ ਲਿਆ। ਭਗਤ ਜੈ ਦੇਵ ਜੀ ਬੇਸ਼ੱਕ ਆਪ ਉੱਚੀ ਜਾਤਿ ਦੇ ਬ੍ਰਾਹਮਣ ਸਨ ਪਰ ਉੱਚੀ ਜਾਤਿ ਦਾ ਮਾਣ ਛੱਡ ਕੇ ਪ੍ਰਭੂ ਦੀ ਭਗਤੀ ਦ੍ਰਿੜ ਕੀਤੀ ਅਤੇ ਉਨ੍ਹਾਂ 'ਤੇ ਕਿਰਪਾ ਹੋਈ। ਭਗਤ ਸੈਣ ਜੀ ਦਾ ਮਨ ਅਡੋਲ ਹੋ ਗਿਆ। ਮਨ ਕਿਸੇ ਵੀ ਥਾਂ ਮਾਇਆ ਦੇ ਠੇਡਿਆਂ ਨਾਲ ਡਿਗ ਕੇ ਨਾ ਡੋਲਿਆ ਅਤੇ ਉਹ ਸੰਸਾਰ-ਸਮੁੰਦਰ ਪਾਰ ਲੰਘ ਗਏ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਹਨ:

ਧੰਨੈ ਸੇਵਿਆ ਬਾਲ ਬੁਧਿ ॥
ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥
ਰੇ ਮਨ ਤੂ ਭੀ ਹੋਹਿ ਦਾਸੁ ॥੫॥
ਜੈਦੇਵ ਤਿਆਗਿਓ ਅਹੰਮੇਵ ॥
ਨਾਈ ਉਧਰਿਓ ਸੈਨੁ ਸੇਵ ॥
ਮਨੁ ਡੀਗਿ ਨ ਡੋਲੈ ਕਹੂੰ ਜਾਇ ॥
ਮਨ ਤੂ ਭੀ ਤਰਸਹਿ ਸਰਣਿ ਪਾਇ ॥੬॥ (ਪੰਨਾ ੧੧੯੨)

ਭਗਤ ਕਬੀਰ ਜੀ ਨੇ ਰਾਗ ਬਿਲਾਵਲ ਵਿੱਚ ਇਸ ਗੱਲ ਵੱਲ ਵਿਸ਼ੇਸ਼ ਇਸ਼ਾਰਾ ਕੀਤਾ ਹੈ ਕਿ ਭਗਤ ਜੈ ਦੇਵ ਜੀ, ਨਾਮਦੇਵ ਜੀ ਅਤੇ ਸੁਦਾਮਾ ਜੀ 'ਤੇ ਪ੍ਰਭੂ ਦੀ ਬਖਸ਼ਸ਼ ਹੋਈ ਤੇ ਉਹ ਉਸੇ ਦੇ ਹੋ ਗਏ।

*ਜੈਦੇਉ ਨਾਮਾ ਬਿਪ ਸੁਦਾਮਾ*
*ਤਿਨ ਕਉ ਕ੍ਰਿਪਾ ਭਈ ਹੈ ਅਪਾਰ ॥* (ਪੰਨਾ ੮੫੬)

ਭਗਤ ਜੈ ਦੇਵ ਜੀ ਦਾ ਜਨਮ ਪੱਛਮੀ ਬੰਗਾਲ ਦੇ ਬੀਰ ਭੂਮ ਜ਼ਿਲ੍ਹੇ ਦੇ ਕੇਂਦੂਲੀ ਨਾਂ ਦੇ ਪਿੰਡ, ਭੋਜ ਦੇਵ ਜੀ ਦੇ ਗ੍ਰਿਹ ਮਾਤਾ ਰਮਾ ਦੇਵੀ ਦੀ ਕੁੱਖੋਂ ਬਾਰ੍ਹਵੀਂ ਸਦੀ ਦੇ ਤੀਜੇ ਦਹਾਕੇ ਦੇ ਕਰੀਬ ਹੋਇਆ। ਛੋਟੀ ਉਮਰ ਹੀ ਰਮਤੇ ਬਣ ਫਿਰਨ ਲੱਗੇ ਅਤੇ ਵਿਦਵਾਨਾਂ ਪਾਸੋਂ ਵਿਦਿਆ ਪ੍ਰਾਪਤ ਕੀਤੀ। ਆਪ ਜੀ ਨੂੰ ਗੀਤ ਰਸ ਦਾ ਅਵਤਾਰ ਕਿਹਾ ਜਾਣ ਲੱਗ ਪਿਆ। ਤਿਆਗੀ ਇਤਨੇ ਸਨ ਕਿ ਸਫਰ ਵਿੱਚ ਇਕ ਗੜਵਾ ਅਤੇ ਗੋਦੜੀ ਹੀ ਰੱਖਦੇ ਅਤੇ ਇਤਨੀ ਇਤਿਆਤ ਵਰਤਦੇ ਕਿ ਦੋ ਰਾਤਾਂ ਵੀ ਇਕ ਦਰੱਖਤ ਹੇਠਾਂ ਨਾ ਗੁਜ਼ਾਰਦੇ, ਮਤਾਂ ਥਾਂ ਦਾ ਹੀ ਮੋਹ ਜਾਗ ਪਏ! ਪਰ ਪ੍ਰਭੂ ਨੇ ਆਪ ਜੀ ਕੋਲੋਂ ਬਹੁਤ ਵੱਡਾ ਕਾਰਜ ਲੈਣਾ ਸੀ। ਆਪ ਜੀ ਗ੍ਰਿਹਸਤੀ ਬਣੇ। ਜਗਨਨਾਥਪੁਰੀ ਜਦ ਪੁੱਜੇ ਤਾਂ ਉਥੇ ਇਹ ਦੇਖ ਦ੍ਰਵ ਗਏ ਕਿ ਇਕ ਅਗਨੀ ਹੋਤ੍ਰੀ ਬ੍ਰਾਹਮਣ ਆਪਣੀ ਅਤਿ ਸੁੰਦਰ ਲੜਕੀ ਨੂੰ ਬਲੀ ਚੜ੍ਹਾਉਣ ਲਈ ਲਿਆਇਆ ਹੈ। ਕਹਿੰਦੇ ਹਨ ਕਿ ਇਹ ਆਵਾਜ਼ ਆਈ ਕਿ ਉਸ ਲੜਕੀ ਨੂੰ ਜੈ ਦੇਵ ਜੀ ਨਾਲ ਪ੍ਰਣਾ ਦਿੱਤਾ ਜਾਏ। ਬਲੀ ਕੀਤੀ ਜਾਣ ਵਾਲੀ ਲੜਕੀ ਦਾ ਉਸੇ ਵੇਲੇ ਹੱਥ ਪਕੜ ਲਿਆ ਅਤੇ ਆਪਣਾ ਟਿਕਾਣਾ ਬੀਰ ਭੂਮ ਹੀ ਕਰ ਲਿਆ। ਆਪ ਜੀ ਦੀ ਸੋਭਾ ਇਸ ਸਮੇਂ ਤਕ ਚਾਰੇ ਪਾਸੇ ਫੈਲ ਚੁੱਕੀ ਸੀ।

ਬੰਗਾਲ ਦੇ ਰਾਜਾ ਲਕਸ਼ਮਣ ਸੈਨ ਨੇ ਆਪਣਾ ਰਤਨ ਥਾਪਿਆ। ਰਾਜ-ਦਰਬਾਰ ਵਿੱਚ ਚਾਰ ਰਤਨ ਹੋਰ ਸਨ। ਭਗਤ ਜੈ ਦੇਵ ਜੀ ਨੇ ਆਪ ਹੀ ਉਨ੍ਹਾਂ ਚਹੁੰ ਰਤਨਾਂ ਬਾਰੇ ਲਿਖਿਆ ਹੈ ਕਿ ਉਮਾਪਤੀਧਾਰ ਦੀ ਸ਼ਬਦ ਚਿਤ੍ਰਕਾਰੀ, ਸਰਨਾ ਦੀ ਖੜ੍ਹੇ-ਖਲੋਤੇ ਕਵਿਤਾ ਰਚਨਾ ਦੀ ਯੋਗਤਾ, ਗੋਵਰਧਨ ਦਾ ਬ੍ਰਿਹੇ-ਬਿਆਨ, ਧੋਈ ਦਾ ਇਕ ਵਾਰ ਕੋਈ ਪਾਠ ਸੁਣ ਕੇ ਹੀ ਸੁਣਾ ਦੇਣਾ ਅਤੇ ਜੈ ਦੇਵ ਦੀ ਨਵੇਕਲੀ ਲਿਖਣ ਸ਼ੈਲੀ ਨੂੰ ਕੋਈ ਵਿਰਲਾ ਹੀ ਪੁੱਜ ਸਕਦਾ ਹੈ।

ਸਭ ਤੋਂ ਪਹਿਲਾਂ ਜੈ ਦੇਵ ਜੀ ਨੇ **ਰਸਨ ਰਾਘਵ** ਲਿਖਿਆ ਪਰ ਉਹਨਾਂ ਦੀ ਬਹੁਤੀ ਪ੍ਰਸਿੱਧੀ **'ਗੀਤ ਗੋਵਿੰਦ'** ਲਿਖਣ ਕਰਕੇ ਹੋਈ। ਇਹ ਕਿਹਾ ਜਾਂਦਾ ਹੈ ਜਿਥੇ **ਗੀਤ ਗੋਵਿੰਦ** ਗਾਇਆ ਜਾ ਰਿਹਾ ਹੋਵੇ, ਉਥੇ ਜਗਨਨਾਥ ਆਪੂੰ ਸੁਣਨ ਆਉਂਦੇ ਹਨ। ਇਸ ਪ੍ਰਕਾਰ ਦੀਆਂ ਕਈ ਦੰਦ-ਕਥਾਵਾਂ ਪ੍ਰਚਲਿਤ ਹਨ। ਹਿੰਦੂ ਮੁਸਲਮਾਨ ਸਭ ਗੀਤ ਗੋਵਿੰਦ ਗਾ ਕੇ ਰਸ ਮਾਣਦੇ ਹਨ। ਇਸ ਵਿੱਚ ਕ੍ਰਿਸ਼ਨ, ਰਾਧਾ ਅਤੇ ਸਾਖੀਆਂ ਦੇ ਪ੍ਰਤੀਕ ਵਰਤ ਕੇ ਆਤਮਾ ਨੂੰ ਪਰਮਾਤਮਾ ਨਾਲ ਲੀਨ ਹੋਣ ਦਾ ਰਾਹ ਦਰਸਾਇਆ ਹੈ। ਤੀਜੀ ਪ੍ਰਸਿੱਧ ਪੁਸਤਕ **ਚੰਦਰਲੋਕ** ਹੈ ਜਿਸ ਵਿੱਚ ਲਿਖਣ-ਸ਼ੈਲੀ ਦੇ ਅੰਦਾਜ਼ ਦਰਜ ਹਨ।

ਸਭ ਕੁਝ ਪਾ ਕੇ ਵੀ ਜੈ ਦੇਵ ਜੀ ਦਾ ਸੁਭਾਅ ਉਸੇ ਤਰ੍ਹਾਂ ਤਿਆਗੀ ਅਤੇ ਖੁਲ੍ਹ ਦਿਲਾ ਰਿਹਾ। ਇਕ ਵਾਰੀ ਠੱਗਾਂ ਦੇ ਵਸ ਪੈ ਗਏ ਤਾਂ ਸਭ ਕੁਝ ਆਪ ਹੀ ਦੇ ਦਿੱਤਾ ਅਤੇ ਕਹਿਆ, **ਭਲੇ ਲੋਕੋ ! ਇਹ ਮਾਇਆ ਦੀ ਪਕੜ ਹੀ ਪਾਪ ਦਾ ਮੂਲ ਹੈ; ਬੇ ਸੰਜਮੇ ਨੂੰ ਹੀ ਰੋਗ ਗ੍ਰਸਦੇ ਹਨ ਅਤੇ ਸੰਸਾਰਕ ਮੋਹ ਹੀ ਦੁੱਖ ਦਾ ਕਾਰਣ ਹੈ।** ਇਹਨਾਂ ਤਿੰਨਾਂ ਨੂੰ ਤਿਆਗਣ ਨਾਲ ਹੀ ਸੁਖ-ਸ਼ਾਂਤੀ ਮਿਲਦੀ ਹੈ। ਥੋੜ੍ਹੇ ਹੀ ਸਮੇਂ ਉਪਰੰਤ ਆਪ ਜੀ ਲਕਸ਼ਮਣ ਸੈਨ ਦਾ ਦਰਬਾਰ ਛੱਡ ਆਪਣੇ ਜਨਮ ਅਸਥਾਨ ਕੇਂਦੂਲੀ ਆ ਗਏ ਅਤੇ ਉਥੇ ਹੀ ਅੰਤਮ ਸਵਾਸਾਂ ਤੱਕ ਲੋਕਾਂ ਨੂੰ ਸ਼ਰਧਾ ਭਗਤੀ ਵਿੱਚ ਲਗਾਂਦੇ ਰਹੇ। ਆਪ ਜੀ ਦਾ ਦਿਹਾਂਤ ੭੨ ਕੁ ਸਾਲ ਦੀ ਉਮਰ ਵਿੱਚ ਹੋਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਪ ਜੀ ਦੇ ਦੋ ਸ਼ਬਦ ਹਨ : ਇਕ ਰਾਗ ਗੂਜਰੀ ਤੇ ਦੂਜਾ ਰਾਗ ਮਾਰੂ ਵਿੱਚ ਦਰਜ ਹੈ। ਰਾਗ ਗੂਜਰੀ ਦੇ ਸ਼ਬਦ ਦੀ ਰਹਾਉ ਵਾਲੀ ਤੁਕ ਵਿੱਚ ਭਗਤ ਜੈ ਦੇਵ ਜੀ ਫੁਰਮਾਉਂਦੇ ਹਨ ਕਿ **ਕੇਵਲ ਪਰਮਾਤਮਾ ਦਾ ਸੁੰਦਰ ਨਾਮ ਸਿਮਰ, ਜੋ ਅੰਮ੍ਰਿਤ ਭਰਪੂਰ ਹੈ, ਜੋ ਅਸਲੀਅਤ ਰੂਪ ਹੈ, ਜਿਸ ਦੇ ਸਿਮਰਨ ਨਾਲ ਜਨਮ, ਮਰਨ, ਬੁਢੇਪਾ, ਚਿੰਤਾ ਫਿਕਰ ਅਤੇ ਮੌਤ ਦਾ ਡਰ ਦੁੱਖ ਨਹੀਂ ਰਹਿੰਦਾ।**

*ਕੇਵਲ ਰਾਮ ਨਾਮ ਮਨੋਰਮੰ ॥*
*ਬਦਿ ਅੰਮ੍ਰਿਤ ਤਤ ਮਇਅੰ ॥*
*ਨ ਦਨੋਤਿ ਜਸਮਰਣੇਨ*
*ਜਨਮ ਜਰਾਧਿ ਮਰਣ ਭਇਅੰ ॥* (ਪੰਨਾ ੫੨੬)

ਫਿਰ ਕਹਿੰਦੇ ਹਨ ਕਿ ਪਰਮਾਤਮਾ ਸਭ ਤੋਂ ਉੱਚੀ ਹਸਤੀ ਹੈ, ਸਭ ਦਾ ਮੂਲ ਹੈ, ਸਭ ਵਿੱਚ ਵਿਆਪਕ ਹੈ ਅਤੇ ਉਸ ਵਰਗਾ ਹੋਰ ਕੋਈ ਨਹੀਂ :

*ਪਰਮਾਦਿ ਪੁਰਖ ਮਨੋਪਿਮੰ ਸਤਿ ਆਦਿ ਭਾਵ ਰਤੰ ॥* (ਪੰਨਾ ੫੨੬)

ਭਗਤ ਜੈ ਦੇਵ ਜੀ ਫੁਰਮਾਉਂਦੇ ਹਨ, ਜੇ ਤੂੰ ਮੌਤ ਦੇ ਡਰ ਤੋਂ ਬਚਣਾ ਲੋੜਦਾ ਹੈਂ, ਜੇ ਸੋਭਾ ਖੱਟਣਾ ਚਾਹੁੰਦਾ ਹੈਂ ਅਤੇ ਨੇਕ ਬਣਨ ਦਾ ਇੱਛਕ ਹੈਂ ਤਾਂ ਲੋਭ ਛੱਡ ਦੇਹੁ, ਪਰਾਏ ਘਰ ਵੱਲ ਤੱਕਣਾ ਤਿਆਗ ਦੇਹੁ, ਐਸਾ ਕਾਰਜ ਨਾ ਕਰ, ਜੋ ਮਰਯਾਦਾ ਦੇ ਉਲਟ ਹੈ। **ਦੁਰਮਤਿ ਤਿਆਗ ਦੇਹੁ ਅਤੇ ਪ੍ਰਭੂ ਦੀ ਸ਼ਰਨ ਲੈ, ਜੋ ਸਦਾ ਕਾਇਮ ਹੈ ਅਤੇ ਸਦਾ ਖਿੜਿਆ ਰਹਿੰਦਾ ਹੈ :**

*'ਲੋਭਾਦਿ ਦ੍ਰਿਸਟਿ ਪਰ ਗ੍ਰਿਹੰ, ਜਦਿਬਿਧਿ ਆਚਰਣੰ ॥*
*ਤਜਿ ਸਕਲ ਦੁਹਕ੍ਰਿਤ ਦੁਰਮਤੀ, ਭਜੁ ਚਕ੍ਰਧਰ ਸਰਣੰ ॥* (ਪੰਨਾ ੫੨੬)

ਆਪਣਾ ਤਜਰਬਾ ਦੱਸਦੇ ਹੋਏ ਕਹਿੰਦੇ ਹਨ, ਜਿਨ੍ਹਾਂ ਪ੍ਰਭੂ ਨੂੰ ਪਾ ਲਿਆ ਉਨ੍ਹਾਂ ਦੇ **ਮਨ ਪਾਵਨ, ਬੋਲ ਪਵਿਤ੍ਰ ਅਤੇ ਕਰਮ ਸ਼ੁਭ** ਹੁੰਦੇ ਹਨ। ਐਸੇ ਪੁਰਸ਼ ਜੋਗ, ਜਪ, ਤਪ ਤੇ ਦਾਨ ਦੇ ਝਗੜਿਆਂ ਵਿੱਚ ਨਹੀਂ ਪੈਂਦੇ। ਮੈਂ ਵੀ ਸਾਰੇ ਆਸਰੇ ਛੱਡ ਉਸ ਦੀ ਸ਼ਰਨ ਪਿਆ ਹਾਂ ਅਤੇ ਸਭ ਨਿਧਾਂ ਮਿਲ ਗਈਆਂ ਹਨ :

ਹਰਿ ਭਗਤ ਨਿਜ ਨਿਹਕੇਵਲਾ, ਰਿਦ ਕਰਮਣਾ ਬਚਸਾ ॥
ਜੋਗੇਨ ਕਿੰ, ਜਗੇਨ ਕਿੰ, ਦਾਨੇਨ ਕਿੰ, ਤਪਸਾ ॥੪॥
ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ॥
ਜੈਦੇਵ ਆਇਉ ਤਸ ਸਫੁਟੰ, ਭਵ ਭੂਤ ਸਰਬ ਗਤੰ ॥੫॥੧॥
(ਪੰਨਾ ੫੨੬)

ਮਾਰੂ ਰਾਗ ਦੇ ਸ਼ਬਦ ਵਿੱਚ ਭਗਤ ਜੈ ਦੇਵ ਜੀ ਫੁਰਮਾਉਂਦੇ ਹਨ ਕਿ **ਮਨ ਨਾ ਟਿਕਣ ਦਾ ਕਾਰਣ ਦੁਬਿਧਾ ਹੈ ਅਤੇ ਦੁਬਿਧਾ ਵਿਤਕਰੇ ਵਾਲੇ ਸੁਭਾਉ ਤੋਂ ਉਪਜਦੀ ਹੈ, ਇਹ ਵਿਤਕਰਾ ਕੇਵਲ ਸਿਫਤ-ਸਲਾਹ ਦੀ ਬਰਕਤ ਨਾਲ ਹੀ ਮੁੱਕ ਸਕਦਾ ਹੈ :**

ਮਨ ਆਦਿ ਗੁਣ ਆਦਿ ਵਖਾਣਿਆ ॥
ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥ (ਪੰਨਾ ੧੧੦੬)

ਆਪ ਜੀ ਉਚਾਰਦੇ ਹਨ ਕਿ ਸਿਫਤ-ਸਾਲਾਹ ਦੇ ਟਾਕਰੇ ਪ੍ਰਾਣਾਯਾਮ ਆਦਿ ਕੁਝ ਵੀ ਨਹੀਂ। ਵਿਆਖਿਆ ਕਰਦੇ ਕਹਿੰਦੇ ਹਨ ਕਿ ਖੱਬੀ ਸੁਰ ਪ੍ਰਾਣ ਚਾੜ੍ਹਣੇ, ਸੁਖਮਨਾ ਵਿੱਚ ਅਟਕਾਈ ਰੱਖਣੇ ਅਤੇ ਸੱਜੀ ਸੁਰ ਰਾਹੀਂ ਸੋਲਾਂ ਵਾਰੀ 'ਓਮ' ਆਖ ਕੇ ਵਾਪਸ ਲਿਆਉਣੇ, ਸਿਫਤ-ਸਾਲਾਹ ਦੇ ਮੁਕਾਬਲੇ ਤੁੱਛ ਹੈ। ਸਾਰੀ ਲੋੜ ਮਨ ਦਾ ਵਿਤਕਰੇ ਵਾਲਾ ਸੁਭਾਉ ਮੁਕਾਉਣਾ ਹੈ ਅਤੇ ਮੁੱਕਦਾ ਹੈ ਨਾਮ ਅੰਮ੍ਰਿਤ ਪੀਣ ਨਾਲ ਤੇ ਸਿਮਰਨ ਨਾਲ :

ਚੰਦ ਸਤ ਭੇਦਿਆ, ਨਾਦ ਸਤ ਪੂਰਿਆ,
ਸੂਰ ਸਤ ਖੋੜਸਾ ਦਤੁ ਕੀਆ ॥
ਅਬਲ ਬਲੁ ਤੋੜਿਆ, ਅਚਲ ਚਲੁ ਥਪਿਆ,
ਅਘੜੁ ਘੜਿਆ, ਤਹਾ ਅਪਿਉ ਪੀਆ ॥ (ਪੰਨਾ ੧੧੦੬)

ਅੰਤ ਵਿੱਚ ਜੈ ਦੇਵ ਜੀ ਫੁਰਮਾਉਂਦੇ ਹਨ ਕਿ ਅਰਾਧਨਾ, ਸ਼ਰਧਾ ਅਤੇ ਸਿਮਰਨ ਹੀ ਉਸ ਨਾਲ ਇਕਮਿਕ ਕਰਦੇ ਹਨ ਅਤੇ ਵਾਸ਼ਨਾ-ਰਹਿਤ ਜੀਵਨ ਗੁਜ਼ਾਰਿਆਂ ਪ੍ਰਭੂ ਮਿਲ ਪੈਂਦਾ ਹੈ। ਸਾਨੂੰ ਸਮਝਾ ਰਹੇ ਹਨ ਕਿ ਨਾਮ-ਸਿਮਰਨ ਨਾਲ ਐਸੀ ਅਸਚਰਜ ਮਈ ਇਕਾਗਰਤਾ ਪੈਦਾ ਹੁੰਦੀ ਹੈ, ਜਿਸ ਦੁਆਰਾ ਪ੍ਰਭੂ ਹਿਰਦੇ ਵਿੱਚ ਹੀ ਦੇਖ ਲਈਦਾ ਹੈ :

ਅਰਧਿ ਕਉ ਅਰਧਿਆ, ਸਰਧਿ ਕਉ ਸਰਧਿਆ,
ਸਲਲ ਕਉ ਸਲਲਿ ਸੰਮਾਨਿ ਆਇਆ ॥
ਬਦਤਿ ਜੈਦੇਉ ਜੈਦੇਵ ਕਉ ਰੰਮਿਆ,
ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ ॥੨॥ (ਪੰਨਾ ੧੧੦੬)

* * *

# ਭਗਤ ਭੀਖਨ ਜੀ : ਬਾਣੀ ਸੰਸਾਰ

ਭਗਤ ਭੀਖਨ ਜੀ ਦੀ ਜੋ ਬਾਣੀ ਰਚਨਾ ਉਪਲਬਧ ਹੈ, ਉਸ ਦਾ ਆਕਾਰ ਬਹੁਤ ਛੋਟਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਪੰਦਰਾਂ ਭਗਤਾਂ ਦੀ ਬਾਣੀ ਵਿੱਚ ਭੀਖਨ ਜੀ ਦੇ ਰਚੇ ਕੇਵਲ ਦੋ ਪਦੇ ਸ਼ਾਮਿਲ ਹਨ, ਜੋ ਛਾਪੇ ਦੀਆਂ ਗਿਆਰਾਂ ਸਤਰਾਂ ਤੱਕ ਸੀਮਿਤ ਹਨ। ਇਹ ਦੋਵੇਂ ਪਦੇ ਸੋਰਠਿ ਰਾਗ ਦੇ ਅੰਤਰਗਤ, ਪੰਨਾ ੬੫੯ ਉੱਤੇ ਦਰਜ ਹਨ। ਪਹਿਲੇ ਪਦੇ ਦੇ ਤਿੰਨ ਬੰਦ ਹਨ, ਜਦ ਕਿ ਦੂਜੇ ਪਦੇ ਦੇ ਕੇਵਲ ਦੋ ਬੰਦ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਭਗਤ-ਬਾਣੀ ਵਿੱਚ ਸਭ ਤੋਂ ਵੱਡੇ ਆਕਾਰ ਵਾਲੀ ਰਚਨਾ ਭਗਤ ਕਬੀਰ ਜੀ ਦੀ ਹੈ ਅਤੇ ਸਭ ਤੋਂ ਛੋਟੇ ਆਕਾਰ ਵਾਲੀ ਸੂਰਦਾਸ ਦੀ, ਜਿਸ ਦੀ ਕੇਵਲ ਇਕ ਹੀ ਪੰਕਤੀ ਪ੍ਰਾਪਤ ਹੈ। ਭਗਤ ਭੀਖਨ ਉਨ੍ਹਾਂ ਬਾਣੀਕਾਰਾਂ ਵਿਚੋਂ ਹਨ, ਜਿਨ੍ਹਾਂ ਦੀ ਰਚਨਾ ਕੇਵਲ ਇਕੋ ਹੀ ਰਾਗ ਦੇ ਅੰਤਰਗਤ, ਇਕ-ਇਕ ਜਾਂ ਦੋ-ਦੋ ਸ਼ਬਦਾਂ ਤੱਕ ਸੀਮਿਤ ਹੈ, ਜਿਵੇਂ ਕਿ ਭਗਤ ਸੈਣ, ਪੀਪਾ, ਸਧਨਾ, ਪਰਮਾਨੰਦ ਤੇ ਸੂਰਦਾਸ। ਭਗਤ ਭੀਖਨ ਜੀ ਦੀ ਬਾਣੀ ਦੇ ਆਰੰਭ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸਿਰਲੇਖ ਦਿੱਤਾ ਹੈ: "ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ।" ਇਸ ਬਾਣੀ ਦੇ ਦੋ ਪਦਿਆਂ ਦਾ ਪਾਠ ਇਸ ਤਰ੍ਹਾਂ ਹੈ:

**ਪਹਿਲਾ ਪਦਾ**

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧॥
ਰਾਮ ਰਾਇ ਹੋਹਿ ਬੈਦ ਬਨਵਾਰੀ ॥
ਅਪਨੇ ਸੰਤਹ ਲੇਹੁ ਉਬਾਰੀ ॥੧॥ ਰਹਾਉ ॥
ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥
ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ ॥੨॥
ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥
ਗੁਰ ਪਰਸਾਦਿ ਕਹੈ ਜਨੁ ਭੀਖਨੁ, ਪਾਵਉ ਮੋਖ ਦੁਆਰਾ ॥੩॥੧॥

(ਪੰਨਾ ੬੫੯)

**ਦੂਜਾ ਪਦਾ**

ਐਸਾ ਨਾਮੁ ਰਤਨੁ ਨਿਰਮੋਲਕੁ
ਪੁੰਨਿ ਪਦਾਰਥੁ ਪਾਇਆ ॥
ਅਨਿਕ ਜਤਨ ਕਰਿ ਹਿਰਦੈ ਰਾਖਿਆ
ਰਤਨੁ ਨ ਛਪੈ ਛਪਾਇਆ ॥੧॥
ਹਰਿ ਗੁਨ ਕਹਤੇ ਕਹਨੁ ਨ ਜਾਈ ॥
ਜੈਸੇ ਗੂੰਗੇ ਕੀ ਮਿਠਿਆਈ ॥੧॥ ਰਹਾਉ ॥
ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ॥
ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ ॥੨॥੨॥

(ਪੰਨਾ ੬੫੯)

ਜਿਨ੍ਹਾਂ ਵਿਦਵਾਨਾਂ ਨੇ ਭਗਤ-ਬਾਣੀ ਅਤੇ ਵਿਸ਼ੇਸ਼ ਕਰਕੇ ਭੀਖਨ ਜੀ ਦੀ ਬਾਣੀ ਨੂੰ ਖੋਜ ਦਾ ਵਿਸ਼ਾ ਬਣਾਇਆ ਹੈ, ਉਨ੍ਹਾਂ ਨੇ ਕੋਈ ਅਜਿਹਾ ਸੰਕੇਤ ਨਹੀਂ ਦਿੱਤਾ ਜਿਸ ਤੋਂ ਇਹ ਸਪੱਸ਼ਟ ਹੋ ਸਕੇ ਕਿ ਭਗਤ ਭੀਖਨ ਜੀ ਦੀ ਹੋਰ ਰਚਨਾ ਕਿੰਨੀ ਤੇ ਕਿਹੜੀ ਹੈ। ਸੰਭਵ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਕੇਵਲ ਇਹ ਦੋ ਪਦੇ ਹੀ ਕਿਸੇ ਸਰੋਤ ਤੋਂ ਪੁੱਜੇ ਹੋਣ ਅਤੇ ਇਹ ਵੀ ਸੰਭਵ ਹੈ ਕਿ ਵਡੇਰੇ ਆਕਾਰ ਵਾਲੀ ਰਚਨਾ ਵਿੱਚੋਂ ਗੁਰੂ ਸਾਹਿਬ ਨੇ ਚੋਣ ਕੀਤੀ ਹੋਵੇ ਅਤੇ ਇਹ ਦੋ ਪਦੇ ਹੀ ਪਾਵਨ-ਬੀੜ ਵਿੱਚ ਸ਼ਾਮਲ ਕੀਤੇ ਹੋਣ। ਇਸ ਬਾਰੇ ਅੰਤਿਮ ਨਿਰਣਾ ਅਜੇ ਖੋਜ ਦਾ ਮੁਥਾਜ ਹੈ।

**ਭਗਤ ਭੀਖਨ ਜੀ ਦਾ ਜੀਵਨ-ਕਾਲ**

ਭਗਤ ਭੀਖਨ ਜੀ ਦੀ ਜਨਮ-ਮਿਤੀ ਅਤੇ ਜੀਵਨ-ਕਾਲ ਸੰਬੰਧੀ ਕੋਈ ਨਿਰਣਾਜਨਕ ਤੱਥ ਸਾਹਮਣੇ ਨਹੀਂ ਆਏ। ਮੈਕਾਲਿਫ਼ ਨੇ ਇਤਿਹਾਸਕਾਰ ਬਦਾਯੂਨੀ ਦੇ ਹਵਾਲੇ ਨਾਲ ਏਨਾ ਲਿਖਿਆ ਹੈ ਕਿ ਭੀਖਨ ਦਾ ਚਲਾਣਾ ੧੫੭੩-੭੪ ਈਸਵੀ ਵਿੱਚ ਹੋਇਆ। ਇਹ ਹਵਾਲਾ ਉਸ ਭੀਖਨ ਬਾਰੇ ਹੈ ਜੋ ਲਖਨਊ ਸਰਕਾਰ ਦੇ ਇਕ ਪਰਗਨੇ 'ਕਕੋੜੀ' ਦਾ ਰਹਿਣ ਵਾਲਾ ਸੀ ਅਤੇ ਇਸਲਾਮੀ ਸ਼ਰ੍ਹਾ ਦਾ ਮਾਹਿਰ ਸੀ। ਉਸ ਦੀ ਵਿਦਵਤਾ ਦਾ ਜ਼ਿਕਰ ਕਰਦਿਆਂ ਕਿਹਾ ਗਿਆ ਹੈ ਕਿ ਸ਼ੇਖ ਭੀਖਨ ਨੂੰ ਸੰਪੂਰਨ ਕੁਰਾਨ ਸ਼ਰੀਫ਼ ਹਿਫਜ਼ (ਜ਼ਬਾਨੀ ਯਾਦ) ਸੀ, ਉਹ ਕੁਰਾਨ ਦਾ ਪਾਠ ਸੱਤ ਤਰੀਕਿਆਂ ਨਾਲ ਕਰਨਾ ਜਾਣਦਾ ਸੀ ਅਤੇ ਆਪਣੇ ਸ਼ਗਿਰਦਾਂ ਨੂੰ ਇਸ ਦੀ ਸਿਖਿਆ ਦਿਆ ਕਰਦਾ ਸੀ। ਉਸ ਨੇ ਕਈ ਵਿਅਕਤੀਆਂ ਨੂੰ ਸੂਫ਼ੀ ਰਹੱਸਾਂ ਨਾਲ ਪਰੀਚਿਤ ਕਰਾਇਆ, ਚਾਹੇ ਉਹ ਇਸ ਗੁੱਝੇ ਇਲਮ ਦੀ ਗੱਲ ਸਮੂਹਕ ਤੌਰ 'ਤੇ ਕਰਨੋਂ ਸੰਕੋਚਵਾਨ ਸੀ।

ਮੈਕਾਲਿਫ਼ ਨੇ ਇਹ ਵੀ ਲਿਖਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਭਗਤ-ਬਾਣੀ ਦੇ ਕਰਤਿਆਂ ਵਿੱਚ ਦੋ ਮੁਸਲਮਾਨ ਬਾਣੀਕਾਰ ਹਨ, ਸ਼ੇਖ ਫ਼ਰੀਦ ਤੇ ਸ਼ੇਖ ਭੀਖਨ। ਹਿੰਦੂ ਕੇਂਦਰਾਂ 'ਤੇ ਰਹਿਣ ਕਾਰਨ ਮੁਸਲਮਾਨ ਭਗਤਾਂ ਉੱਤੇ ਹਿੰਦੂ ਚਿੰਤਨ

ਅਤੇ ਸੰਸਕਾਰਾਂ ਦਾ ਪ੍ਰਭਾਵ ਅਵੱਸ਼ ਪੈਂਦਾ ਸੀ ਪਰ, ਨਾਲ ਹੀ ਮੈਕਾਲਿਫ਼ ਨੇ ਸੰਦੇਹ ਪ੍ਰਗਟਾਇਆ ਹੈ, ਕਿ ਜਿਸ ਭੀਖਨ ਦੀ ਬਾਣੀ ਪਾਵਨ ਬੀੜ ਵਿੱਚ ਦਰਜ ਕੀਤੀ ਗਈ, ਉਹ ਸ਼ਾਇਦ ਸ਼ੇਖ ਭੀਖਨ ਤੋਂ ਭਿੰਨ ਕੋਈ ਹੋਰ ਵਿਅਕਤੀ ਹੋਵੇ! ਇਹ ਸੰਭਾਵਨਾ ਵੀ ਵਿਚਾਰ-ਗੋਚਰ ਰੱਖੀ ਗਈ ਹੈ ਕਿ ਬਾਣੀਕਾਰ ਭੀਖਨ ਭਗਤ ਕਬੀਰ ਜੀ ਦੇ ਪੈਰੋਕਾਰਾਂ ਵਿੱਚੋਂ ਸੀ।

ਪ੍ਰੋ: ਸਾਹਿਬ ਸਿੰਘ ਵੀ ਭੀਖਨ ਨੂੰ ਅਕ਼ਬਰ ਦੇ ਰਾਜ-ਕਾਲ ਨਾਲ ਸਬੰਧਿਤ ਕਰਦੇ ਹਨ ਅਤੇ ਉਸ ਦੇ ਚਲਾਣੇ ਦਾ ਸਾਲ ੧੫੬੮ ਈ: ਮਿੱਥਦੇ ਹਨ। ਉਨ੍ਹਾਂ ਅਨੁਸਾਰ ਭੀਖਨ ਦੇ ਪਦਿਆਂ ਵਿੱਚ ਕੋਈ ਸ਼ਬਦ ਅਜਿਹਾ ਨਹੀਂ ਵਰਤਿਆ ਗਿਆ, ਜਿਥੋਂ ਇਹ ਸੰਕੇਤ ਮਿਲੇ ਕਿ ਉਹ ਕਿਸੇ ਮੁਸਲਮਾਨੀ ਘਰ ਦਾ ਜੰਮ-ਪਲ ਸੀ; ਨਾ ਹੀ ਉਸ ਦੀ ਸ਼ਬਦਾਵਲੀ ਬੈਰਾਗੀ ਸਾਧੂਆਂ ਨਾਲ ਮਿਲਦੀ ਹੈ। ਉਸ ਨੇ ਗੁਰੂ ਸਾਹਿਬਾਨ ਵਾਂਗ ਪਰਮਾਤਮਾ ਦੇ ਸੂਚਕ ਸ਼ਬਦਾਂ 'ਹਰੀ' 'ਬਨਵਾਰੀ' ਆਦਿਕ ਦੀ ਵਰਤੋਂ ਕੀਤੀ ਹੈ। ਹਰੀ ਦਾ ਨਾਮ ਹੀ ਸੰਸਾਰਕ ਬੰਧਨਾਂ ਤੋਂ ਖਲਾਸੀ ਪਾਉਣ ਦਾ ਮਾਰਗ ਹੈ। ਉਹ ਪਰਮਾਤਮਾ ਬਾਰੇ "ਜਹ ਦੇਖਾਂ ਤਹ ਸੋਈ" ਸ਼ਬਦਾਂ ਦੀ ਵਰਤੋਂ ਕਰਦਾ ਹੈ, ਜੋ ਗੁਰਬਾਣੀ ਦੀ ਭਾਵਨਾ ਦੇ ਅਨੁਕੂਲ ਹੈ।

ਡਾ. ਤਾਰਨ ਸਿੰਘ ਅਨੁਸਾਰ "ਸ਼ੇਖ ਭੀਖਨ ਅਕ਼ਬਰ ਦੇ ਰਾਜ ਸਮੇਂ, ਇਸਲਾਮ ਤੇ ਸੂਫੀ ਮੱਤ ਦਾ ਪ੍ਰਚਾਰਕ ਸੀ, ਜਿਸ ਦਾ ਦੇਹਾਂਤ ੧੫੭੪ ਈ: ਵਿੱਚ ਹੋਇਆ। ਉਨ੍ਹਾਂ ਅਨੁਸਾਰ ਮੈਕਾਲਿਫ਼ ਨੂੰ ਕਿਸੇ ਹੋਰ ਭਗਤ ਭੀਖਨ ਦੇ ਹੋਣ ਬਾਰੇ ਭੁਲੇਖਾ ਇਸ ਗੱਲ ਤੋਂ ਲੱਗਾ ਕਿ ਭੀਖਨ ਦੀ ਰਚਨਾ 'ਸਾਧ ਭਾਖਾ' ਵਿੱਚ ਰਚੀ ਗਈ।" ਭਾਈ ਕਾਹਨ ਸਿੰਘ ਨਾਭਾ ਨੇ ਵੀ ਕਕੋਰੀ ਦੇ ਵਸਨੀਕ ਭੀਖਨ ਨੂੰ ਸੋਰਠ ਰਾਗ ਦੇ ਪਦਿਆਂ ਦਾ ਕਰਤਾ ਮੰਨਿਆ ਹੈ, ਜੋ ਇਕ ਸਾਧੂ ਤੇ ਗਿਆਨਵਾਨ ਸੂਫੀ ਫਕੀਰ ਸੀ। ਉਪਰੋਕਤ ਵਿਚੋਂ ਕਿਸੇ ਵਿਦਵਾਨ ਨੇ ਭੀਖਨ ਜੀ ਦੀ ਜਨਮ-ਮਿਤੀ ਬਾਰੇ ਕੋਈ ਸੰਕੇਤ ਨਹੀਂ ਦਿੱਤਾ।

### ਭਗਤ ਭੀਖਨ ਦੀ ਵਿਚਾਰਧਾਰਾ

ਭਗਤ ਭੀਖਨ ਦੀ ਰਚਨਾ ਤੋਂ ਅਤੇ ਵਿਦਵਾਨਾਂ ਦੇ ਉਸ ਸਬੰਧੀ ਪ੍ਰਗਟਾਏ ਵਿਚਾਰਾਂ ਤੋਂ ਏਨੀ ਗੱਲ ਪ੍ਰਤੱਖ ਹੈ ਕਿ ਪਾਵਨ ਬੀੜ ਦੀ ਸੰਪਾਦਨਾ ਸਮੇਂ ਭੀਖਨ ਜੀ ਦੀ ਜੋ ਰਚਨਾ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਪੁੱਜੀ ਅਤੇ ਸੋਰਠ ਰਾਗ ਵਿੱਚ ਦਰਜ ਹੋਈ, ਉਹ ਗੁਰਮਤਿ ਦੀ ਕਸਵੱਟੀ ਉੱਤੇ ਪੂਰੀ ਉਤਰਦੀ ਹੈ। ਗੁਰੂ ਸਾਹਿਬ ਲਈ ਇਹ ਗੱਲ ਕੋਈ ਮਹੱਤਤਾ ਨਹੀਂ ਸੀ ਰੱਖਦੀ ਕਿ ਬਾਣੀਕਾਰ ਕਿਸ ਧਰਮ ਦਾ ਹੈ, ਮੁਸਲਮਾਨ ਹੈ ਜਾਂ ਹਿੰਦੂ। ਉਨ੍ਹਾਂ ਨੇ ਭਗਤ ਭੀਖਨ ਜੀ ਦੀ ਭਗਤੀ-ਭਾਵਨਾ ਨੂੰ ਪਹਿਲ ਦਿੱਤੀ। ਭਗਤ ਦੇ ਰੂਪ ਵਿੱਚ ਭੀਖਨ ਦੀ ਗੁਰੂ ਸਾਹਿਬਾਨ ਅਤੇ ਹੋਰਨਾਂ ਸੰਤਾਂ-ਭਗਤਾਂ ਨਾਲ ਅਧਿਆਤਮਕ ਸਾਂਝ ਹੈ। ਇਥੋਂ ਤੱਕ ਕਿ ਭੀਖਨ ਦੀ ਸ਼ਬਦਾਵਲੀ ਤੋਂ ਕਈ ਵਾਕੰਸ਼ ਵੀ ਗੁਰਬਾਣੀ ਤੇ ਭਗਤ ਬਾਣੀ ਨਾਲ ਮੇਲ ਖਾਂਦੇ ਹਨ, ਉਦਾਹਰਣ ਵਜੋਂ :

...ਸੰਤਹ ਲੇਹੁ ਉਬਾਰੀ ॥
... ਕਰਕ ਕਰੇਜੇ ਮਾਹੀ ॥
... ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ
... ਇਹੁ ਅਉਖਧੁ ਜਗਿ ਸਾਰਾ ॥
... ਪਾਵਉ ਮੋਖ ਦੁਆਰਾ ॥
... ਗੂੰਗੇ ਕੀ ਮਿਠਿਆਈ ॥
... ਜਹ ਦੇਖਾਂ ਤਹ ਸੋਈ ॥

ਭਗਤ ਭੀਖਨ ਜੀ ਦਾ ਪਹਿਲਾ ਪਦਾ "ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ" ਬੁਢਾਪੇ ਦੀ ਅਵਸਥਾ ਦਾ ਕਾਵਿਕ ਕਥਨ ਹੈ ਅਤੇ ਗੁਰੂ ਤੇਗ ਬਹਾਦਰ ਜੀ ਦੀ ਪੰਕਤੀ '**ਸਿਰ ਕੰਪਿਓ, ਪਗ ਡਗਮਗੇ, ਨੈਨ ਜੋਤਿ ਤੇ ਹੀਨ**" ਦੀ ਯਾਦ ਕਰਾਉਂਦਾ ਹੈ। ਸਰੀਰ ਵਿੱਚ ਜਲਨ ਹੈ, ਪਰ ਅਸਲ ਪੀੜਾ ਤਾਂ ਕਲੇਜੇ (ਹਿਰਦੇ) ਵਿੱਚ ਹੈ, ਜਿਸ ਦਾ ਸੰਸਾਰ ਵਿੱਚ ਕੋਈ ਇਲਾਜ ਨਹੀ— "**ਵਾ ਕਾ ਅਉਖਧੁ ਨਾਹੀ॥**" ਜੇ ਕੋਈ ਇਲਾਜ ਹੈ ਤਾਂ ਹਰੀ ਦਾ ਅੰਮ੍ਰਿਤ ਰੂਪੀ ਨਾਮ ਹੈ, ਜਿਸ ਦਾ ਵਰਣਨ ਗੁਰੂ ਅਰਜਨ ਦੇਵ ਜੀ ਨੇ "**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ**" ਦੇ ਸ਼ਬਦਾਂ ਵਿੱਚ ਕੀਤਾ ਹੈ।

ਦੂਜੇ ਪਦੇ ਵਿੱਚ ਭੀਖਨ ਜੀ 'ਨਾਮ' ਦੀ ਮਹਿਮਾ ਕਰਦੇ ਹੋਏ, ਇਸ ਨੂੰ 'ਰਤਨੁ ਨਿਰਮੋਲਕੁ' ਕਹਿੰਦੇ ਹਨ। ਜਿਨ੍ਹਾਂ ਸੁਭਾਗੇ ਵਿਅਕਤੀਆਂ ਨੂੰ ਇਹ ਦਾਤ ਪ੍ਰਾਪਤ ਹੁੰਦੀ ਹੈ, ਉਹ ਇਸ ਦਾ ਸੁਆਦ ਮਾਣਦੇ ਹਨ ਪਰ ਕਥਨ ਨਹੀਂ ਕਰ ਸਕਦੇ; ਉਨ੍ਹਾਂ ਦੇ ਨੈਣਾਂ ਵਿੱਚ ਠੰਢ ਪੈ ਜਾਂਦੀ ਹੈ ਅਤੇ ਹਰ ਪਾਸੇ ਉਨ੍ਹਾਂ ਨੂੰ ਪ੍ਰਭੂ ਦੇ ਦਰਸ਼ਨ ਹੁੰਦੇ ਹਨ।

ਇਹ ਹੈ ਸੰਖੇਪ ਵਿੱਚ ਭੀਖਨ ਜੀ ਦੀ ਵਿਚਾਰਧਾਰਾ ਅਤੇ ਜਿਸ ਅਨੁਸਾਰ ਮਨੁੱਖੀ ਜੀਵਨ ਇਕ ਅਵਸਰ ਹੈ ਆਪਣੇ ਨਿਜ ਨੂੰ ਆਤਮਿਕ ਸਮੁੱਚਤਾ ਵਿੱਚ ਲੀਨ ਕਰ ਲੈਣ ਦਾ, ਵਿਅਕਤੀਗਤ ਆਪੇ ਦੀ ਤੰਗ ਵਲਗਣ ਵਿੱਚੋਂ ਨਿਕਲ ਕੇ ਵਿਸ਼ਵਮਈ ਏਕਤਾ ਨੂੰ ਅਨੁਭਵ ਕਰਨ ਦਾ ਅਤੇ ਨਾਮ-ਸਿਮਰਨ ਦਾ ਮਾਰਗ ਅਪਨਾ ਕੇ ਗੁਰਮੁਖ ਵਿਅਕਤੀ ਦੇ ਆਦਰਸ਼ ਨੂੰ ਪ੍ਰਾਪਤ ਹੋਣ ਦਾ। **ਮਨੁੱਖੀ ਜੀਵਨ ਦੇ ਸਾਰੇ ਦੁੱਖਾਂ ਦਾ, ਬੁਢਾਪੇ ਦੀ ਨਿਰਬਲਤਾ ਦਾ ਅਤੇ ਮੌਤ ਦੇ ਭੈਂ ਦਾ ਇਕੋ-ਇਕ ਇਲਾਜ ਜੋ ਭੀਖਨ ਜੀ ਨੇ ਦੱਸਿਆ ਹੈ ਤੇ ਉਹ ਉਹੀ ਹੈ ਜਿਸ ਨੂੰ ਗੁਰਬਾਣੀ ਨੇ "ਸਰਬ ਰੋਗ ਕਾ ਅਉਖਦੁ ਨਾਮੁ" ਦੇ ਸ਼ਬਦਾਂ ਵਿੱਚ ਪ੍ਰਗਟਾਇਆ ਹੈ।**

☆ ☆ ☆

# ਭਗਤ ਰਾਮਾਨੰਦ ਜੀ

ਭਗਤ ਰਾਮਾਨੰਦ ਜੀ ੧੪ ਵੀਂ ੧੫ ਵੀਂ ਸਦੀ ਵਿੱਚ ਉੱਤਰੀ ਭਾਰਤ ਦੇ ਪ੍ਰਸਿੱਧੀ ਪ੍ਰਾਪਤ ਭਗਤ ਹੋਏ ਹਨ। ਆਪ ਦਾ ਜਨਮ ੧੩੬੬ ਈ: ਵਿੱਚ ਪ੍ਰਯਾਗ ਦੇ ਕਾਨਕੁਬਜ ਬ੍ਰਾਹਮਣ ਘਰਾਣੇ ਵਿੱਚ ਹੋਇਆ। ਆਪ ਦੇ ਪਿਤਾ ਭੂਰਿ ਕਰਮਾ ਅਤੇ ਮਾਤਾ ਸੁਸ਼ੀਲਾ ਜੀ ਨੇਕ ਬਿਰਤੀ ਵਾਲੇ ਧਾਰਮਕ ਮਨੁੱਖ ਸਨ। ਇਨ੍ਹਾਂ ਦੁਆਰਾ ਦਿੱਤੀ ਗਈ ਚੰਗੀ ਵਿਦਿਆ ਕਾਰਨ ਆਪ ਬਚਪਨ ਤੋਂ ਹੀ ਧਾਰਮਕ ਰੁਚੀਆਂ ਰੱਖਦੇ ਸਨ। ਸਾਧੂ-ਸੰਤਾਂ ਦੀ ਸੇਵਾ ਵਿੱਚ ਆਪ ਨੂੰ ਵਿਸ਼ੇਸ਼ ਅਨੰਦ ਮਿਲਦਾ। ਐਸੀ ਜਗਿਆਸਾ ਵਿੱਚ ਹੀ ਆਪ ਦੀ ਭੇਂਟ ਆਚਾਰੀਆ ਰਾਘਵਾ ਨੰਦ ਨਾਲ ਹੋਈ ਜਿਹੜੇ ਯੋਗ ਪ੍ਰਣਾਲੀ ਵਿੱਚ ਪ੍ਰਬੀਨ ਸਾਧੂ ਸਨ ਅਤੇ ਭਗਤ ਰਾਮਨੁਜ ਦੇ ੧੩ ਵੇਂ ਗੱਦੀ-ਨਸ਼ੀਨ ਅਤੇ ਪ੍ਰਮੁੱਖ ਪ੍ਰਚਾਰਕ ਸਨ। ਇਨ੍ਹਾਂ ਪਾਸੋਂ ਆਪ ਨੇ ਯੋਗ-ਸਾਧਨਾ ਦੀ ਸਿਖਿਆ ਲਈ ਅਤੇ ਇਨ੍ਹਾਂ ਨੂੰ ਗੁਰੂ ਧਾਰਨ ਕੀਤਾ। ਆਪ ਨੇ ਆਪਣੀ ਵਿਦਵਤਾ ਅਤੇ ਭਗਤੀ ਭਾਵਨਾ ਕਾਰਨ ਆਪਣੇ ਗੁਰੂ-ਆਚਾਰੀਆ ਨਾਲੋਂ ਵੀ ਵੱਧ ਪ੍ਰਸਿੱਧੀ ਪ੍ਰਾਪਤ ਕੀਤੀ। ਭਗਤੀ ਦੇ ਪਹਿਲੇ ਪੜਾਅ ਵਿੱਚ ਆਪ ਨੇ ਤੀਰਥਾਂ ਦਾ ਭ੍ਰਮਣ ਵੀ ਕੀਤਾ। **ਗੌੜ ਬ੍ਰਾਹਮਣ ਅਤੇ ਵੈਸ਼ਨਵ ਸਾਧੂ ਹੋਣ ਕਾਰਨ ਆਪ ਪਹਿਲਾਂ ਪਹਿਲ ਊਚ-ਨੀਚ ਦੇ ਭੇਦ-ਭਾਵ ਨੂੰ ਮੰਨਦੇ ਸਨ ਅਤੇ ਕੇਵਲ ਉੱਚ-ਜਾਤੀਆਂ ਵਿੱਚ ਹੀ ਪ੍ਰਚਾਰ ਕਰਦੇ ਸੀ ਪਰ ਜਿਉਂ-ਜਿਉਂ ਆਪ ਨੂੰ ਬ੍ਰਹਮ ਦੀ ਨਿਕਟਤਾ ਪ੍ਰਾਪਤ ਹੋਈ, ਆਪ ਜਾਤ-ਪਾਤ ਅਤੇ ਊਚ-ਨੀਚ ਦੇ ਭੇਦ-ਭਾਵ ਤੋਂ ਮੁਕਤ ਹੋ ਗਏ।** ਇਹੋ ਕਾਰਨ ਹੈ ਕਿ ਕਾਸ਼ੀ ਵਿੱਚ ਜਦੋਂ ਆਪ ਨੇ ਜਨ-ਸਮੂਹ ਲਈ ਭਗਤੀ-ਮਾਰਗ ਦਾ ਪ੍ਰਚਾਰ ਕੀਤਾ ਤਾਂ ਆਪ ਦੇ ਅਨੇਕਾਂ ਸ਼ਰਧਾਲੂ ਬਣ ਗਏ। ਇਸ ਤਰ੍ਹਾਂ ਆਪ ਨੂੰ ਭਗਤੀ-ਲਹਿਰ ਦਾ ਸਿਰਮੌਰ ਅਤੇ ਵੈਰਾਗੀ-ਸੰਪ੍ਰਦਾ ਦਾ ਮੋਢੀ ਜਾਣਿਆ ਗਿਆ। ਭਗਤਮਾਲਾ ਵਿੱਚ ਆਪ ਜੀ ਦੇ ੧੨ ਚੇਲਿਆਂ ਦਾ ਜ਼ਿਕਰ ਆਉਂਦਾ ਹੈ ਜਿਨ੍ਹਾਂ ਵਿਚੋਂ **ਭਗਤ ਪੀਪਾ ਜੀ, ਸੈਣ ਜੀ, ਧੰਨਾ ਜੀ, ਰਵਿਦਾਸ** ਜੀ ਅਤੇ ਸਭ ਤੋਂ ਪ੍ਰਸਿੱਧੀ ਪ੍ਰਾਪਤ **ਭਗਤ ਕਬੀਰ ਜੀ** ਸ਼ਾਮਲ ਹਨ। ਸ੍ਰੀ ਸੈਣ ਜੀ ਨੇ ਰਾਮਾਨੰਦ ਜੀ ਦੇ ਗੁਰੂ ਹੋਣ ਦੀ ਉਗਾਹੀ ਨਿਮਨ ਸ਼ਬਦ ਵਿੱਚ ਭਰੀ ਹੈ :

ਰਾਮਾ ਭਗਤਿ ਰਾਮਾਨੰਦੁ ਜਾਨੈ ॥
ਪੂਰਨ ਪਰਮਾਨੰਦੁ ਬਖਾਨੈ ॥ (ਪੰਨਾ ੬੯੫)

ਅਰਥਾਤ— ਰਾਮ ਦੀ ਭਗਤੀ ਰਾਮਾਨੰਦ ਜਾਣਦਾ ਹੈ, ਓਹੀ ਹਰੀ ਨੂੰ ਪੂਰਨ

ਅਤੇ ਮਹਾਨ ਆਨੰਦ ਰੂਪ ਪਿਆਰ ਕਰਦਾ ਹੈ। ਭਗਤ ਸੈਣ ਜੀ ਅਖੌਤੀ ਨੀਵੀਂ ਜਾਤੀ ਦੇ ਨਾਈ ਪੇਸ਼ੇ ਨਾਲ ਸਬੰਧਿਤ ਸਨ। ਇਸ ਤੋਂ ਇਹ ਵੀ ਸਪੱਸ਼ਟ ਹੁੰਦਾ ਹੈ ਕਿ ਭਗਤ ਰਾਮਾਨੰਦ ਜੀ ਜਾਤ-ਪਾਤ ਦੇ ਭੇਦ-ਭਾਵ ਤੋਂ ਮੁਕਤ ਸਨ; ਏਸੇ ਲਈ ਉਨ੍ਹਾਂ ਨੇ ਸੈਣ ਜੀ, ਪੀਪਾ ਜੀ, ਰਵਿਦਾਸ ਜੀ ਅਤੇ ਕਬੀਰ ਜੀ ਨੂੰ ਆਪਣੇ ਯੋਗਸ਼ਿਸ਼ਾਂ ਵਿੱਚ ਸ਼ਾਮਲ ਕੀਤਾ ਹੈ।

ਭਗਤ ਰਾਮਾਨੰਦ ਜੀ ਉੱਚ-ਕੋਟੀ ਦੇ ਸੰਸਕ੍ਰਿਤ ਦੇ ਵਿਦਵਾਨ ਅਤੇ ਸ਼ਾਸਤ੍ਰ-ਗਿਆਤਾ ਵੀ ਸਨ। ਉਨ੍ਹਾਂ ਦੀਆਂ ਦੋ ਰਚਨਾਵਾਂ "ਸ੍ਰੀ ਵੈਸ਼ਣਵ ਮਤਾਂਬੁਜ ਭਾਸਕਰ ਅਤੇ ਸ੍ਰੀ ਰਾਮਾਚਰਨ ਪੱਧਤੀ" ਬਹੁਤ ਪ੍ਰਸਿੱਧ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਪ ਜੀ ਦਾ ਇਕੋ ਇਕ ਨਿਮਨ ਸ਼ਬਦ ਬਸੰਤ ਰਾਗ ਵਿੱਚ ਅੰਕਿਤ ਹੈ:

ਕਤ ਜਾਈਐ ਰੇ ਘਰ ਲਾਗੋ ਰੰਗੁ ॥
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥ ਰਹਾਉ ॥
ਏਕ ਦਿਵਸ ਮਨ ਭਈ ਉਮੰਗ ॥
ਘਸਿ ਚੰਦਨ ਚੋਆ ਬਹੁ ਸੁਗੰਧ ॥
ਪੂਜਨ ਚਾਲੀ ਬ੍ਰਹਮ ਠਾਇ ॥
ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥੧॥
ਜਹਾ ਜਾਈਐ ਤਹ ਜਲ ਪਖਾਨ ॥
ਤੂ ਪੂਰਿ ਰਹਿਓ ਹੈ ਸਭ ਸਮਾਨ ॥
ਬੇਦ ਪੁਰਾਨ ਸਭ ਦੇਖੇ ਜੋਇ ॥
ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥
ਸਤਿਗੁਰ ਮੈ ਬਲਿਹਾਰੀ ਤੋਰ ॥
ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥
ਰਾਮਾਨੰਦ ਸੁਆਮੀ ਰਮਤ ਬ੍ਰਹਮ ॥
ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩॥ (ਪੰਨਾ ੧੧੯੫)

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (ਕ੍ਰਿਤ ਪ੍ਰੋ: ਸਾਹਿਬ ਸਿੰਘ) ਵਿੱਚ ਇਸ ਦੇ ਅਰਥ ਇਸ ਪ੍ਰਕਾਰ ਕੀਤੇ ਗਏ ਹਨ:

ਹੇ ਭਾਈ! ਹੋਰ ਕਿੱਥੇ ਜਾਈਏ? (ਹੁਣ) ਹਿਰਦੇ-ਘਰ ਵਿੱਚ ਹੀ ਮੌਜ ਬਣ ਗਈ ਹੈ। ਮੇਰਾ ਮਨ ਹੁਣ ਡੋਲਦਾ ਨਹੀਂ, ਥਿਰ ਹੋ ਗਿਆ ਹੈ ॥੧॥ ਰਹਾਉ ॥

ਇਕ ਦਿਨ ਮੇਰੇ ਮਨ ਵਿੱਚ ਵੀ ਤਾਂਘ ਪੈਦਾ ਹੋਈ ਸੀ, ਮੈਂ ਚੰਦਨ ਘਸਾ ਕੇ ਅਤਰ ਤੇ ਹੋਰ ਕਈ ਸੁਗੰਧੀਆਂ ਲੈ ਲਈਆਂ ਤੇ ਮੈਂ ਮੰਦਰ ਵਿੱਚ ਪੂਜਾ ਕਰਨ ਲਈ ਤੁਰ ਪਈ। ਪਰ ਹੁਣ ਤਾਂ ਮੈਨੂੰ ਉਹ ਪਰਮਾਤਮਾ (ਜਿਸ ਨੂੰ ਮੈਂ ਮੰਦਰ ਵਿੱਚ ਰਹਿੰਦਾ, ਸਮਝਦੀ ਸਾਂ) ਮੇਰੇ ਗੁਰੂ ਨੇ ਮੇਰੇ ਮਨ ਵਿੱਚ ਵਸਦਾ ਹੀ ਦਿਖਾ ਦਿੱਤਾ ਹੈ ॥੧॥

(ਤੀਰਥਾਂ ਉਤੇ ਜਾਈਏ, ਭਾਵੇਂ ਮੰਦਰਾਂ ਵਿੱਚ ਜਾਈਏ) ਜਿਥੇ ਭੀ ਜਾਈਏ, ਉਥੇ ਪਾਣੀ ਹੈ ਜਾਂ ਪੱਥਰ ਹਨ। ਹੇ ਪ੍ਰਭੂ! ਤੂੰ ਹਰ ਥਾਂ ਇਕੋ ਜਿਹਾ ਭਰਪੂਰ ਹੈਂ;

**ਵੇਦ-ਪੁਰਾਨ ਆਦਿਕ ਧਰਮ-ਪੁਸਤਕਾਂ ਭੀ ਖੋਜ ਕੇ ਵੇਖ ਲਈਆਂ ਹਨ। ਸੋ ਤੀਰਥਾਂ ਤੇ ਮੰਦਰਾਂ ਵਿੱਚ ਤਦੋਂ ਹੀ ਜਾਣ ਦੀ ਲੋੜ ਪਏ ਜੇਕਰ ਪਰਮਾਤਮਾ ਇਥੇ ਮੇਰੇ ਮਨ ਵਿੱਚ ਨਾ ਵਸਦਾ ਹੋਵੇ ॥੨॥**

ਹੇ ਸਤਿਗੁਰੂ ! ਮੈਂ ਤੈਥੋਂ ਸਦਕੇ ਹਾਂ, ਜਿਸ ਨੇ ਮੇਰੇ ਸਾਰੇ ਔਖੇ ਭੁਲੇਖੇ ਦੂਰ ਕਰ ਦਿੱਤੇ ਹਨ। ਰਾਮਾਨੰਦ ਦਾ ਮਾਲਕ-ਪ੍ਰਭੂ ਹਰ ਥਾਂ ਮੌਜੂਦ ਹੈ (ਤੇ ਗੁਰੂ ਦੀ ਰਾਹੀਂ ਮਿਲਦਾ ਹੈ) ਕਿਉਂਕਿ ਗੁਰੂ ਦਾ ਸ਼ਬਦ ਕ੍ਰੋੜਾਂ (ਕੀਤੇ ਮੰਦੇ) ਕਰਮਾਂ ਦਾ ਨਾਸ਼ ਕਰ ਦਿੰਦਾ ਹੈ ॥੩॥

ਉਪਰੋਕਤ ਸ਼ਬਦ ਵਿਚ ਪ੍ਰਾਪਤ ਵਿਚਾਰਧਾਰਾ ਦਾ ਗੁਰਮਤਿ ਵਿਚਾਰਧਾਰਾ ਨਾਲ ਪੂਰਨ ਸੁਮੇਲ ਹੈ। ਭਗਤ ਜੀ ਨਾ ਮੂਰਤੀ-ਪੂਜ ਹਨ, ਨਾ ਹੀ ਬ੍ਰਾਹਮਣੀ ਮੱਤ ਦੀ ਛੂਤ-ਛਾਤ, ਊਚ-ਨੀਚ ਦੇ ਭੇਦ-ਭਾਵਾਂ ਦੀ ਧਾਰਨਾ ਰੱਖਦੇ ਹਨ। ਉਹ ਤਾਂ ਤੀਰਥਾਂ ਦੇ ਭ੍ਰਮਣ ਅਤੇ ਪਖਾਨ (ਬੁੱਤ) ਪੂਜਾ ਦਾ ਖੰਡਨ ਕਰ ਰਹੇ ਹਨ। ਜਿਵੇਂ ਉਪਰ ਵਿਚਾਰ ਕੀਤੀ ਗਈ ਹੈ, ਇਹ ਤਾਂ ਸੰਭਵ ਹੈ ਕਿ ਆਪ ਭਗਤੀ ਦੇ ਪਹਿਲੇ ਪੜਾਅ ਵਿੱਚ ਜਾਤ-ਪਾਤ, ਊਚ-ਨੀਚ ਦੀ ਭਾਵਨਾ ਅਤੇ ਮੂਰਤੀ-ਪੂਜਾ ਦੇ ਕਾਇਲ ਹੋਣ ਪਰ ਇਸ ਸ਼ਬਦ ਦੇ ਉਚਾਰਨ ਸਮੇਂ ਆਪ ਉੱਚ ਅਵਸਥਾ ਨੂੰ ਪ੍ਰਾਪਤ ਕਰ ਚੁੱਕੇ ਸਨ। ਜਦੋਂ ਗੁਰੂ ਦੇ ਸ਼ਬਦ ਨੇ ਉਨ੍ਹਾਂ ਦੇ ਸਾਰੇ ਭਰਮ-ਭੁਲੇਖੇ ਦੂਰ ਕਰ ਦਿੱਤੇ ਅਤੇ ਉਨ੍ਹਾਂ ਨੂੰ ਹਿਰਦੇ ਰੂਪੀ ਘਰ ਵਿੱਚ ਬ੍ਰਹਮ ਦੇ ਦਰਸ਼ਨ ਹੋ ਗਏ। ਹਰੇਕ ਭਗਤ ਦੀ ਸਾਧਨਾ ਦੇ ਕਈ ਪੜਾਅ ਹੋ ਸਕਦੇ ਹਨ। ਗੁਰੂ ਸਾਹਿਬਾਨ ਵਿੱਚੋਂ ਵੀ ਸ੍ਰੀ ਗੁਰੂ ਅੰਗਦ ਦੇਵ ਜੀ ਪਹਿਲੇ ਪੜਾਅ ਵਿੱਚ ਬਾਬਾ ਲਹਿਣਾ ਜੀ ਦੇ ਸਰੂਪ ਵਿੱਚ ਦੇਵੀ ਦੇ ਉਪਾਸ਼ਕ ਸਨ ਅਤੇ ਦੇਵੀ ਦੀ ਪੂਜਾ ਨਾਲ ਸਬੰਧਿਤ ਸਾਰੀ ਕਿਰਿਆ ਨੂੰ ਧਰਮ-ਕਰਮ ਸਮਝ ਕੇ ਪਾਲਦੇ ਸਨ। ਸ੍ਰੀ ਗੁਰੂ ਅਮਰਦਾਸ ਜੀ ਵੀ ਗੁਰੂ-ਘਰ ਨਾਲ ਸਬੰਧਿਤ ਹੋਣ ਤੋਂ ਪਹਿਲਾਂ ਕਈ ਸਾਲ ਤੀਰਥਾਂ 'ਤੇ ਜਾਂਦੇ ਰਹੇ ਅਤੇ ਬ੍ਰਾਹਮਣਾਂ ਦੇ ਦੱਸੇ ਸਾਰੇ ਕਰਮ-ਕਾਂਡਾਂ ਦੀ ਪੂਰੀ ਤਰ੍ਹਾਂ ਪਾਲਣਾ ਕਰਦੇ ਰਹੇ। ਇਸ ਲਈ ਭਗਤਾਂ ਦੇ ਜੀਵਨ ਦੇ ਪਹਿਲੇ ਪੜਾਵਾਂ ਦੇ ਵਿਸ਼ਵਾਸਾਂ ਅਤੇ ਸਬੰਧਿਤ ਘਟਨਾਵਾਂ ਦਾ ਬਹੁਤਾ ਅਰਥ ਨਹੀਂ ਰਹਿ ਜਾਂਦਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਦੀ ਬਾਣੀ ਨੂੰ ਸੱਚ ਦੀ ਕਸੱਵਟੀ 'ਤੇ ਪਰਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਸਥਾਨ ਬਖਸ਼ਿਆ। ਇਹੋ ਗੱਲ ਭਗਤ ਰਾਮਾਨੰਦ ਜੀ ਬਾਰੇ ਠੀਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਾਪਤ ਉਨ੍ਹਾਂ ਦੁਆਰਾ ਰਚਿਤ ਸ਼ਬਦ ਦੀ ਵਿਚਾਰਧਾਰਾ ਗੁਰਮਤਿ ਨਾਲ ਪੂਰਨ ਸੁਮੇਲ ਰੱਖਦੀ ਹੈ।

✲ ✲ ✲

# ਭਗਤ ਸੈਣ ਜੀ : ਜੀਵਨ ਤੇ ਵਿਚਾਰਧਾਰਾ

ਭਗਤ ਸੈਣ ਜੀ ਉਹਨਾਂ ਭਗਤ-ਮਹਾਂਪੁਰਖਾਂ ਵਿਚੋਂ ਇਕ ਹਨ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹੈ। ਇਹਨਾਂ ਦਾ ਇੱਕੋ ਇੱਕ ਸ਼ਬਦ ਧਨਾਸਰੀ ਰਾਗ ਵਿੱਚ ਅੰਕਿਤ ਹੈ ਆਤਮਕ ਅਵਸਥਾ ਦੇ ਉੱਤਮ ਪਦ ਦੇ ਪ੍ਰਤੀਕ ਇਸ ਇੱਕੋ ਇੱਕ ਸ਼ਬਦ ਰਾਹੀਂ ਆਪ ਹਮੇਸ਼ਾਂ ਅਮਰ ਹੋ ਗਏ ਹਨ। ਸੈਣ ਜੇਕਰ ਕੇਵਲ ਸੈਣ ਜਾਂ ਸੈਣ ਨਾਈ ਹੀ ਰਹਿੰਦੇ ਤਾਂ ਸ਼ਾਇਦ ਅੱਜ ਉਹਨਾਂ ਨੂੰ ਕੋਈ ਵੀ ਨਾ ਜਾਣਦਾ ਹੁੰਦਾ ਪਰ ਉਹਨਾਂ ਦੇ ਨਾਮ ਨਾਲ ਜੁੜਿਆ ਸ਼ਬਦ 'ਭਗਤ' ਆਪ ਜੀ ਨੂੰ ਮਹਾਨ ਬਣਾ ਗਿਆ ਹੈ। ਗੁਰਬਾਣੀ ਵਿੱਚ ਗੁਰੂ-ਜੋਤਿ ਨੇ ਧਾਰਮਕ ਵਿਚਾਰਧਾਰਾ ਵਿੱਚ ਵਰਤੀ ਜਾਂਦੀ ਤਕਨੀਕੀ ਸ਼ਬਦਾਵਲੀ ਨੂੰ ਹੀ ਭਾਵੇਂ ਵਰਤਿਆ ਹੈ ਪਰ ਆਪਣੀ ਨਵੇਕਲੀ ਪਰਿਭਾਸ਼ਾ ਵੀ ਨਾਲ-ਨਾਲ ਹੀ ਕੀਤੀ ਹੈ, ਤਾਂ ਕਿ ਜਗਿਆਸੂਆਂ ਨੂੰ ਕਿਸੇ ਤਰ੍ਹਾਂ ਦਾ ਵੀ ਭਰਮ-ਭੁਲੇਖਾ ਨਾ ਲੱਗੇ ਕਿਉਂਕਿ ਗੁਰੂ-ਜੋਤਿ ਨੇ ਇਹਨਾਂ ਕਦਰਾਂ-ਕੀਮਤਾਂ 'ਤੇ ਅਧਾਰਤ ਹੀ ਗੁਰਮਤਿ ਗਾਡੀ ਰਾਹ ਦਾ ਵਿਕਾਸ ਤੇ ਸਿਰਜਣਾ ਕਰਨੀ ਸੀ। 'ਭਗਤ' ਸ਼ਬਦ ਦੀ ਵਿਆਖਿਆ ਕਰਦਿਆਂ ਗੁਰੂ ਨਾਨਕ ਪਾਤਸ਼ਾਹ ਆਸਾ ਕੀ ਵਾਰ ਵਿੱਚ ਫੁਰਮਾਉਂਦੇ ਹਨ:

ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ ॥ (ਪੰਨਾ ੪੬੬)

ਭਾਵ ਭਗਤ ਉਹ ਹਨ ਜਿਨ੍ਹਾਂ ਨੂੰ ਪ੍ਰਭੂ ਦੀ ਸਿਫਤ-ਸਾਲਾਹ ਦੀ ਸਦਾ ਭੁੱਖ ਲੱਗੀ ਰਹਿੰਦੀ ਹੈ। ਸੱਚਾ ਨਾਮ ਹੀ ਉਨ੍ਹਾਂ ਦੇ ਜੀਵਨ ਦਾ ਇਕੋ ਇਕ ਆਧਾਰ ਹੈ, ਇਸੇ ਲਈ ਭਗਤ ਪ੍ਰਭੂ ਨੂੰ ਭਾਉਂਦੇ ਹਨ, ਪ੍ਰਭੂ ਦੇ ਦਰਬਾਰ ਵਿੱਚ ਉਹ ਕੀਰਤਿ ਗਾਉਂਦੇ ਤੇ ਸੋਹਦੇ ਹਨ। ਕੋਸ਼ ਅਨੁਸਾਰ 'ਭਗਤ' ਸ਼ਬਦ 'ਭਜ' ਧਾਤੂ ਤੋਂ ਬਣਿਆ ਹੈ ਜਿਸ ਦਾ ਅਰਥ ਹੈ ਵੰਡਣਾ, ਸੇਵਾ ਕਰਨਾ, ਸਿਮਰਨ ਕਰਨਾ, ਭਾਵ ਉਹ ਜਗਿਆਸੂ ਜੋ ਵੰਡ ਕੇ ਛਕਦਾ ਹੈ, ਸੰਸਾਰ ਦੀ ਸੇਵਾ ਕਰਦਾ ਹੈ ਤੇ ਕਰਤਾਰ ਨੂੰ ਮਨੋ ਨਹੀਂ ਵਿਸਾਰਦਾ, 'ਭਗਤ' ਹੈ। ਅਜਿਹੇ ਪੁਰਖਾਂ ਦਾ ਉਧਾਰ ਤੇ ਰੱਖਿਆ ਕਰਨਾ ਪ੍ਰਭੂ ਦਾ ਬਿਰਦ ਹੈ। ਇਸੇ ਲਈ ਉਹ ਭਗਤ-ਵਛਲ ਕਰਕੇ ਜਾਣਿਆ ਜਾਂਦਾ ਹੈ। ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਰਾਗ ਆਸਾ ਵਿੱਚ ਇਸੇ ਵਿਚਾਰ ਦੀ ਹੀ ਪੁਸ਼ਟੀ ਕਰਦੇ ਹਨ:

*"ਸਬਦੌ ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ ॥*
*ਵਿਚਹੁ ਆਪੁ ਗਇਆ ਨਾਉ ਮੰਨਿਆ ਸਚਿ ਮਿਲਾਵਾ ਹੋਇ ॥ (ਪੰਨਾ ੪੨੯)*

ਤੀਸਰੇ ਪਾਤਸ਼ਾਹ ਜੀ ਸੂਹੀ ਰਾਗ ਵਿੱਚ ਸਪੱਸ਼ਟ ਕਰਦੇ ਹਨ :

ਹਰਿ ਭਗਤਾ ਕੀ ਜਾਤਿ ਪਤਿ ਹੈ
ਭਗਤ ਹਰਿ ਕੈ ਨਾਮਿ ਸਮਾਣੇ ਰਾਮ॥
ਹਰਿ ਭਗਤਿ ਕਰਹਿ ਵਿਚਹੁ ਆਪੁ ਗਵਾਵਹਿ
ਜਿਨ ਗੁਣ ਅਵਗਣ ਪਛਾਣੇ ਰਾਮ॥
ਗੁਣ ਅਉਗਣ ਪਛਾਣੈ ਹਰਿ ਨਾਮੁ ਵਖਾਣੈ ਭੈ ਭਗਤਿ ਮੀਠੀ ਲਾਗੀ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਘਰ ਹੀ ਮਹਿ ਬੈਰਾਗੀ॥
ਭਗਤੀ ਰਾਤੇ ਸਦਾ ਮਨੁ ਨਿਰਮਲੁ ਹਰਿ ਜੀਉ ਵੇਖਹਿ ਸਦਾ ਨਾਲੇ॥
ਨਾਨਕ ਸੇ ਭਗਤ ਹਰਿ ਕੈ ਦਰਿ ਸਾਚੇ ਅਨਦਿਨੁ ਨਾਮੁ ਸਮ੍ਹਾਲੇ॥
(ਪੰਨਾ ੭੬੮)

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਤਾਂ ਇਹਨਾਂ ਭਗਤ-ਜਨਾਂ ਦੇ ਉਦਾਹਰਣ ਦੇ ਕੇ ਅੱਖੜ ਮਨ ਨੂੰ ਪ੍ਰਭੂ-ਸਿਮਰਨ ਲਈ ਪ੍ਰੇਰਦੇ ਹਨ ਤੇ ਇਹ ਵੀ ਦ੍ਰਿੜ੍ਹ ਕਰਵਾਉਂਦੇ ਹਨ ਕਿ ਕਲਜੁਗਿ ਵਿੱਚ ਕੇਵਲ 'ਨਾਮ' ਹੀ ਪਰਧਾਨ ਪਦਾਰਥ ਹੈ। ਮਾਰੂ ਰਾਗ ਵਿੱਚ ਆਪ ਜੀ ਦਾ ਨਿਰਣਾਇਕ ਵਾਕ ਹੈ :

ਮੇਰੇ ਮਨ ਨਾਮੁ ਜਪਤ ਉਧਰੇ॥
ਧ੍ਰੂ ਪ੍ਰਹਿਲਾਦੁ ਬਿਦਰੁ ਦਾਸੀ ਸੁਤੁ ਗੁਰਮੁਖਿ ਨਾਮਿ ਤਰੇ॥੧॥ ਰਹਾਉ॥
ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ॥
ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ॥
ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ॥ (ਪੰਨਾ ੯੯੫)

ਪੰਚਮ ਪਾਤਸ਼ਾਹ ਜੀ ਨੇ ਵੀ ਬਸੰਤ ਰਾਗ ਵਿੱਚ ਇਹੋ ਹੀ ਪ੍ਰੇਰਣਾ ਕੀਤੀ ਹੈ, ਭਗਤਾਂ ਦੀ ਛਬਿ ਨੂੰ ਇਕ ਨਵੇਂ ਅੰਦਾਜ਼ ਵਿੱਚ ਨਿਖਾਰਦਿਆਂ ਹਰੇਕ ਦੇ ਵਿਸ਼ੇਸ਼ ਗੁਣ ਦਾ ਭੀ ਜ਼ਿਕਰ ਕੀਤਾ ਹੈ ਜਿਹੜਾ ਹਰਿ ਭਗਤ ਦੀ ਪ੍ਰੇਰਣਾ ਤੇ ਪ੍ਰਭੂ-ਮਿਲਾਪ ਦਾ ਮੂਲ ਸੋਮਾ ਬਣਿਆ ਹੈ। ਫੁਰਮਾਣ ਹੈ:

ਧੰਨੈ ਸੇਵਿਆ ਬਾਲ ਬੁਧਿ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ॥ ਰੇ ਮਨ ਤੂ ਭੀ ਹੋਹਿ ਦਾਸੁ॥੫॥
ਜੈਦੇਵ ਤਿਆਗਿਓ ਅਹੰਮੇਵ॥ ਨਾਈ ਉਧਰਿਓ ਸੈਨੁ ਸੇਵ॥
ਮਨੁ ਡੀਗਿ ਨ ਡੋਲੈ ਕਹੂੰ ਜਾਇ॥ ਮਨ ਤੂ ਭੀ ਤਰਸਹਿ ਸਰਣਿ ਪਾਇ॥੬॥
ਕਬੀਰਿ ਧਿਆਇਓ ਏਕ ਰੰਗ॥ ਨਾਮਦੇਵ ਹਰਿ ਜੀਉ ਬਸਹਿ ਸੰਗਿ॥
ਰਵਿਦਾਸ ਧਿਆਏ ਪ੍ਰਭ ਅਨੂਪ॥ ਗੁਰ ਨਾਨਕ ਦੇਵ ਗੋਵਿੰਦ ਰੂਪ॥
(ਪੰਨਾ ੧੧੯੨)

ਇਸ ਉਪਰੋਕਤ ਸੰਖੇਪ ਵਿਚਾਰ ਤੋਂ ਕੋਈ ਭਰਮ-ਭੁਲੇਖਾ ਨਹੀਂ ਰਹਿ ਜਾਂਦਾ ਕਿ ਸਮੁੱਚੀ ਭਗਤ ਬਾਣੀ ਨੂੰ ਇਸੇ ਕਸੱਵਟੀ 'ਤੇ ਪਰਖ-ਪੜਚੋਲ ਕੇ ਹੀ ਗੁਰੂ ਸਾਹਿਬਾਨ ਨੇ ਪ੍ਰਵਾਨ ਕੀਤਾ ਹੈ। ਗੁਰੂ-ਜੋਤਿ ਤੇ ਭਗਤਾਂ ਦੀ ਵਿਚਾਰਧਾਰਕ

ਇਕਸੁਰਤਾ ਤੇ ਸ਼ਬਦਾਵਲੀ ਦੀ ਸਾਂਝ ਨੇ ਇਸ ਸੱਚ ਨੂੰ ਹੋਰ ਪਕੇਰਾ ਕੀਤਾ ਹੈ। ਜਿਥੇ ਕਿਤੇ ਵੀ ਜਗਿਆਸੂਆਂ ਨੂੰ ਭਰਮ ਭੁਲੇਖਾ ਪੈਣ ਦੀ ਸੰਭਾਵਨਾ ਦਿੱਸੀ, ਗੁਰੂ-ਜੋਤਿ ਨੇ ਆਪਣੇ ਵਾਕ ਅੰਕਿਤ ਕਰ ਕੇ ਸੋਧ ਬਖਸ਼ ਦਿੱਤੀ। ਅਜਿਹੇ ਕਈ ਪ੍ਰਮਾਣ ਬਾਣੀ ਵਿਚੋਂ ਥਾਂ-ਪਰ-ਥਾਂ ਅੰਕਿਤ ਵੇਖੇ ਜਾ ਸਕਦੇ ਹਨ। ਭਗਤਾਂ ਦੇ ਜੀਵਨ ਤੇ ਵਿਚਾਰਧਾਰਾ 'ਤੇ ਕਿੰਤੂ-ਪ੍ਰੰਤੂ ਕਿਸੇ ਤਰ੍ਹਾਂ ਵੀ ਉਚਿਤ ਨਹੀਂ ਇਹਨਾਂ ਨੂੰ ਜਾਤ-ਪਾਤ ਦੇ ਘੇਰੇ ਵਿੱਚ ਰੱਖਣਾ, ਭਾਵ ਕਬੀਰਪੰਥੀਏ, ਨਾਮਦੇਵੀਏ, ਰਵਿਦਾਸੀਏ ਜਾਂ ਸੈਣੀਏ ਆਦਿ ਆਖਣਾ ਤੇ ਅਖਵਾਉਣਾ, ਭਗਤਾਂ ਨੂੰ ਰਾਮ ਚੰਦਰ ਜਾਂ ਕ੍ਰਿਸ਼ਨ ਦੇ ਉਪਾਸ਼ਕ ਦੱਸਣਾ, ਵੈਸ਼ਨਵ ਜਾਂ ਸੂਫੀ ਗਰਦਾਨਣਾ, ਭਗਤ ਜਾਂ ਸ਼ੇਖ ਦੇ ਵਿਵਾਦ ਵਿੱਚ ਉਲਝਾਉਣਾ ਇਹਨਾਂ ਮਹਾਂਪੁਰਖਾਂ ਦੇ ਉੱਚੇ ਤੇ ਸੁੱਚੇ ਜੀਵਨ ਨੂੰ ਛੁਟਿਆਉਣ ਦੇ ਤੁਲ ਹੈ। ਕੁਝ ਅਖੌਤੀ ਵਿਦਵਾਨਾਂ ਜੋ ਦੂਸਰਿਆਂ ਦੀਆਂ ਟੂਕਾਂ ਦੇ ਦੇ ਕੇ ਆਪਣੀ ਹੀ ਵਿਦਵਤਾ ਦੀ ਧਾਂਕ ਜਮਾਉਣਾ ਚਾਹੁੰਦੇ ਹਨ— ਦੀ ਪਰਖ-ਪੜਚੋਲ ਗੁਰੂ ਸਾਹਿਬਾਨ ਦੀ ਪਰਖ-ਪੜਚੋਲ ਦੀ ਬਰਾਬਰੀ ਕਦਾਚਿਤ ਨਹੀਂ ਕਰ ਸਕਦੀ ਹੈ ਤੇ ਨਾ ਹੀ ਸਿੱਖੀ ਵਿਸ਼ਵਾਸ ਨੂੰ ਕਦੇ ਡੁਲਾ ਸਕਦੀ ਹੈ। ਹਾਂ, ਇਹ ਗੱਲ ਮੰਨੀ ਜਾ ਸਕਦੀ ਹੈ ਕਿ ਆਤਮਕ ਉੱਚਤਾ ਜਾਂ ਪਰਮਪਦ ਦੀ ਪ੍ਰਾਪਤੀ ਤੋਂ ਪਹਿਲਾਂ ਕੋਈ ਭਗਤ-ਜਨ ਕਿਸੇ ਹੋਰ ਧਾਰਮਕ ਵਿਸ਼ਵਾਸ ਅਧੀਨ ਆਹਰ-ਪਾਹਰ ਕਰਦੇ ਰਹੇ ਹੋਵਣ, ਜਿਵੇਂ ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਜੀ ਗੁਰੂ-ਜੋਤਿ ਦੇ ਸੰਪਰਕ ਵਿੱਚ ਆਉਣ ਤੋਂ ਪਹਿਲਾਂ; ਪਰ ਉਸ ਨਾਲ ਸਾਡਾ ਕੋਈ ਸਰੋਕਾਰ ਨਹੀਂ; ਸਾਡਾ ਸਬੰਧ ਤਾਂ ਕੇਵਲ ਪੂਰਨਤਾ ਨਾਲ ਹੈ ਤੇ ਇਹ ਨਿਸਚੈ ਹੀ ਪ੍ਰਭੂ-ਭਗਤੀ ਰਾਹੀਂ ਪ੍ਰਾਪਤ ਹੋਈ ਹੈ, ਕਿਸੇ ਹੋਰ ਵਸੀਲੇ ਰਾਹੀਂ ਨਹੀਂ।

ਭਗਤ ਸੈਣ ਜੀ ਵੀ ਇਸੇ ਭਗਤੀ ਮਾਲਾ ਦੇ ਮੋਤੀ ਹਨ। ਆਪ ਜੀ ਦੇ ਮਾਤਾ ਪਿਤਾ, ਜਨਮ ਤੇ ਬਚਪਨ ਬਾਰੇ ਕੋਈ ਠੋਸ ਵੇਰਵਾ ਪ੍ਰਾਪਤ ਨਹੀਂ। ਮੈਕਾਲਿਫ ਅਨੁਸਾਰ:

> *ਆਪ ਜੀ ਦੇ ਪਿਤਾ ਦਾ ਨਾਮ ਮੁਕੰਦ ਰਾਏ ਤੇ ਮਾਤਾ ਦਾ ਨਾਮ ਜੀਵਨ ਦੇਈ ਸੀ। ਦਸ ਕੁ ਸਾਲਾਂ ਦੇ ਹੋਏ ਤਾਂ ਆਪ ਆਪਣੀ ਭੂਆ ਸੋਭੀ ਦੇਵੀ ਪਾਸ ਲਾਹੌਰ ਚਲੇ ਗਏ, ਜਿਥੇ ਰਹੀਮ ਖਾਨ ਨਾਮੀ ਉਸਤਾਦ ਪਾਸੋਂ ਨਾਈਪੁਣੇ ਦਾ ਕੰਮ ਸਿਖਿਆ ਤੇ ਨਾਲ ਹੀ ਹਿਕਮਤ ਦਾ ਕੰਮ ਵੀ ਸਿਖਦੇ ਰਹੇ। ਕੁਝ ਸਮੇਂ ਬਾਅਦ ਬਾਧਵਗੜ੍ਹ ਦੇ ਰਾਜੇ ਪਾਸ ਆ ਕੇ ਨੌਕਰੀ ਕਰ ਲਈ। ਰਾਜੇ ਨੂੰ ਇਸ਼ਨਾਨ ਕਰਵਾਉਣਾ, ਨਹੁੰ ਲਾਹੁਣੇ, ਬਸਤਰ ਸੰਭਾਲਣੇ, ਮੁੱਠੀ-ਚਾਪੀ ਕਰਨੀ ਤੇ ਦਰਬਾਰ ਦੀ ਹਾਜ਼ਰੀ ਭਰਨੀ ਆਪ ਦਾ ਮੁੱਖ ਕੰਮ ਸੀ। ਭਗਤ ਕਬੀਰ ਜੀ ਦੀ ਵਧਦੀ ਪ੍ਰਭਤਾ ਇਹਨਾਂ ਦੇ ਲਈ ਪ੍ਰੇਰਣਾ-ਸ੍ਰੋਤ ਬਣੀ ਤੇ ਆਪ ਜੀ ਵੀ ਪ੍ਰਭੂ-ਭਗਤੀ ਵਿੱਚ ਲੱਗ ਗਏ। ਆਪਣੇ ਨਿਤ ਫਰਜ਼-ਪਾਲਣਾ ਤੋਂ ਬਾਅਦ ਬਾਕੀ ਸਮਾਂ ਸਤ-ਸੰਗਤਿ ਵਿੱਚ ਹੀ ਗੁਜ਼ਾਰਦੇ। ਦਿਨੋ- ਦਿਨ ਸਤ-ਸੰਗਤਿ ਸਦਕਾ ਆਪ ਜੀ ਦੀ ਆਤਮਕ ਅਵਸਥਾ ਉਚੇਰੀ ਹੁੰਦੀ*

ਗਈ। ਇਕ ਦਿਨ ਆਪ ਸਤਿਸੰਗ ਵਿੱਚ ਇਤਨੇ ਲੀਨ ਹੋਏ ਕਿ ਸਮੇਂ ਸਿਰ ਆਪਣੇ ਰਾਜਾ ਪਾਸ ਨਾ ਪੁੱਜ ਸਕੇ। ਦਿਨ ਚੜ੍ਹ ਗਿਆ। ਰਾਜੇ ਨੂੰ ਇਸ਼ਨਾਨ ਪਾਨ ਨਾ ਕਰਵਾ ਸਕੇ। ਬੜੇ ਚਿੰਤਾਤੁਰ ਹੋਏ ਤੇ ਇਸੇ ਫਿਕਰ ਵਿੱਚ ਜਦ ਰਾਜ-ਦਰਬਾਰ ਗਏ ਤਾਂ ਰਾਜਾ ਖ਼ੁਸ਼ ਸੀ। ਉਸ ਨੇ ਅੱਗੇ ਨਾਲੋਂ ਵੀ ਵਧੇਰੇ ਸਤਿਕਾਰ ਕੀਤਾ। ਜਦ ਇਸ ਰਾਜ਼ ਦਾ ਭਗਤ ਸੈਣ ਜੀ ਨੂੰ ਪਤਾ ਲੱਗਾ ਕਿ ਭਗਤ-ਵਛਲ ਪ੍ਰਭੂ ਆਪ ਹੀ ਉਸ ਦਾ ਰੂਪ ਧਾਰ ਕੇ ਰਾਜੇ ਦੀ ਸੇਵਾ ਕਰ ਗਿਆ ਹੈ ਤੇ ਉਸ ਦੇ ਇਥੇ ਪੁੱਜਣ ਤੋਂ ਕੁਝ ਹੀ ਪਲ ਪਹਿਲਾਂ ਅਲੋਪ ਹੋ ਗਿਆ ਹੈ ਤਾਂ ਉਹ ਉਸ ਦੀ ਯਾਦ ਵਿੱਚ ਹੋਰ ਖੀਵੇ ਹੋ ਗਏ। ਆਤਮਾ ਨਿਹਾਲ ਹੋ ਉਠੀ।

ਭਾਈ ਗੁਰਦਾਸ ਜੀ ਨੇ ਇਸ ਸਾਰੇ ਉਪਰੋਕਤ ਵਾਕਿਆਤ ਨੂੰ ਆਪਣੀ ਦਸਵੀਂ ਵਾਰ ਦੀ ਇਕ ਪਉੜੀ ਵਿੱਚ ਇਉਂ ਕਲਮ ਬੰਦ ਕੀਤਾ ਹੈ:

ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖੁ ਹੋਆ ਸੈਣੁ ਨਾਈ।
ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ। (ਵਾਰ ੧੦)

ਗੁਰਬਾਣੀ ਡੰਕੇ ਦੀ ਚੋਟ ਨਾਲ ਇਹ ਦਾਹਵਾ ਕਰਦੀ ਹੈ:

ਜਿਸੁ ਨੀਚ ਕਉ ਕੋਈ ਨ ਜਾਨੈ ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ॥
(ਪੰਨਾ ੩੮੬)

ਭਾਵੇਂ ਭਾਰਤੀ ਸਮਾਜ ਦੇ ਨੁਕਤਾ ਨਿਗਾਹ ਤੋਂ ਨਾਈ ਇਕ ਬਹੁਤ ਨੀਵੀਂ ਜਾਤ ਹੈ ਪਰ ਪ੍ਰਭੂ-ਭਗਤੀ ਸਦਕਾ ਇਹ ਉੱਤਮ ਪਦਵੀ ਦੀ ਪ੍ਰਤੀਕ ਬਣ ਗਈ ਤੇ ਸੈਣ ਨਾਈ ਦਾ ਘਰ-ਘਰ ਚਰਚਾ ਹੋਣ ਲੱਗ ਪਿਆ। ਉਹ ਭਗਤ ਕਹਿ ਕੇ ਸਤਿਕਾਰਿਆ ਤੇ ਸਵੀਕਾਰਿਆ ਜਾਣ ਲੱਗ ਪਿਆ। ਪੰਚਮ ਪਾਤਸ਼ਾਹ ਜੀ ਨੇ ਆਸਾ ਰਾਗ ਵਿੱਚ ਧੰਨੇ ਭਗਤ ਦੀ ਬਾਣੀ ਸੰਗ੍ਰਹਿ ਵਿੱਚ ਆਪਣਾ ਇਕ ਸ਼ਬਦ ਅੰਕਿਤ ਕਰ ਕੇ, ਜਿਥੇ ਧੰਨਾ ਭਗਤ ਲਈ ਇਹ ਸਾਰੇ ਭਗਤ ਪ੍ਰੇਰਣਾ-ਸ੍ਰੋਤ ਬਣੇ ਦਰਸਾਏ ਹਨ, ਉਥੇ ਸੈਣ ਨਾਈ ਪ੍ਰਥਾਇ ਉਪਰੋਕਤ ਸੱਚਾਈ ਨੂੰ ਵੀ ਉਜਾਗਰ ਕੀਤਾ ਹੈ। ਵਾਕ ਹੈ:

ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥ (ਪੰਨਾ ੪੮੭)

ਭਗਤ ਰਵਿਦਾਸ ਜੀ ਨੇ ਵੀ ਇਸੇ ਸੱਚਾਈ ਨੂੰ ਉਜਾਗਰ ਕਰਦਿਆਂ ਆਪਣੀ ਮਾਰੂ ਰਾਗ ਦੀ ਬਾਣੀ ਵਿੱਚ ਇਉਂ ਬਿਆਨ ਕੀਤਾ ਹੈ:

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ ਰਹਾਉ ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥

ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥

(ਪੰਨਾ ੧੧੦੬)

ਇਸ ਤਰ੍ਹਾਂ ਇਹ ਭਗਤ ਇਕ ਦੂਸਰੇ ਲਈ ਇਕ ਤਾਂ ਪ੍ਰੇਰਨਾ-ਸ੍ਰੋਤ ਬਣੇ; ਦੂਸਰਾ, ਇਹਨਾਂ ਸਾਰਿਆਂ ਦੀ ਵਿਚਾਰਧਾਰਾ ਗੁਰੂ-ਜੋਤਿ ਦੀ ਵਿਚਾਰਧਾਰਾ ਦੀ ਕਸਵੱਟੀ 'ਤੇ ਪੂਰੀ ਉਤਰੀ। ਸ਼ਬਦਾਵਲੀ ਦੀ ਸਾਂਝ ਤਾਂ ਬਾਣੀ ਪੜ੍ਹਿਆਂ ਆਪ-ਮੁਹਾਰੇ ਦ੍ਰਿਸ਼ਟੀ ਪੈਂਦੀ ਹੈ। ਧਨਾਸਰੀ ਰਾਗ ਵਿੱਚ ਸੈਣ ਭਗਤ ਜੀ ਦਾ ਇਕੋ ਇਕ ਸ਼ਬਦ 'ਆਰਤੀ' ਨਾਲ ਸਬੰਧਿਤ ਦਰਜ ਹੈ। ਇਹ ਸੰਜੋਗ ਦੀ ਹੀ ਗੱਲ ਹੈ ਕਿ ਭਾਰਤੀ ਸਮਾਜ ਵਿੱਚ 'ਆਰਤੀ' ਪ੍ਰਥਾਇ ਪ੍ਰਚਲਿਤ ਵਿਚਾਰ ਤੇ ਵਿਸ਼ਵਾਸ ਨੂੰ ਟੁੰਬਣ ਲਈ ਤੇ ਨਵੀਂ ਸੇਧ ਦੇਣ ਹਿੱਤ ਇਸੇ ਰਾਗ ਵਿੱਚ ਹੀ ਸ੍ਰੀ ਗੁਰੂ ਨਾਨਕ ਦੇਵ ਜੀ, ਭਗਤ ਰਵਿਦਾਸ ਜੀ, ਭਗਤ ਪੀਪਾ ਜੀ ਤੇ ਭਗਤ ਧੰਨਾ ਜੀ ਦੇ ਸ਼ਬਦ ਦਰਜ ਹਨ। 'ਆਰਤੀ' ਤੋਂ ਭਾਵ ਹੈ ਕਿਸੇ ਦੇਵੀ ਦੀ ਮੂਰਤੀ ਜਾਂ ਕਿਸੇ ਪੂਜਯ ਅੱਗੇ ਦੀਵੇ ਘੁਮਾ ਕੇ ਪੂਜਨ ਕਰਨਾ, ਹਿੰਦੂ ਮੱਤ ਅਨੁਸਾਰ ਚਾਰ ਵਾਰੀ ਚਰਨਾਂ ਅੱਗੇ, ਦੋ ਵਾਰੀ ਨਾਭੀ ਤੋਂ, ਇਕ ਵਾਰੀ ਮੂੰਹ ਉਤੋਂ ਅਤੇ ਸੱਤ ਵਾਰੀ ਸਾਰੇ ਸਰੀਰ ਉੱਤੋਂ ਦੀਵੇ ਘੁਮਾਉਣੇ ਚਾਹੀਦੇ ਹਨ। ਦੀਵੇ ਇੱਕ ਤੋਂ ਲੈ ਕੇ ਇੱਕ ਸੌ ਤੱਕ ਹੋ ਸਕਦੇ ਹਨ। ਗੁਰਮਤਿ, ਕੁਦਰਤ ਵਿੱਚ ਆਪ-ਮੁਹਾਰੇ ਹੋ ਰਹੀ ਨਿਤ ਦੀ ਆਰਤੀ ਦਾ ਪ੍ਰਗਟਾ ਕਰਦੀ ਹੈ। ਇਹਨਾਂ ਭਗਤਾਂ ਦੇ ਸ਼ਬਦਾਂ ਦਾ ਤੁਲਨਾਤਮਕ ਅਧਿਐਨ ਮਹੱਤਵਪੂਰਨ ਹੈ ਜੋ ਉਪਰੋਕਤ ਤੱਥ ਨੂੰ ਹੀ ਸਾਹਮਣੇ ਲਿਆਉਂਦਾ ਹੈ। ਭਗਤ ਸੈਣ ਜੀ ਨੇ ਆਪਣੇ ਸ਼ਬਦ ਵਿੱਚ ਅਕਾਲ ਪੁਰਖ ਦੇ ਪ੍ਰਤੀਕ ਨਾਮ ਹਰਿ, ਨਿਰੰਜਨ, ਗੋਬਿੰਦ, ਪਰਮਾਨੰਦ, ਰਾਮਰਾਇ ਆਦਿ ਉਹੋ ਹੀ ਵਰਤੇ ਹਨ, ਜੋ ਗੁਰੂ ਜੋਤਿ ਨੇ। ਭਗਤ ਜੀ ਦਾ ਪੂਰਾ ਸ਼ਬਦ ਇਸ ਪ੍ਰਕਾਰ ਹੈ:

ਧੂਪ ਦੀਪ ਘ੍ਰਿਤ ਸਾਜਿ ਆਰਤੀ ॥
ਵਾਰਨੇ ਜਾਉ ਕਮਲਾ ਪਤੀ ॥੧॥
ਮੰਗਲਾ ਹਰਿ ਮੰਗਲਾ ॥
ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧॥ ਰਹਾਉ ॥
ਊਤਮੁ ਦੀਅਰਾ ਨਿਰਮਲ ਬਾਤੀ ॥
ਤੁਹੀ ਨਿਰੰਜਨੁ ਕਮਲਾ ਪਾਤੀ ॥੨॥
ਰਾਮਾ ਭਗਤਿ ਰਾਮਾਨੰਦੁ ਜਾਨੈ ॥
ਪੂਰਨ ਪਰਮਾਨੰਦੁ ਬਖਾਨੈ ॥੩॥
ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥
ਸੈਨੁ ਭਣੈ ਭਜੁ ਪਰਮਾਨੰਦੇ ॥੪॥ (ਪੰਨਾ ੬੯੫)

ਪੂਰਨ ਪਰਮਾਨੰਦ ਨੂੰ ਧਿਆਉਣਾ ਤੇ ਪਰਮ ਪਦ ਪਾਉਣਾ ਭਗਤ ਸੈਣ ਜੀ ਦਾ ਉਪਦੇਸ਼ ਹੈ।

✡ ✡ ✡

# ਭਗਤ ਪੀਪਾ ਜੀ : ਜੀਵਨ ਤੇ ਵਿਚਾਰਧਾਰਾ

ਸ਼ੇਖ ਫਰੀਦ ਦਾ ਜਨਮ ੧੧੭੩ ਈ: ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਸੰਨ ੧੬੭੫ ਵਿਚ ਹੋਈ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੋ ਰੂਹਾਨੀ ਇਕਸੁਰਤਾ ਤੇ ਸਾਂਝ ਦਾ ਪ੍ਰਤੀਕ ਹੈ, ਪੰਜਾਂ ਸਦੀਆਂ ਦੇ ਸੁਗਿਆਨ ਦਾ ਹੀ ਨਹੀਂ, ਸਗੋਂ ਯੁੱਗਾਂ ਅਥਵਾ ਸਰਬ-ਕਾਲੀਨਤਾ ਦੇ ਬ੍ਰਹਮ-ਗਿਆਨ ਦਾ ਪ੍ਰਤੀਨਿਧ ਗ੍ਰੰਥ ਵੀ ਹੈ। ਜਿਨ੍ਹਾਂ ੧੫ ਭਗਤਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਮਾਨ ਹੋਣ ਦਾ ਸੁਭਾਗ ਪ੍ਰਾਪਤ ਹੋਇਆ, ਉਨ੍ਹਾਂ ਵਿਚ ਭਗਤ ਪੀਪਾ ਜੀ ਦਾ ਵੀ ਇਕ ਪਦਾ ਸ਼ਾਮਿਲ ਹੈ, ਜੋ ਗੁਰੂ ਸਾਹਿਬਾਨ ਦੀ ਨਿਰਗੁਣਿਆਰੀ ਬਾਣੀ ਨਾਲ ਵਿਚਾਰਾਂ ਦੀ ਡਾਢੀ ਸਾਂਝ ਰੱਖਦਾ ਹੈ।

**ਭਗਤ ਜੀ ਦਾ ਜੀਵਨ ਤੇ ਵਿਚਾਰਧਾਰਾ :**

ਮਹਾਨ ਕੋਸ਼ ਅਨੁਸਾਰ, ਭਗਤ ਜੀ ਦਾ ਜਨਮ ਸੰਮਤ ੧੪੮੩ ਨੂੰ ਰਾਜਸਥਾਨ ਦੀ ਇੱਕ ਛੋਟੀ ਜਿਹੀ ਰਿਆਸਤ, ਗਗਰੌਨ ਵਿਚ ਹੋਇਆ ਅਤੇ ੧੫੯੦ ਤੱਕ ਜੀਵਤ ਰਹੇ। ਪੀਪਾ ਜੀ ਉਥੋਂ ਦੇ ਹੁਕਮਰਾਨ ਸਨ ਅਤੇ ਉਨ੍ਹਾਂ ਦੀਆਂ ੧੬ ਰਾਣੀਆਂ ਸਨ, ਜਿਨ੍ਹਾਂ ਵਿੱਚੋਂ ਵੱਡੀ ਰਾਣੀ, ਸੀਤਾ, ਸਭ ਤੋਂ ਪਿਆਰੀ ਸੀ। ਇਸ ਨੇ ਪੀਪਾ ਜੀ ਦੇ ਵੈਰਾਗ ਤੇ ਤਿਆਗਮਈ ਬਿਰਤੀ ਧਾਰਨ ਕਰ ਲੈਣ ਉਪਰੰਤ ਵੀ ਉਨ੍ਹਾਂ ਦਾ ਸਾਥ ਦਿੱਤਾ ਅਤੇ ਜੀਵਨ-ਪ੍ਰਯੰਤ ਅਨਿੰਨ ਸੇਵਕ ਰਹੀ।

ਭਗਤ ਪੀਪਾ ਜੀ ਵੀ ਸ੍ਰੀ ਕਬੀਰ, ਸ੍ਰੀ ਰਵਿਦਾਸ ਅਤੇ ਸ੍ਰੀ ਸੈਣ ਆਦਿ ਵਾਂਗ, ਸਵਾਮੀ ਰਾਮਾਨੰਦ ਜੀ ਦੇ ੧੨ ਸ਼ਿਸ਼ਾਂ ਵਿੱਚੋਂ ਇਕ ਅਥਵਾ ਪਰਮ ਸੇਵਕ ਤੇ ਸਫਲ ਮੁਰੀਦ ਸਨ। ਗੋਸਾਈਂ ਰਾਮਾਨੰਦ ਜੀ, ਭਗਤ ਜੀ ਦੇ ਰਾਜ-ਕਾਲ ਸਮੇਂ ਇਕ ਵੇਰ ੪੦ ਸ਼ਿਸ਼ਾਂ ਸਮੇਤ ਰਿਆਸਤ ਦੀ ਰਾਜਧਾਨੀ ਗਗਰੌਨ ਪਧਾਰੇ। ਸਵਾਮੀ ਰਾਮਾਨੰਦ ਜੀ ਦੇ ਸਮੂੰਹ ਸ਼ਿਸ਼ਾਂ ਵਿਚੋਂ, ਪੀਪਾ ਜੀ, ਭਗਤ ਕਬੀਰ ਜੀ ਦੀ ਵਿਸ਼ੇਸ਼ ਉਸਤਤਿ ਕਰਦੇ ਅਤੇ ਉਨ੍ਹਾਂ ਲਈ ਆਦਰ-ਸਤਿਕਾਰ ਦਰਸਾਉਂਦੇ ਹਨ। ਸ੍ਰੀ ਪਰਸ਼ੂ ਰਾਮ ਚਤਰਵੇਦੀ ਲਿਖਦੇ ਹਨ :

'ਇਨ ਕਾ (ਪੀਪਾ ਜੀ ਕਾ) ਯਹਾਂ ਤਕ ਕਹਿਣਾ ਕਿ ਕਬੀਰ ਸਾਹਿਬ ਨੇ ਜਿਸ ਸਤਿਨਾਮ ਕਾ ਪ੍ਰਚਾਰ ਕੀਆ, ਉਸੀ ਸੇ ਮੈਂਨੇ ਲਾਭ ਉਠਾਇਆ ਜੈਸੇ : ਨਾਮ ਕਬੀਰ ਸਤਿ ਪ੍ਰਗਾਸਿਆ ਤਹਾਂ ਪੀਪੇ ਕੁਛ ਪਾਇਆ।'

ਭਗਤਮਾਲ ਸਟੀਕ, ਪੰਨਾ ੫੦੯ ਅਨੁਸਾਰ ਪੀਪਾ ਜੀ ਸਤਿ ਨਾਮੁ ਦੇ

ਆਰਾਧਕ ਸਨ।

ਮਹਾਨ ਕੋਸ਼ (ਭਾਈ ਕਾਨ੍ਹ ਸਿੰਘ ਨਾਭਾ) ਮੁਤਾਬਿਕ, ਪੀਪਾ ਪਹਿਲਾਂ ਦੁਰਗਾ ਦਾ ਭਗਤ ਸੀ, ਫੇਰ ਰਾਮਾਨੰਦ ਜੀ ਦਾ ਚੇਲਾ ਹੋ ਕੇ ਵੈਰਾਗ-ਦਸ਼ਾ ਵਿਚ ਆਪਣੀ ਇਸਤ੍ਰੀ ਸੀਤਾ ਸਮੇਤ, ਘਰ ਤਿਆਗ ਕੇ, ਦੇਸ਼-ਰਟਨ ਕਰ ਕੇ ਅਵਸਥਾ ਬਿਤਾਈ।

ਇਹ ਵੀ ਬ੍ਰਿਤਾਂਤ ਹੈ ਕਿ ਰਾਜ-ਕਾਜ ਤਿਆਗਣ ਉਪਰੰਤ ਪੀਪਾ ਜੀ ਰਾਜਸਥਾਨ ਦੇ ਟੋਡਾ ਨਗਰ ਪਧਾਰੇ ਜਿਥੋਂ ਦੇ ਰਾਜਾ ਸੂਰ ਸੈਨ ਨੇ ਉਨ੍ਹਾਂ ਦਾ ਨਿੱਘਾ ਸਵਾਗਤ ਕੀਤਾ ਅਤੇ ਆਪ ਦੇ ਤਪ ਤੇ ਵੈਰਾਗਮਈ ਬਿਰਤੀ ਤੋਂ ਪ੍ਰਭਾਵਤ ਹੋ ਕੇ ਭਗਤ ਜੀ ਪਾਸੋਂ ਸ਼ਿਸ਼-ਭਾਵਨਾ ਅਧੀਨ ਦੀਖਿਆ ਪ੍ਰਾਪਤ ਕੀਤੀ।

ਇਹ ਗੱਲ ਨੋਟ ਕਰਨ ਜੋਗ ਹੈ ਕਿ ਭਗਤ ਪੀਪਾ ਜੀ ਦੇ ਰਚਿਤ ਪਦੇ ਵਿਚੋਂ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਸ਼ੋਭਤ ਹੈ, ਅਥਵਾ ਹੋਰ ਬਾਹਰੀ ਰਚਨਾ ਵਿਚ, ਕਿਸੇ ਵੀ ਠਾਕੁਰ ਜਾਂ ਸਰਗੁਣ ਬ੍ਰਹਮ ਦੀ ਪੂਜਾ ਦਾ ਇਸ਼ਾਰੇ ਮਾਤ੍ਰ ਵੀ ਜ਼ਿਕਰ ਨਹੀਂ ਆਉਂਦਾ। ਉਹ ਕੇਵਲ ਤੇ ਕੇਵਲ ਨਿਰਗੁਣ ਬ੍ਰਹਮ ਦੇ ਉਪਾਸ਼ਕ ਸਨ, ਜੋ ਕੁਦਰਤ ਦੇ ਕਣ-ਕਣ ਵਿਚ ਵਿਆਪਕ ਹੈ। ਸਰਗੁਣ ਪੂਜਾ ਨੂੰ ਤਾਂ ਆਪ ਜੀ ਮਿੱਠਾ ਮਹੁਰਾ ਕਰਕੇ ਬਿਆਨਦੇ ਹਨ ਅਤੇ ਨਿਰਗੁਣ ਬ੍ਰਹਮ ਦੀ ਪੂਜਾ ਨੂੰ ਨਿੰਮ ਪੀਣ ਸਮਾਨ, ਜੋ ਕੌੜੀ ਹੋਣ ਦੇ ਬਾਵਜੂਦ ਗੁਣਕਾਰੀ ਤੇ ਰੋਗ-ਨਾਸ਼ਕ ਹੈ ਜਿਵੇਂ:

> ਜੋ ਕਲਿ ਰੈਦਾਸ[੧] ਕਬੀਰ ਨ ਹੋਤੇ।
> ਤੋ ਲੋਕ ਵੇਦ ਅਰ ਕਲਜੁਗ ਮਿਲ ਕਰ, ਭਗਤ ਰਸਾਤਲਿ ਹੋਤੇ॥
> ਟੇਕ॥
> ਅਗਮ ਨਿਗਮ ਕੀ ਕਹਿ ਕਹਿ ਪਾਂਡੇ, ਫਲ ਭਾਗੌਤ ਲਗਾਇਆ।
> ਰਾਜਸ, ਤਾਮਸ, ਸਾਤਕ ਕਥਿ ਕਥਿ, ਹਮਹਿ ਭਰਮ ਭੁਲਾਯਾ॥੧॥
> ਕਥਤਾ ਸੁਨਤਾ ਦੋਉ ਭੋਲੇ ਦੁਨੀਆਂ ਸਭੈ ਭੁਲਾਈ।
> ਕਲਪ ਬ੍ਰਿਛ ਕੀ ਛਾਯਾ ਬੈਠੇ, ਕਯੋਂ ਕਲਪਨਾ ਜਾਈ॥੨॥
> ਸਰਗੁਨ ਕਥਿ ਕਥਿ ਮਿਸ਼ਠ ਪਖਾਯਾ, ਕਾਯਾਂ ਰੋਗ ਬਢਾਯਾ।
> ਨਿਰਗੁਣ ਨੀਮ ਪੀਓ ਨਹੀ, ਗੁਰਮੁਖ, ਤਾਂ ਤੇ ਆਢੈ ਜੀਵ ਵਿਕਾਯਾ॥੩॥
> ਅੰਤ ਵਿਚ ਰਾਮ ਸੁ ਨਾਮਾ, ਰੈਦਾਸ ਕਬੀਰਾ, ਤਹਾਂ ਪੀਪੇ ਕਛੁ ਪਾਯਾ।
> (ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੨੦੫)

ਪਰਚੀ ਅਨੰਤਦਾਸ ਵਿਚ ਟੋਡੇ ਨਗਰ ਵਿਖੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਭਗਤ ਪੀਪਾ ਜੀ ਦੀ ਮਿਲਣੀ ਦਾ ਵੀ ਵਿਰਤਾਂਤ ਮਿਲਦਾ ਹੈ। ਗੁਰੂ ਜੀ, ਓਦੋਂ ਅਜੇ ਯੁਵਾ ਅਵਸਥਾ ਵਿਚ ਸਨ ਅਤੇ ਇਹ ਆਪ ਜੀ ਦੀ ਪਹਿਲੀ ਉਦਾਸੀ ਸੀ। ਲਿਖਤ ਦਾ ਵਾਰਤਕ ਉਲਥਾ ਇਸ ਪ੍ਰਕਾਰ ਹੈ:

ਯਾਤਰੀ ਪੁਸਕਰ ਤੀਰਥ ਤੋਂ ਚੱਲ ਕੇ "ਟੋਡਾ" ਪਹੁੰਚੇ ਅਤੇ ਕਾਸ਼ੀ ਜਾਣ ਲਈ

---

੧ ਰਵਿਦਾਸ।

ਰਾਹ ਦੇ ਖਰਚੇ ਹਿਤ ਸਹਾਇਤਾ ਮੰਗੀ। ਯਾਤਰੀਆਂ ਵਿਚ ਇਕ ਪੰਜਾਬੀ ਨੌਜਵਾਨ ਫਕੀਰ ਵੀ ਸੀ:

"ਤਿਨਹਿ ਏਕ ਜੁਵ ਜਨ, ਫਕੀਰ ਬਾਨੈ। ਪੰਚਨਦ ਦਿਸਿ ਯਹੁ ਪੀਪਾ ਪਹਿਚਾਨੈ।
ਗੇਰੂ ਬਰਣ ਮਦ ਮਾਤੇ ਨੈਨਾ। ਰਾਮ ਰਸ ਚਾਖੈ ਨਿਤ ਉਹ ਬੈਨਾ। (੬੯੦)
ਕਰ ਸਵਾਗਤ ਮਿਲੈ, ਉਹ ਲਾਗੀ। ਤ੍ਰਿਬਿਧਿ ਤਾਪ, ਦਰਸ਼ਨ ਤੇ ਭਾਗੀ।

ਭਗਤ ਪੀਪਾ ਜੀ ਦਾ, ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ ਧਨਾਸਰੀ (ਪੰਨਾ ੬੯੫) ਵਿਚ ਅੰਕਿਤ ਪਦਾ ਜੋ ਆਪ ਜੀ ਦੀ ਵਿਚਾਰਧਾਰਾ ਨੂੰ ਸਪੱਸ਼ਟ ਨਿਖਾਰਦਾ ਹੈ, ਇਸ ਪ੍ਰਕਾਰ ਹੈ :

ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥
ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥੧॥
ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ ॥
ਨਾ ਕਛੁ ਆਇਬੋ ਨ ਕਛੁ ਜਾਇਬੋ ਰਾਮ ਕੀ ਦੁਹਾਈ ॥੧॥ ਰਹਾਉ ॥
ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥੨॥੩॥ (ਪੰਨਾ੬੯੫)

ਭਗਤ ਜੀ ਦੀ ਇਸ ਰਚਨਾ ਦੇ ਅਰਥ, ਕੇਂਦਰੀ ਭਾਵ ਵਾਲੀਆਂ ਰਹਾਉ ਦੀਆਂ ਤੁਕਾਂ ਤੋਂ ਇਉਂ ਅਰੰਭੇ ਜਾ ਸਕਦੇ ਹਨ:

ਪਰਮਾਤਮਾ ਦੀ ਤਲਾਸ਼ ਵਿਚ, ਮੈਂ ਧਰਤੀ ਦੇ ਸਾਰੇ ਖੰਡਾਂ ਅਥਵਾ ਦੇਸ਼-ਦੇਸ਼ਾਂਤਰਾਂ ਦੀ ਖੋਜ ਉਪਰੰਤ ਆਖਰ ਆਪਣੇ ਸਰੀਰ ਦੇ ਅੰਦਰੋਂ ਹੀ ਹਰੀ-ਨਾਮ ਰੂਪ ਖਜ਼ਾਨੇ ਨੂੰ ਪ੍ਰਾਪਤ ਕਰ ਲਿਆ ਹੈ। ਹੁਣ, ਇਸ ਨਾਮ ਦੇ ਤੇਜ਼-ਪਰਤਾਪ ਤੇ ਪ੍ਰਚੰਡ ਪ੍ਰਕਾਸ਼ ਦੀ ਬਰਕਤ ਨਾਲ ਮੈਨੂੰ ਸੋਝੀ ਆਈ ਹੈ ਕਿ ਨਾ ਕੁਛ ਜੰਮਦਾ ਹੈ ਅਤੇ ਨਾ ਹੀ ਮਰਦਾ ਹੈ ਭਾਵ ਨਾ ਹੀ ਕਦੀ ਆਤਮਾ ਦਾ ਵਿਨਾਸ਼ ਹੁੰਦਾ ਹੈ ਅਤੇ ਨਾ ਹੀ ਤੱਤਾਂ ਦਾ।

ਸੋ, ਕਾਇਆਂ ਅੰਦਰਲੀ ਖੋਜ ਹੀ ਮੇਰਾ ਦੇਵਤਾ ਹੈ ਅਤੇ ਇਹੀ ਦੇਵ-ਮੰਦਰ ਜਾਂ ਆਪੇ ਦੀ ਇਹ ਖੋਜ ਅਥਵਾ ਪਹਿਚਾਣ ਹੀ ਮੇਰਾ ਭਗਤ ਹੋਣਾ ਹੈ ਅਤੇ ਇਹੀ ਤੀਰਥਾਂ ਦੀ ਯਾਤਰਾ ਕਰਨ ਵਾਲਾ ਯਾਤਰੀ ਹੋਣਾ। ਇਹੀ ਖੋਜ ਹੁਣ ਮੇਰੇ ਲਈ ਦੇਵਤੇ ਨੂੰ ਧੂਪ-ਦੀਪ ਤੇ ਦੁੱਧ ਦੀ ਖੀਰ ਚੜ੍ਹਾਉਣਾ ਹੈ ਅਤੇ ਇਹੀ ਮਾਨੋਂ ਫੁੱਲਾਂ ਤੇ ਪੱਤਿਆਂ ਦੀ ਭੇਟਾ।

ਸ਼ਬਦ ਦੇ ਅੰਤ ਵਿਚ, ਭਗਤ ਜੀ ਇਸ ਸੱਚ ਨੂੰ ਇਉਂ ਪ੍ਰਗਟਾਉਂਦੇ ਹਨ ਕਿ ਜੋ ਪਰਮ-ਤੱਤ, ਭਾਵ ਪਰਮਾਤਮਾ ਸਾਰੇ ਬ੍ਰਹਿਮੰਡ ਵਿਚ ਵਿਆਪਕ ਹੋ ਕੇ ਇਸ ਨੂੰ ਧਾਰ ਰਿਹਾ ਹੈ, ਉਹ ਮਨੁੱਖ ਦੇ ਅੰਦਰ ਵੀ ਵੈਸੇ ਹੀ ਵਿਆਪਕ ਹੈ। ਜੋ ਮਨੁੱਖ ਵਿਸ਼ਵਾਸ ਸਹਿਤ ਉਸ ਦੀ ਅੰਦਰੋਂ ਖੋਜ ਕਰਦਾ ਹੈ, ਉਸ ਨੂੰ ਪੂਰਨ ਗੁਰੂ ਦੀ ਮਿਹਰ ਦੁਆਰਾ ਅੰਦਰੋਂ ਹੀ ਉਸ ਦਾ ਅਨੁਭਵ ਹੋ ਜਾਂਦਾ ਹੈ।

**ਹੋਰ ਵੀਚਾਰ-ਵਿਸਥਾਰ :**

ਪ੍ਰੋ: ਸਾਹਿਬ ਸਿੰਘ ਜੀ, ਗੁਰਬਾਣੀ ਦੀ ਅੰਦਰਲੀ ਗਵਾਹੀ ਦੇ ਆਧਾਰ ਉੱਤੇ ਬਾ-ਦਲੀਲ ਅਤੇ ਅਖੰਡ ਖੋਜ ਇਹ ਸਿੱਧ ਕਰਦੀ ਹੈ ਕਿ ਭਗਤ ਬਾਣੀ ਦਾ ਵੱਡਾ ਭਾਗ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਦਾਸੀਆਂ ਸਮੇਂ ਆਪ ਇਕੱਤਰ ਕੀਤਾ। ਟੋਡਾ (ਰਾਜਸਥਾਨ) ਵਿਖੇ, ਜਦ ਪੁਸ਼ਕਰ ਤੋਂ ਹੋਰ ਯਾਤਰੀਆਂ ਸਮੇਤ ਗੁਰੂ ਜੀ ਪੀਪਾ ਜੀ ਨੂੰ ਮਿਲੇ ਤਾਂ ਉਸ ਸਮੇਂ ਭਗਤ ਜੀ ਦੀ ਆਯੂ ੬੩ ਕੁ ਸਾਲ ਸੀ, ਅਤੇ ਸ੍ਰੀ ਗੁਰੂ ਜੀ ਦੀ ੩੦ ਕੁ ਸਾਲ। ਭਗਤ ਜੀ ਆਪਣੀਆਂ ਹੋਰ ਰਚਨਾਵਾਂ ਵਿਚ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਸਮਈ ਸ਼ਖ਼ਸੀਅਤ ਤੋਂ ਪ੍ਰਭਾਵਤ ਹੋਣਾ ਮੰਨਦੇ ਹਨ, ਉਥੇ ਆਪਣੇ ਗੁਰੂ ਰਾਮਾਨੰਦ ਜੀ ਅਤੇ ਬਾਣੀ ਭਗਤ ਕਬੀਰ ਤੋਂ ਵੀ ਪ੍ਰਕਾਸ਼ੇ ਜਾਣ ਦਾ ਜ਼ਿਕਰ ਕਰਦੇ ਹਨ। ਖੋਜ-ਤਲਬ ਬਾਤ ਇਹ ਹੈ ਕਿ ਕੀ ਪੀਪਾ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਪਦਾ, ਜਿਸ ਵਿਚ ਦੇਵ-ਪੂਜਾ ਦਾ ਖੰਡਨ ਅਤੇ ਨਿਰਗੁਣ ਬ੍ਰਹਮ ਦੀ ਪੂਜਾ ਦਾ ਮੰਡਨ ਹੈ— ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਿਲਣੀ ਤੋਂ ਪਹਿਲਾਂ ਲਿਖਿਆ, ਜਾਂ ਮੁਲਾਕਾਤ ਤੋਂ ਬਾਅਦ ਵਿਚ ? ਫੇਰ ਇਹ ਪਾਵਨ ਬੀੜ ਰਚਣ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕਿੱਥੋਂ ਤੇ ਕਿਵੇਂ ਪ੍ਰਾਪਤ ਹੋਇਆ ? ਇਕ ਗੱਲ ਤਾਂ ਸਪੱਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਅਤੇ ਦੂਸਰੇ ਗੁਰੂ ਸਾਹਿਬਾਨ ਨੇ ਉਨ੍ਹਾਂ ਪ੍ਰਭੂ ਦੇ ਭਗਤਾਂ ਦੇ ਸੱਚੇ ਪ੍ਰਵਚਨਾਂ ਨੂੰ ਜੋ ਆਪਣੇ ਵਿੱਤ ਅਨੁਸਾਰ ਨਾਮ ਦੀ ਲੋਅ ਕਰ ਕੇ ਜੀਵਾਂ ਨੂੰ ਸੱਚੇ ਮਾਰਗ ਦੀ ਦੱਸ ਪਾ ਰਹੇ ਸਨ ਅਤੇ ਪਾਖੰਡ ਤੇ ਫੋਕਟ ਕਰਮਾਂ ਤੋਂ ਬਚਾ ਰਹੇ ਸਨ, ਵੱਡਾ ਆਦਰ-ਸਤਿਕਾਰ ਬਖਸ਼ਿਆ। ਇਹ ਭਾਵਕ ਏਕਤਾ, ਸਹਿਵਾਸ, ਰਵਾਦਾਰੀ ਤੇ ਸਮਾਨਤਾ ਦੀ, ਫਿਰਕੂ, ਸੌੜੀ ਤੇ ਤੁਅੱਸਬੀ ਸੋਚ ਉੱਤੇ ਸਦੀਵੀ ਜਿੱਤ ਸੀ। ਭਗਤ ਪੀਪਾ ਜੀ ਦੇ ਵਿਚਾਰ-ਅਧੀਨ ਪਦੇ ਦੇ ਭਾਵਾਂ ਨਾਲ ਮੇਲ ਖਾਂਦੇ ਕੁਝ ਪ੍ਰਮਾਣ ਗੁਰਬਾਣੀ ਵਿੱਚੋਂ ਦੇਣੇ ਵੀ ਲਾਭਦਾਇਕ ਰਹਿਣਗੇ :

*(ੳ) ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥*
*ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥ (ਪੰਨਾ ੧੦੨)*

*(ਅ) ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥*
*ਗੁਰਮੁਖਿ ਬੂਝਹੁ ਸਬਦਿ ਪਛਾਣਹੁ ॥ (ਪੰਨਾ ੧੦੪੧)*

*(ੲ) ਬਾਹਰਿ ਢੂਢਨ ਤੇ ਛੂਟਿ ਪਰੇ ॥*
*ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥ (ਪੰਨਾ ੧੦੦੨)*

*(ਸ) ਬਾਹਰਿ ਭੀਤਰਿ ਏਕੋ ਜਾਨਹੁ*
*ਇਹੁ ਗੁਰ ਗਿਆਨੁ ਬਤਾਈ ॥*
*ਜਨ ਨਾਨਕ ਬਿਨੁ ਆਪਾ ਚੀਨੈ*
*ਮਿਟੈ ਨ ਭ੍ਰਮ ਕੀ ਕਾਈ ॥ (ਪੰਨਾ ੬੮੪)*

ਪਰੰਤੂ ਆਪਣੇ ਅੰਦਰੋਂ ਰੱਬੀ-ਦੀਦਾਰ ਕਰਨ ਲਈ ਜ਼ਰੂਰੀ ਹੈ ਕਿ ਹਉਮੈ, ਖ਼ੁਦੀ ਅਥਵਾ ਖ਼ੁਦਨੁਮਾਈ ਦੀ ਕੰਧ ਗਿਰਾਈ ਜਾਵੇ। ਸ੍ਰੀ ਦਸਮੇਸ਼ ਜੀ ਦੇ ਪਰਮ ਸਿੱਖ,

ਭਾਈ ਨੰਦ ਲਾਲ ਜੀ ਗੋਇਆ ਆਪਣੇ ਤਜਰਬੇ ਦੀ ਬਿਨਾ ਉੱਤੇ ਇਸ ਗੁਰੂ-ਆਸ਼ੇ ਨੂੰ ਇਉਂ ਸਪੱਸ਼ਟ ਕਰਦੇ ਹਨ:

"ਅਜ਼ ਖ਼ੁਦ-ਨੁਮਾਈਏ ਤੂ ਖ਼ੁਦਾ ਹਸਤ ਦੂਰ ਤਰ ।
ਬੀਨੀ ਦਰੂਨਿ ਖ਼ੇਸ਼ ਸ਼ਵੀ ਅਜ਼ ਖ਼ੁਦੀ ਖ਼ਲਾਸ । (ਗਜ਼ਲ ੪੨)

**(ਭਾਵਾਰਥ– ਐ ਮਨੁੱਖ, ਤੇਰੇ ਹਉਮੈ ਭਰਪੂਰ ਵਿਖਾਵੇ ਤੋਂ ਰੱਬ ਬਹੁਤ ਦੂਰ ਹੈ। ਤੂੰ ਆਪਣੇ ਅੰਦਰ ਝਾਤੀ ਮਾਰ, ਅੰਤਰਮੁਖੀ ਹੋ ਅਤੇ ਹਉਮੈ ਤੋਂ ਪਾਕ ਸਾਫ਼ ਹੋ ਜਾ। ਫੇਰ ਤੈਨੂੰ ਅੰਦਰੋਂ ਹੀ ਰੱਬੀ ਦੀਦਾਰ ਹੋ ਜਾਵੇਗਾ ।**

ਭਗਤ ਪੀਪਾ ਜੀ ਦੀ ਬਾਣੀ ਅਤੇ ਵੀਚਾਰਧਾਰਾ ਵੀ, ਏਸੇ ਅੰਤਰਮੁਖੀ ਗੁਰਮਤਿ-ਮਾਰਗੀ ਦਿਸ਼ਾ ਵੱਲ ਇਸ਼ਾਰਾ ਕਰਦੇ ਹਨ ।

✡ ✡ ✡

# ਭਗਤ ਪੀਪਾ ਜੀ : ਅਧਿਆਤਮਕ ਵਿਚਾਰਧਾਰਾ

ਭਗਤ ਪੀਪਾ ਜੀ ਮੱਧਕਾਲੀਨ ਭਗਤੀ ਲਹਿਰ ਦੇ ਭਗਤ, ਰਾਮਾਨੰਦ ਜੀ ਦੇ ਚੇਲੇ ਅਤੇ ਭਗਤ ਕਬੀਰ ਜੀ ਦੇ ਸਮਕਾਲੀ ਹੋਏ ਹਨ। ਇਨ੍ਹਾਂ ਦਾ ਜਨਮ ੧੪੮੨ ਸੰਮਤ (੧੪੨੫ ਈਸਵੀ) ਵਿੱਚ ਹੋਇਆ ਸੀ।[੧] ਇਹ ਪੂਰਬੀ ਰਾਜਸਥਾਨ ਦੀ ਇਕ ਛੋਟੀ ਜਿਹੀ ਰਿਆਸਤ 'ਗਗਰੌਨਗੜ੍ਹ' ਦੇ ਰਾਜਾ ਅਤੇ ਜਾਤ ਪੱਖੋਂ ਖੀਂਚੀ ਵੰਸ਼ ਦੇ ਰਾਜਪੂਤ ਸਨ।[੨] ਪਹਿਲਾਂ ਇਹ ਦੁਰਗਾ ਦੇਵੀ ਦੇ ਉਪਾਸ਼ਕ ਸਨ, ਪਰ ਬਾਅਦ ਵਿੱਚ ਭਗਤ ਰਾਮਾਨੰਦ ਜੀ ਦੇ ਚੇਲੇ ਬਣ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਨ੍ਹਾਂ ਦਾ ਇਕੋ ਇਕ ਸ਼ਬਦ ਧਨਾਸਰੀ ਰਾਗ ਵਿੱਚ ਦਰਜ ਹੈ :

*ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥*
*ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥੧॥*
*ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ ॥*
*ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਜੀ ਦੁਹਾਈ ॥੧॥ ਰਹਾਉ ॥*
*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥੨॥੩॥*

(ਪੰਨਾ ੬੯੫)

ਇਸ ਸ਼ਬਦ ਵਿੱਚ 'ਜੋ ਬ੍ਰਹਿਮੰਡੇ ਸੋਈ ਪਿੰਡੇ' ਦਾ ਸਿਧਾਂਤ ਭਗਤ ਪੀਪਾ ਜੀ ਦੀ ਅਧਿਆਤਮਕ ਵਿਚਾਰਧਾਰਾ ਦਾ ਤੱਤ-ਸਾਰ ਹੈ, ਜਿਸ ਵਿੱਚ ਜਗਿਆਸੂ ਨੂੰ ਆਪੇ ਵਿਚੋਂ ਪਰਮ-ਤੱਤ ਖੋਜਣ ਦੀ ਪ੍ਰੇਰਣਾ ਦਿੱਤੀ ਗਈ ਹੈ। ਇਹ ਸਿਧਾਂਤ ਗੁਰਮਤਿ ਵਿਚਾਰਧਾਰਾ ਦੇ ਬਿਲਕੁਲ ਅਨੁਕੂਲ ਹੈ। ਇਸ ਸਿਧਾਂਤ ਅਨੁਸਾਰ ਮਨੁੱਖੀ ਸਰੀਰ (ਪਿੰਡ) ਅਤੇ ਬ੍ਰਹਿਮੰਡ ਵਿੱਚ ਇਕੋ ਸ਼ਕਤੀ ਜਾਂ ਸੱਤਾ ਕੰਮ ਕਰ ਰਹੀ ਹੈ ਅਥਵਾ ਬ੍ਰਹਿਮੰਡ ਵਿੱਚ ਵਿਆਪਕ ਪਰਮਾਤਮਾ ਅਤੇ ਪਿੰਡ-ਖੰਡ ਵਿੱਚ ਵਿਆਪ ਰਿਹਾ ਆਤਮਾ ਇਕ ਹੀ ਚੀਜ਼ ਹੈ :

*ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥* (ਪੰਨਾ ੧੦੪੧)

ਭਗਤ ਕਬੀਰ ਜੀ ਆਤਮਾ ਨੂੰ ਪਰਮਾਤਮਾ ਦਾ ਹੀ ਅੰਸ਼ ਰੂਪ ਮੰਨਦੇ ਹਨ :

---

੧. ਡਾ. ਬੀ. ਪੀ. ਸ਼ਰਮਾ, (ਸੰਪਾ:) **'ਭਗਤ ਰਤਨਾਵਲੀ'** ਕ੍ਰਿਤ ਅਨੰਤਦਾਸ, ਪੰਨਾ ੭੩

੨. ਡਾ. ਵਿਸ਼ਨੂੰ ਦੱਤ ਰਾਕੇਸ਼, *ਉੱਤਰ ਭਾਰਤ ਕੇ ਨਿਰਗੁਣ ਪੰਥ ਸਾਹਿਤ ਕਾ ਇਤਿਹਾਸ*, ਪੰਨਾ ੮੫

*ਕਹੁ ਕਬੀਰ ਇਹੁ ਰਾਮ ਕੀ ਅੰਸੁ ॥* (ਪੰਨਾ ੮੭੧)

ਜਿਹੜਾ ਮਨੁੱਖ ਆਪਣੇ ਅੰਦਰਲੇ ਆਤਮ-ਤੱਤ ਨੂੰ ਜਾਣ ਲੈਂਦਾ ਹੈ, ਉਸ ਨੂੰ ਪਰਮਾਤਮਾ ਦੀ ਸੋਝੀ ਹੋ ਜਾਂਦੀ ਹੈ:

*ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥*
*ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥* (ਪੰਨਾ ੪੨੧)

ਭਗਤ ਪੀਪਾ ਜੀ ਨੇ **'ਜੋ ਬ੍ਰਹਮੰਡੇ ਸੋਈ ਪਿੰਡੇ'** ਦਾ ਸਿਧਾਂਤ ਮੂਰਤੀ ਪੂਜਾ ਦੇ ਵਿਰੋਧ ਵਿੱਚ ਪੇਸ਼ ਕੀਤਾ ਜਾਪਦਾ ਹੈ। **ਉਹ ਇੱਟਾਂ-ਚੂਨੇ ਦੇ ਮੰਦਰਾਂ ਵਿੱਚ ਪਰਮਾਤਮਾ ਦੀ ਮੂਰਤੀ ਬਣਾ ਕੇ, ਧੂਪ, ਦੀਪ, ਨਈਬੇਦ ਆਦਿ ਵਸਤਾਂ ਨਾਲ ਉਸ ਦੀ ਪੂਜਾ ਕਰਨ ਨੂੰ ਅਗਿਆਨਤਾ ਸਮਝਦੇ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਪ੍ਰਭੂ-ਦੇਵ ਦਾ ਅਸਲ ਨਿਵਾਸ-ਸਥਾਨ ਮਨੁੱਖੀ ਸਰੀਰ ਹੈ; ਇਸ ਲਈ ਉਸ ਦੀ ਪੂਜਾ ਸਰੀਰ (ਕਾਇਆ) ਦੇ ਅੰਦਰ ਹੀ ਹੋਣੀ ਚਾਹੀਦੀ ਹੈ:**

ਕਾਯਉ ਦੇਵਾ ਕਾਇਅਉ ਦੇਵਲ
*ਕਾਇਅਉ ਜੰਗਮ ਜਾਤੀ ॥*
ਕਾਇਅਉ ਧੂਪ ਦੀਪ ਨਈਬੇਦਾ
*ਕਾਇਅਉ ਪੂਜਉ ਪਾਤੀ ॥* (ਪੰਨਾ ੬੯੫)

ਗੁਰਬਾਣੀ ਅਨੁਸਾਰ ਮਨੁੱਖੀ ਸਰੀਰ ਹਰੀ ਦਾ ਮੰਦਰ ਹੈ:

*ਹਰਿ ਮੰਦਰੁ ਏਹੁ ਸਰੀਰੁ ਹੈ*
*ਗਿਆਨਿ ਰਤਨਿ ਪਰਗਟੁ ਹੋਇ ॥* (ਪੰਨਾ ੧੩੪੬)

ਕਿਉਂਕਿ ਇਸ ਵਿੱਚ ਹਰੀ-ਪ੍ਰਭੂ ਦਾ ਵਾਸਾ ਹੈ:

*ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ ॥*
*ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ ॥* (ਪੰਨਾ ੧੦੫੯)

ਦੂਜੇ ਸ਼ਬਦਾਂ ਵਿੱਚ **ਸਰਵਵਿਆਪਕ ਪ੍ਰਭੂ ਇੱਟਾਂ-ਪੱਥਰਾਂ ਦੇ ਬਣੇ ਹੋਏ ਮੰਦਰਾਂ ਵਿੱਚ ਨਹੀਂ ਵਸਦਾ ਬਲਕਿ ਫੁੱਲ ਵਿੱਚ ਸੁਗੰਧੀ ਦੀ ਤਰ੍ਹਾਂ ਉਹ ਮਨੁੱਖ ਦੇ ਅੰਦਰ ਹੀ ਵਿਦਮਾਨ ਹੈ— ਇਸ ਕਰਕੇ ਉਸ ਨੂੰ ਪ੍ਰਾਪਤ ਕਰਨ ਲਈ ਕਿਸੇ ਬਾਹਰੀ ਪੂਜਾ, ਭੇਖ-ਅਡੰਬਰ ਦੀ ਲੋੜ ਨਹੀਂ।** ਸ੍ਰੀ ਗੁਰੂ ਨਾਨਕ ਸਾਹਿਬ ਮੂਰਤੀ-ਪੂਜਾ ਦੇ ਪ੍ਰਤੀਕਾਂ ਨੂੰ ਲੈ ਕੇ ਦੱਸਦੇ ਹਨ ਕਿ ਜੇ ਮਨ ਨੂੰ ਸਥਿਰ ਰੱਖ ਕੇ, ਉੱਚੇ-ਸੁੱਚੇ ਕਿਰਦਾਰ ਦੇ ਧਾਰਨੀ ਹੋ ਕੇ ਪ੍ਰਭੂ-ਸਿਮਰਨ ਕੀਤਾ ਜਾਵੇ, ਤਾਂ ਮਨੁੱਖ ਦੇ ਅੰਦਰ ਹੀ ਪੂਜਾ ਹੋ ਸਕਦੀ ਹੈ:

ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ॥
*ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ॥* (ਪੰਨਾ ੪੮੯)

ਉਪਰੋਕਤ ਵਿਚਾਰ ਤੋਂ ਸਪੱਸ਼ਟ ਹੈ ਕਿ ਹਰੀ-ਪ੍ਰਭੂ ਨੂੰ ਅੰਤਰਮੁਖੀ ਪੂਜਾ ਦੁਆਰਾ ਮਨੁੱਖਾ ਦੇਹੀ ਦੇ ਅੰਦਰੋਂ ਹੀ ਜਾਣਿਆ ਜਾ ਸਕਦਾ ਹੈ। ਪਰ ਹਉਮੈ ਦੇ ਪਰਦੇ ਕਾਰਣ ਮਨੁੱਖ ਨੂੰ ਆਪਣੇ ਅੰਦਰ ਵਸਦਾ ਪ੍ਰਭੂ ਨਜ਼ਰ ਨਹੀਂ ਆਉਂਦਾ:

*ਅੰਤਰਿ ਅਲਖੁ ਨ ਜਾਈ ਲਖਿਆ*
*ਵਿਚਿ ਪੜਦਾ ਹਉਮੈ ਪਾਈ ॥ (ਪੰਨਾ ੨੦੫)*

ਜਦ ਮਨੁੱਖ ਆਪੇ ਨੂੰ ਚੀਨ ਕੇ ਆਪਣੇ ਅੰਦਰੋਂ ਹਉਮੈਂ ਅਤੇ ਦ੍ਵੈਤ ਭਾਵ ਨੂੰ ਮਿਟਾ ਲੈਂਦਾ ਹੈ ਤਾਂ ਉਹ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ :

*ਹਉ ਹਉ ਮੈ ਮੈ ਵਿਚਹੁ ਖੋਵੈ ॥*
*ਦੂਜਾ ਮੇਟੈ ਏਕੋ ਹੋਵੈ ॥ (ਪੰਨਾ ੬੪੩)*

ਭਾਵ ਆਪੇ ਦੀ ਖੋਜ ਦੁਆਰਾ ਪ੍ਰਭੂ ਆਪਣੇ ਅੰਦਰੋਂ ਹੀ ਲੱਭ ਪੈਂਦਾ ਹੈ:

*ਮੈ ਮਨੁ ਤਨੁ ਖੋਜਿ ਖੋਜੇਦਿਆ*
*ਸੋ ਪ੍ਰਭੁ ਲਧਾ ਲੋੜਿ ॥ (ਪੰਨਾ ੩੧੩)*

ਅਜਿਹਾ ਗੁਰੂ-ਕਿਰਪਾ ਦੁਆਰਾ ਹੀ ਸੰਭਵ ਹੁੰਦਾ ਹੈ। ਭਗਤ ਪੀਪਾ ਜੀ ਵੀ ਦ੍ਰਿੜ ਕਰਾਉਂਦੇ ਹਨ ਕਿ ਬ੍ਰਹਿਮੰਡੀ ਪਸਾਰੇ ਵਿੱਚ ਵਿਆਪਕ ਪ੍ਰਭੂ ਨੂੰ ਮਨੁੱਖੀ-ਸਰੀਰ (ਪਿੰਡ) ਵਿੱਚੋਂ ਹੀ ਖੋਜਿਆ ਜਾ ਸਕਦਾ ਹੈ, ਪਰ ਉਸ ਦੀ ਲੱਖਤਾ ਸੱਚੇ ਗੁਰੂ ਦੁਆਰਾ ਹੀ ਸੰਭਵ ਹੋ ਸਕਦੀ ਹੈ :

*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥ (ਪੰਨਾ ੬੯੫)*

ਸਾਰ-ਅੰਸ਼ ਇਹ ਹੈ ਕਿ **'ਜੋ ਬ੍ਰਹਮੰਡੇ ਸੋਈ ਪਿੰਡੇ'** ਦਾ ਸਿਧਾਂਤ ਭਗਤ ਪੀਪਾ ਜੀ ਦੇ ਜੀਵਨ-ਦਰਸ਼ਨ ਦਾ ਨਿਚੋੜ ਅਤੇ ਉਨ੍ਹਾਂ ਦੀ ਅਧਿਆਤਮਕ ਵਿਚਾਰਧਾਰਾ ਦਾ ਸੂਤਰਬੱਧ ਪ੍ਰਗਟਾਵਾ ਹੈ। ਇਹ ਸਿਧਾਂਤ ਮਨੁੱਖ ਨੂੰ ਬਾਹਰਮੁਖੀ ਵਿਖਾਵੇ-ਮਾਤਰ ਕੀਤੀ ਜਾ ਰਹੀ ਪੂਜਾ ਤੋਂ ਹੋੜਦਾ ਹੈ ਅਤੇ ਆਪਣੇ ਅੰਦਰੋਂ ਹੀ ਸਰਵ-ਵਿਆਪਕ ਪ੍ਰਭੂ ਦੀ ਖੋਜ ਕਰਨ ਲਈ ਪ੍ਰੇਰਿਤ ਕਰਦਾ ਹੈ।

✡ ✡ ✡

# ਭਗਤ ਸਧਨਾ ਜੀ

ਭਗਤ ਸਧਨਾ ਬਾਰੇ ਵੱਖ-ਵੱਖ ਕਥਾਵਾਂ ਪ੍ਰਚਲਤ ਹਨ। ਅਸਲ ਵਿੱਚ ਇਹ ਸਭ ਕਥਾਵਾਂ ਭਗਤੀ ਲਹਿਰ ਦੇ ਸਮੇਂ ਭਗਤਾਂ ਨੂੰ ਕਰਾਮਾਤੀ ਸਿੱਧ ਕਰਨ ਲਈ ਜਾਂ ਹਿੰਦੂ ਪ੍ਰੰਪਰਾ ਨਾਲ ਜੋੜਨ ਲਈ ਹੀ ਘੜੀਆਂ ਜਾਂਦੀਆਂ ਸਨ। ਇਨ੍ਹਾਂ ਭਗਤਾਂ ਦੀ ਅਸਲ ਧਾਰਨਾ ਪ੍ਰਭੂ ਦੀ ਪ੍ਰੇਮ ਭਗਤੀ ਸੀ, ਪ੍ਰੰਤੂ ਇਨ੍ਹਾਂ ਭਗਤਾਂ ਨੂੰ ਕਿਤੇ ਵੈਸ਼ਨਵ ਭਗਤਾਂ ਦਾ ਚੇਲਾ ਅਤੇ ਕਿਤੇ ਬੁੱਤ-ਪੂਜ ਦਰਸਾਇਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਭਗਤਾਂ ਦੀ ਰਚਨਾ ਆਪਣੇ ਆਪ ਵਿੱਚ ਬੜੀ ਸਪੱਸ਼ਟ ਹੈ ਕਿ ਇਹ ਭਗਤ ਭਾਵੇਂ ਸ਼ਬਦਾਵਲੀ ਤਾਂ ਪ੍ਰੰਪਰਾਗਤ ਹੀ ਵਰਤਦੇ ਹਨ ਪ੍ਰੰਤੂ ਇਨ੍ਹਾਂ ਦਾ ਇਸ਼ਟ ਇਕੋ ਨਿਰਗੁਣ ਪ੍ਰਭੂ ਹੈ।

ਇਸ ਲੇਖ ਵਿੱਚ ਅਸੀਂ ਭਗਤ ਸਧਨਾ ਜੀ ਦਾ ਜੀਵਨ ਅਤੇ ਉਪਦੇਸ਼ ਲਿਖਣ ਦਾ ਯਤਨ ਕਰਨਾ ਹੈ। ਉਪਦੇਸ਼ ਦਾ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਹੀ ਹੈ।

ਪੰਡਤ ਤਾਰਾ ਸਿੰਘ ਜੀ ਲਿਖਦੇ ਹਨ :

"ਸਧਨਾ ਕਸਾਈ ਅਪਨੀ ਕੁਲ ਕੀ ਕਾਰ ਤਿਆਗ ਕੇ ਕਾਹੂੰ ਹਿੰਦੂ ਸਾਧ ਸੇ। ਪਰਮੇਸਰ ਭਗਤੀ ਕਾ ਉਪਦੇਸ ਲੇ ਕਰ ਪਰਮ ਪ੍ਰੇਮ ਸੇ ਭਗਤੀ ਕਰਨੇ ਲਗਾ। ਮੁਸਲਮਾਨ ਉਸ ਕੋ ਕਾਫਰ ਕਹਿਨੇ ਲਗੇ। ਕਾਜ਼ੀ ਲੋਗਾਂ ਨੇ ਉਸ ਸਮੇਂ ਕੇ ਰਾਜਾ ਕੋ ਕਹਾ, ਇਸ ਕੋ ਬੁਰਜ ਮੇ ਚਿਣਵਾ ਦੇਣਾ ਚਾਹੀਏ, ਨਹੀਂ ਤੋ ਯਹ ਕਾਫਰ ਔਰ ਬਹੁਤ ਮੁਸਲਮਾਨੋ ਕੋ ਹਿੰਦੂ ਮਤ ਕੀ ਰੀਤ ਸਿਖਾਇ ਕਰ ਕਾਫਰ ਕਰੇਗਾ। ਪਾਤਸ਼ਾਹ ਨੇ ਕਾਜ਼ੀਓਂ ਕੇ ਕਹਨੇ ਸੇ ਬੁਰਜ ਮੇ ਚਿਨਨੇ ਕਾ ਹੁਕਮ ਦੀਆ। ਰਾਜ ਚਿਨਨੇ ਲਗੇ, ਤਿਸ ਸਮੇਂ ਸਧਨੇ ਭਗਤ ਨੇ ਯਹ ਬਚਨ ਕਹਿਆ।"

ਇਹ ਬਚਨ ਤੋਂ ਭਾਵ ਹੈ ਉਹ ਸ਼ਬਦ ਜੋ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਇਸ ਸ਼ਬਦ ਰਾਹੀਂ ਸਰਬ ਸ਼ਕਤੀਮਾਨ ਪ੍ਰਭੂ ਅੱਗੇ ਅਰਦਾਸ ਹੈ ਕਿ ਸਮਕਾਲੀ ਕਰੂਰ ਤਾਕਤਾਂ ਤੋਂ ਬਚਾ ਕੀਤਾ ਜਾਵੇ। ਸ਼ਬਦ ਦੀ ਵਿਆਖਿਆ ਅੱਗੇ ਜਾ ਕੇ ਕਰਾਂਗੇ।

ਭਗਤ ਸਧਨਾ ਜੀ ਸਿੰਧ ਦੇ ਪਿੰਡ ਸਿਹਵਾ ਵਿੱਚ ਪੈਦਾ ਹੋਏ। ਇਹ ਨਾਮਦੇਵ ਦੇ ਸਮਕਾਲੀ ਸਨ, ਕੰਮ ਕਸਾਈ ਦਾ ਕਰਦੇ ਸਨ। ਜਦੋਂ ਭਗਤ ਜੀ ਨੂੰ ਇਕ ਰਾਜੇ ਦੇ ਹੁਕਮ ਨਾਲ ਤਸੀਹੇ ਦੇਣ ਦੀ ਤਿਆਰੀ ਕੀਤੀ ਤਾਂ ਭਗਤ ਨੇ ਇਸ ਪ੍ਰਕਾਰ ਪ੍ਰਾਰਥਨਾ ਕੀਤੀ। ਇਹ ਵੀ ਮੰਨਿਆ ਜਾਂਦਾ ਹੈ ਕਿ ਭਗਤ ਜੀ ਦਾ ਦਿਹਾਂਤ ਸਰਹਿੰਦ

ਦੇ ਲਾਗੇ ਹੋਇਆ। ਕਈ ਵਿਦਵਾਨ ਆਪ ਨੂੰ ਹਿੰਦੂ ਮੰਨਦੇ ਹਨ ਅਤੇ ਸਾਲਗਰਾਮ ਦਾ ਪੁਜਾਰੀ ਦੱਸਿਆ ਹੈ। ਸੋਚਣ ਵਾਲੀ ਗੱਲ ਇਹ ਹੈ ਕਿ ਹਿੰਦੂ ਭਗਤ ਜਿਹੜਾ ਸਾਲਗਰਾਮ ਦਾ ਪੁਜਾਰੀ ਹੋਵੇਗਾ, ਉਹ ਸਾਲਗਰਾਮ ਨਾਲ ਮਾਸ ਨਹੀਂ ਤੋਲ ਸਕਦਾ। ਇਨ੍ਹਾਂ ਕਥਾਵਾਂ ਤੋਂ ਮਾਲੂਮ ਹੁੰਦਾ ਹੈ ਕਿ ਆਪ ਮੁਸਲਮਾਨ ਸਨ । ਮੁਸਲਮਾਨ ਸਾਲਗਰਾਮ ਦੀ ਪੂਜਾ ਨਹੀ ਕਰ ਸਕਦਾ ।

ਪੰਡਤ ਤਾਰਾ ਸਿੰਘ ਸਧਨੇ ਨੂੰ ਮੁਸਲਮਾਨ ਲਿਖਦੇ ਹਨ ਅਤੇ ਕਿਸੇ ਹਿੰਦੂ ਸਾਧੂ ਦੇ ਪ੍ਰਭਾਵ ਹੇਠ ਆ ਕੇ ਭਗਤੀ ਕਰਨ ਲੱਗ ਪਏ। ਇਥੇ ਇਕ ਗੱਲ ਜ਼ਰਾ ਵਾਚਣ ਵਾਲੀ ਹੈ, ਕਿ ਮੁਸਲਮਾਨ ਘਰਾਂ ਵਿੱਚ ਜੰਮੇ ਸਾਧੂ ਸਧਨੇ ਨੂੰ ਆਪਣੀ ਬੋਲੀ ਇਤਨੀ ਜਲਦੀ ਭੁੱਲ ਗਈ ਅਤੇ ਉਹ ਸੰਸਕ੍ਰਿਤ ਦਾ ਵਿਦਵਾਨ ਕਿਵੇਂ ਬਣ ਗਿਆ ? ਸਧਨੇ ਦਾ ਸਾਰਾ ਸ਼ਬਦ, ਜੋ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ, ਪੜ੍ਹ ਕੇ ਪਤਾ ਲੱਗਦਾ ਹੈ ਕਿ ਇਕ ਵੀ ਸ਼ਬਦ ਉਰਦੂ ਜਾਂ ਫਾਰਸੀ ਦਾ ਨਹੀਂ, ਸਿੰਧੀ ਬੋਲੀ ਦੇ ਵੀ ਨਹੀਂ ਹਨ, ਸਾਰੇ ਦੇ ਸਾਰੇ ਸ਼ਬਦ ਸੰਸਕ੍ਰਿਤ ਹਿੰਦੀ ਦੇ ਹਨ ।

ਇਸ ਉਪਰਲੇ ਖਿਆਲ ਅਨੁਸਾਰ ਪ੍ਰੋ: ਸਾਹਿਬ ਸਿੰਘ ਸਧਨਾ ਜੀ ਨੂੰ ਹਿੰਦੂ ਘਰ ਦਾ ਜੰਮ-ਪਲ ਮੰਨਦਾ ਹੈ। ਇਹ ਹੋ ਸਕਦਾ ਹੈ ਸਧਨਾ ਜੀ ਪਹਿਲਾਂ ਬੁੱਤ ਪੂਜ ਹੋਣ ਅਤੇ ਬਾਅਦ ਵਿੱਚ ਬੁੱਤ-ਪੂਜਾ ਛੱਡ ਦਿੱਤੀ ਹੋਵੇ ! ਗੁਰੂ ਨਾਨਕ ਸਾਹਿਬ ਨੇ ਆਪਣੀਆਂ ਯਾਤਰਾਵਾਂ ਦੌਰਾਨ ਕਈ ਭੁੱਲੇ-ਭਟਕੇ ਲੋਕਾਂ ਨੂੰ ਮੂਰਤੀ-ਪੂਜਾ ਵੱਲੋਂ ਹਟਾ ਕੇ ਇਕ ਨਿਰੰਕਾਰ ਦੀ ਪੂਜਾ ਵੱਲ ਲਗਾਇਆ ਸੀ ।

ਸਧਨਾ ਜੀ ਦੇ ਸ਼ਬਦ ਵਿੱਚ ਉਨ੍ਹਾਂ ਦੇ ਬੁਰਜ ਵਿੱਚ ਚਿਣੇ ਜਾਣ ਦਾ ਕੋਈ ਜ਼ਿਕਰ ਨਹੀਂ ਹੈ। ਦੂਸਰਾ ਖਿਆਲ ਭਗਤ ਜੀ ਨੂੰ ਵਿਸ਼ਨੂੰ ਦਾ ਭਗਤ ਦੱਸਿਆ ਹੈ। ਸ਼ਬਦ ਵਿੱਚ 'ਜਗਤਗੁਰਾ' ਦਾ ਅਰਥ ਵਿਸ਼ਨੂੰ ਕਿਸੀ ਹਾਲਤ ਵਿੱਚ ਵੀ ਨਹੀਂ ਲੱਗ ਸਕਦਾ। ਹਾਂ, ਸ਼ਬਦ ਦੀ ਪਹਿਲੀ ਤੁਕ ਵਿਚ ਵਿਸ਼ਨੂੰ ਬਾਰੇ ਇਸ਼ਾਰਾ ਹੈ। ਇਸ ਤਰ੍ਹਾਂ ਵਰਣਨ ਕਰਨ ਨਾਲ ਵਿਸ਼ਨੂੰ ਭਗਤ ਨਹੀਂ ਹੋ ਸਕਦਾ। ਸਧਨਾ ਜੀ ਦਾ ਜਗਤ ਗੁਰੂ ਵਿਸ਼ਨੂੰ ਨਹੀਂ ਹੈ। ਸਧਨਾ ਜੀ ਵਿਸ਼ਨੂੰ ਉਪਾਸ਼ਕ ਨਹੀਂ ਸਨ ।

ਜਿਸ ਤਰ੍ਹਾਂ ਪਹਿਲਾ ਜ਼ਿਕਰ ਕੀਤਾ ਹੈ ਕਿ ਸਧਨਾ ਕਸਾਈ ਦਾ ਕੰਮ ਕਰਦਿਆਂ ਮਾਸ ਤੋਲਣ ਵਾਲੇ ਵੱਟੇ ਦੀ ਥਾਂ ਸਾਲਗਰਾਮ ਦੀ ਵਰਤੋਂ ਕਰਦਾ ਸੀ; ਇਕ ਆਤਮ ਗਿਆਨੀ ਸਾਧੂ ਵੱਲੋਂ ਫਿਟਕਾਰ ਪੈਣ 'ਤੇ ਸਧਨਾ ਉਪਰਾਮ ਹੋ ਗਿਆ । ਮਨ ਨੂੰ ਠੋਕਰ ਲੱਗੀ, ਘਰ-ਬਾਰ ਤਿਆਗ ਦਿੱਤਾ। ਰਾਹ ਵਿੱਚ ਪ੍ਰਭੂ ਦੀ ਮਾਇਆ ਨੇ ਇਕ ਔਰਤ ਦੇ ਰੂਪ ਵਿੱਚ ਫਿਰ ਛਲਣਾ ਚਾਹਿਆ, ਪਰ ਉਹ ਔਰਤ ਹੀ ਸਧਨੇ 'ਤੇ ਮੋਹਿਤ ਹੋ ਗਈ। ਔਰਤ ਸਧਨੇ ਨਾਲ ਜੀਵਨ ਬਿਤਾਉਣਾ ਚਾਹੁੰਦੀ ਸੀ, ਪ੍ਰੰਤੂ ਸਧਨਾ ਭਗਤ ਆਪਣੀ ਸਾਧਨਾ ਕਰਕੇ ਇਨ੍ਹਾਂ ਵਿਕਾਰਾਂ ਤੇ ਮਾਇਆ-ਜਾਲ ਤੋਂ ਦੂਰ ਹੀ ਰਹੇ । ਔਰਤ ਨੇ ਸੋਚਿਆ ਕਿ ਉਸ ਦਾ ਪਹਿਲਾ ਮਰਦ ਹੋਣ ਕਰਕੇ ਉਸ ਵੱਲ ਆਕਰਸ਼ਤ ਨਹੀਂ ਹੈ ਔਰਤ ਨੇ ਸਧਨੇ ਦੀ ਖਾਤਰ ਆਪਣੇ ਮਰਦ ਦਾ ਕਤਲ ਕਰ ਦਿੱਤਾ। ਅਖੀਰ ਜਦ ਫਿਰ ਵੀ ਸਧਨਾ ਔਰਤ ਦੀਆਂ ਹਰਕਤਾਂ ਵੱਲੋਂ ਬੇ-ਨਿਆਜ਼ ਰਹੇ ਤਾਂ ਔਰਤ

ਨੇ ਉਲਟੀ ਚਾਲ ਚੱਲ ਕੇ ਸਧਨੇ ਨੂੰ ਇਹ ਡਰਾਵਾ ਦਿੱਤਾ ਕਿ ਜੇਕਰ ਹੁਣ ਵੀ ਤੂੰ ਮੇਰੇ ਨਾਲ ਨਾ ਰਿਹਾ ਤਾਂ ਮੈਂ ਆਪਣੇ ਪਤੀ ਦਾ ਕਤਲ ਤੇਰੇ ਸਿਰ ਮੜ੍ਹ ਕੇ ਤੈਨੂੰ ਬਾਦਸ਼ਾਹ ਦੇ ਪਾਸ ਪਕੜਵਾ ਦੇਵਾਂਗੀ। ਪ੍ਰੰਤੂ ਸਧਨਾ ਆਪਣੀ ਸੱਚੀ ਤੇ ਸੁੱਚੀ ਭਗਤੀ ਕਾਰਨ ਦ੍ਰਿੜ੍ਹ ਰਿਹਾ। ਸਾਖੀਕਾਰ ਜ਼ਿਕਰ ਕਰਦਾ ਹੈ ਕਿ ਸਧਨੇ ਨੂੰ ਇਸ ਕਥਿਤ ਕਸੂਰ ਦੀ ਖਾਤਰ ਹੱਥ ਕਟਵਾਉਣ ਦਾ ਹੁਕਮ ਦਿੱਤਾ। ਇਥੇ ਸਧਨੇ ਨੇ ਪ੍ਰਭੂ ਨੂੰ ਭਗਤਾਂ ਦੀ ਪੈਜ ਰੱਖਣ ਵਾਸਤੇ ਅਰਜ਼ੋਈ ਕੀਤੀ। ਪ੍ਰਭੂ ਨੇ ਭਗਤ ਪ੍ਰਹਿਲਾਦ, ਦ੍ਰੋਪਦੀ, ਨਾਮਦੇਵ ਅਤੇ ਹੋਰ ਭਗਤਾਂ ਦੀ ਪੈਜ ਰੱਖੀ ਸੀ, ਇਸ ਘਟਨਾ ਦਾ ਜ਼ਿਕਰ ਮੈਕਾਲਿਫ ਨੇ ਵੀ ਕੀਤਾ ਹੈ, ਪਰ ਕਹਾਣੀ ਫਰਕ ਨਾਲ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਧਨੇ ਭਗਤ ਦਾ ਇਕੋ ਇਕ ਸ਼ਬਦ 'ਬਿਲਾਵਲੁ ਰਾਗੁ' ਵਿੱਚ ਹੈ। ਜਿਸ ਦਾ ਮੂਲ ਪਾਠ ਇਸ ਪ੍ਰਕਾਰ ਹੈ:

**ਬਾਣੀ ਸਧਨੇ ਕੀ ਰਾਗੁ ਬਿਲਾਵਲੁ ੴ ਸਤਿਗੁਰ ਪ੍ਰਸਾਦਿ ॥**

ਨ੍ਰਿਪ ਕੰਨਿਆ ਕੇ ਕਾਰਨੈ, ਇਕੁ ਭਇਆ ਭੇਖਧਾਰੀ ॥
ਕਾਮਾਰਥੀ ਸੁਆਰਥੀ, ਵਾ ਕੀ ਪੈਜ ਸਵਾਰੀ ॥੧॥
ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥
ਸਿੰਘ ਸਰਨ ਕਤ ਜਾਈਐ, ਜਉ ਜੰਬੁਕੁ ਗ੍ਰਾਸੈ ॥੧॥ ਰਹਾਉ ॥
ਏਕ ਬੂੰਦ ਜਲ ਕਾਰਨੇ, ਚਾਤ੍ਰਿਕੁ ਦੁਖੁ ਪਾਵੈ ॥
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥੨॥
ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ ॥
ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥੩॥
ਮੈ ਨਾਹੀ, ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥
ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥੪॥ (ਪੰਨਾ ੮੫੮)

**ਭਗਤ ਇਥੇ ਪ੍ਰਭੂ ਉੱਤੇ ਮਾਣ ਕਰਦਾ ਹੋਇਆ ਕਹਿੰਦਾ ਹੈ ਕਿ ਤੇਰੇ ਭਗਤ ਜੋ ਸੱਚੇ ਦਿਲੋਂ ਤੇਰੀ ਸ਼ਰਨ ਵਿੱਚ ਆਉਂਦੇ ਹਨ, ਜੇਕਰ ਫਿਰ ਵੀ ਉਨ੍ਹਾਂ ਦੇ ਪਿਛਲੇ ਭੈੜੇ ਕਰਮਾਂ ਦਾ ਨਾਸ ਨਹੀਂ ਹੁੰਦਾ ਤਾਂ ਫਿਰ ਤੇਰੀ ਸ਼ਰਨ ਆਉਣ ਦਾ ਕੀ ਲਾਭ ਹੋਇਆ!** ਇਥੇ ਇਕ ਹੋਰ ਉਦਾਹਰਣ ਦਿੰਦੇ ਹੋਏ ਇਸ ਖਿਆਲ ਨੂੰ ਹੋਰ ਸਪੱਸ਼ਟ ਕਰਦੇ ਹਨ ਕਿ ਸ਼ੇਰ ਦੀ ਸ਼ਰਨ ਆਉਣ ਦਾ ਕੀ ਲਾਭ ਹੈ ਜੇਕਰ ਗਿੱਦੜ ਹੀ ਖਾ ਜਾਏ! ਇਹ ਇਸ਼ਾਰਾ ਪ੍ਰਭੂ ਸ਼ੇਰ ਵੱਲ ਹੈ ਅਤੇ ਸੰਸਾਰ ਦੇ ਮੰਦ ਕਰਮੀ ਮਾੜੇ ਤੇ ਕਮਜ਼ੋਰ ਗਿੱਦੜ ਦਾ ਪ੍ਰਤੀਕ ਹਨ।

ਪ੍ਰਭੂ ਦੀ ਮਿਹਰ ਦੀ ਪ੍ਰਾਪਤੀ ਦਾ ਦਾਅਵਾ ਕਰਦਾ ਹੋਇਆ ਭਗਤ ਇਕ ਪਪੀਹੇ ਦੀ ਮਿਸਾਲ ਦਿੰਦਾ ਹੈ ਜਿਹੜਾ ਇਕ ਨਾਮ ਰੂਪੀ ਅੰਮ੍ਰਿਤ ਜਲ ਦੀ ਬੂੰਦ ਨੂੰ ਤਰਸਦਾ ਹੋਇਆ ਮਰ ਜਾਂਦਾ ਹੈ, ਮਰਨ ਤੋਂ ਬਾਅਦ ਸਮੁੰਦਰ ਕਿਸ ਕੰਮ ਆਉਂਦਾ ਹੈ? ਭਗਤ, ਅੱਗੇ ਮਿਹਰ ਦੀ ਜਾਚਨਾ ਕਰਦਾ ਹੋਇਆ ਇਹ ਗੱਲ ਚਿਤਾਰਦਾ ਹੈ ਕਿ ਮੇਰੀ ਜਿੰਦ ਕਈ ਜਨਮਾਂ ਤੋਂ ਤਰਸਦੀ ਹੋਈ ਹੈ, ਥੱਕੀ ਹੋਈ ਹੈ। ਵਿਕਾਰਾਂ ਵਿੱਚ ਡੋਲ ਰਹੀ

ਹੈ। ਇਨ੍ਹਾਂ ਵਿਕਾਰਾਂ ਨੂੰ ਕਿਸ ਤਰ੍ਹਾਂ ਰੋਕਿਆ ਜਾਵੇ, ਜੇਕਰ ਇਨ੍ਹਾਂ ਵਿਕਾਰਾਂ ਵਿੱਚ ਮੈਂ ਡੁੱਬ ਹੀ ਗਿਆ ਤਾਂ ਫਿਰ ਤੇਰੀ ਮਿਹਰ ਰੂਪੀ ਬੇੜੀ ਬਾਅਦ ਵਿੱਚ ਮਿਲੀ ਤਾਂ ਉਸ ਦਾ ਕੀ ਲਾਭ ਹੋਵੇਗਾ!

ਅਖੀਰ ਉਤੇ ਭਗਤ ਜੀ ਆਪਣੀ ਤੁੱਛਤਾ, ਮੈਲਾਪਨ, ਅਧੂਰਾਪਨ ਪ੍ਰਗਟ ਕਰਦੇ ਹੋਏ ਬੇਨਤੀ ਕਰਦੇ ਹਨ ਕਿ ਮੇਰਾ ਕੋਈ ਆਸਰਾ ਨਹੀਂ ਹੈ। ਕਈ ਜਨਮਾਂ ਤੋਂ ਬਾਅਦ ਇਹ ਮਨੁੱਖਾ ਜਨਮ ਹੀ, ਮੇਰੀ ਲਾਜ ਰੱਖਣ ਦਾ ਸਮਾਂ ਹੈ। ਮੈਂ ਤੇਰਾ ਦਾਸ ਹਾਂ, ਮੇਰੀ ਲਾਜ ਤੇਰੇ ਹੱਥ ਹੈ, ਮੇਰੀ ਲਾਜ ਰੱਖ। ਮੈਨੂੰ ਵਿਕਾਰਾਂ ਦੇ ਸਮੁੰਦਰ ਵਿੱਚ ਡੁੱਬਣ ਤੋਂ ਬਚਾ ਲੈ।

✲ ✲ ✲

# ਭਗਤ ਪਰਮਾਨੰਦ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਜਿਨ੍ਹਾਂ ਭਗਤਾਂ ਦੀ ਪਾਵਨ-ਪਵਿੱਤਰ, ਸਰਵ-ਕਲਿਆਣਕਾਰੀ ਬਾਣੀ ਦਰਜ ਹੈ, ਉਨ੍ਹਾਂ ਵਿੱਚੋਂ ਹੀ ਇਕ ਹਨ ਭਗਤ ਪਰਮਾਨੰਦ ਜੀ। ਭਗਤ ਪਰਮਾਨੰਦ ਜੀ ਦੀ ਜੀਵਨ ਕਹਾਣੀ ਬਾਰੇ ਵਿਸਤਰਿਤ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਕੁਝ ਵਿਦਵਾਨਾਂ-ਵਿਚਾਰਵਾਨਾਂ ਦਾ ਮੱਤ ਹੈ ਕਿ ਭਗਤ ਪਰਮਾਨੰਦ ਜੀ ਦਾ ਜਨਮ ੧੩੯੯ ਈ: ਵਿੱਚ ਬੰਬਈ (ਮਹਾਂਰਾਸ਼ਟਰ) ਪ੍ਰਾਂਤ ਦੇ ਜ਼ਿਲ੍ਹਾ ਸ਼ੋਲਾਪੁਰ ਦੇ ਬਾਰਵੀਂ ਪਿੰਡ ਵਿੱਚ ਹੋਇਆ। ਭਗਤ ਜੀ ਬਾਲ ਵਰੇਸ ਤੋਂ ਹੀ ਚੰਗੇ ਕਵੀ ਤੇ ਗਵੱਈਏ ਸਨ। ਰਾਮਾਨੰਦ ਜੀ ਦੇ ਚੇਲੇ ਬਣ, ਇਨ੍ਹਾਂ ਉੱਚ ਧਾਰਮਿਕ ਜੀਵਨ ਬਸਰ ਕੀਤਾ।

ਕੁਝ ਵਿਦਵਾਨਾਂ ਦੀ ਇਹ ਵੀ ਰਾਇ ਹੈ ਕਿ ਭਗਤ ਪਰਮਾਨੰਦ ਜੀ ਹਿੰਦੀ ਦੇ 'ਅਸ਼ਟ ਛਾਪ' ਵਾਲੇ ਕਵੀਆਂ ਵਿੱਚੋਂ ਆਏ ਪਰਮਾਨੰਦ ਦਾਸ ਹੀ ਸਨ। ਇਨ੍ਹਾਂ ਦਾ ਜਨਮ ਨਗਰ ਕਨੌਂਜ ਤੇ ਇਹ ਜਾਤ ਦੇ ਕੁਬਜ਼ ਬ੍ਰਾਹਮਣ ਸਨ। ਆਪ ਜੀ ਕ੍ਰਿਸ਼ਨ ਦੇ ਭਗਤ ਸਨ। ਇਹੀ ਕਾਰਨ ਹੈ ਕਿ ਇਨ੍ਹਾਂ ਦੀ ਰਚਨਾ ਵਿੱਚ ਪਰੇਮਾ-ਭਗਤੀ 'ਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਇਨ੍ਹਾਂ ਬਾਰੇ ਇਹ ਵੀ ਲਿਖਿਆ ਮਿਲਦਾ ਹੈ ਕਿ ਕਈ ਵਾਰੀ ਇਹ ਇਕ-ਇਕ ਦਿਨ ਵਿੱਚ ਸੱਤ ਸੌ ਵਾਰ ਡੰਡੌਤ ਕਰਿਆ ਕਰਦੇ ਸਨ। ਆਪ ਆਪਣੇ ਆਪ ਨੂੰ ਸਾਰੰਗ ਜਾਂ ਚਾਤ੍ਰਿਕ ਸਦਾਉਂਦੇ, ਇਹ ਪਦ ਇਨ੍ਹਾਂ ਦੀ ਨਿਰਮਾਣਤਾ ਤੇ ਅਧਿਆਤਮ ਪ੍ਰੇਮ-ਪਿਆਰ ਸੰਬੰਧ ਦਾ ਲਖਾਇਕ ਹੈ। ਇਨ੍ਹਾਂ ਹਮੇਸ਼ਾਂ ਸਾਦਾ ਤੇ ਪਵਿੱਤਰ ਜੀਵਨ ਜੀਵਿਆ ਅਤੇ ਲੋਕਾਂ ਨੂੰ ਜੀਵਨ ਵਿੱਚ ਸਾਦਗੀ ਤੇ ਪਵਿੱਤਰਤਾ ਧਾਰਨ ਕਰਨ ਦਾ ਉਪਦੇਸ਼ ਦਿੱਤਾ। ਇਨ੍ਹਾਂ ਦੀ ਰਚਨਾਵਲੀ 'ਪਰਮਾਨੰਦ ਸਾਗਰ' ਹੈ।

ਇਹ ਅਸੰਭਵ ਨਹੀਂ ਕਿ ਇਹ ਪਹਿਲਾਂ ਕ੍ਰਿਸ਼ਨ ਭਗਤ ਰਹੇ ਹੋਣ, ਕਿਉਂਕਿ ਭਗਤੀ ਲਹਿਰ ਵਿੱਚੋਂ ਪ੍ਰਵਾਨ ਹੋਏ ਬਹੁਤ ਸਾਰੇ ਭਗਤ ਪਹਿਲਾਂ ਸਰਗੁਣਵਾਦੀ ਸਨ ਤੇ ਬਾਅਦ ਵਿੱਚ ਨਿਰਗੁਣਵਾਦੀ ਪਰੰਪਰਾ ਵਿੱਚ ਪ੍ਰਵੇਸ਼ ਕਰ ਗਏ। ਇਹ ਤਾਂ ਵਿਕਾਸ ਦੀ ਮੰਜ਼ਲ ਹੈ ਉਨ੍ਹਾਂ ਲਈ, ਜੋ ਸਰਗੁਣ ਦੀ ਉਪਾਸ਼ਨਾ ਤੋਂ ਸ਼ੁਰੂ ਹੋ ਕੇ ਨਿਰਗੁਣ ਦੀ ਉਪਾਸ਼ਨਾ ਵੱਲ ਲੱਗ, ਪ੍ਰਭੂ-ਦਰ 'ਤੇ ਪ੍ਰਵਾਨ ਹੋਏ।

ਭਗਤ ਪਰਮਾਨੰਦ ਜੀ ਦਾ ਉਚਾਰਨ ਕੀਤਾ ਹੋਇਆ ਇੱਕੋ-ਇੱਕ ਸ਼ਬਦ ਸਾਰੰਗ ਰਾਗ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੨੫੩ 'ਤੇ ਦਰਜ ਹੈ, ਜੋ ਇਸ ਪ੍ਰਕਾਰ ਹੈ :

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥੧॥ ਰਹਾਉ ॥
ਕਾਮੁ ਨ ਬਿਸਰਿਓ, ਕ੍ਰੋਧੁ ਨ ਬਿਸਰਿਓ, ਲੋਭੁ ਨ ਛੂਟਿਓ ਦੇਵਾ ॥
ਪਰ ਨਿੰਦਾ ਮੁਖ ਤੇ ਨਹੀ ਛੂਟੀ, ਨਿਫਲ ਭਈ ਸਭ ਸੇਵਾ ॥੧॥
ਬਾਟ ਪਾਰਿ ਘਰੁ ਮੂਸਿ ਬਿਰਾਨੋ, ਪੇਟੁ ਭਰੈ ਅਪ੍ਰਾਧੀ ॥
ਜਿਹਿ ਪਰਲੋਕ ਜਾਇ ਅਪਕੀਰਤਿ, ਸੋਈ ਅਬਿਦਿਆ ਸਾਧੀ ॥੨॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥
ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥੩॥

ਇਸ ਸ਼ਬਦ ਤੋਂ ਭਗਤ ਜੀ ਦੀ ਵਿਚਾਰਧਾਰਾ ਪ੍ਰਤੱਖ ਤੌਰ 'ਤੇ ਪ੍ਰਗਟ ਹੋ ਜਾਂਦੀ ਹੈ। ਰਹਾਉ ਵਾਲੀ ਪੰਗਤੀ ਵਿੱਚ ਸਾਫ ਤੇ ਸਪੱਸ਼ਟ ਸ਼ਬਦਾਂ ਵਿੱਚ ਦਰਸਾਇਆ ਗਿਆ ਹੈ ਕਿ ਹੇ ਪ੍ਰਾਣੀ (ਜੀਵ), ਤੂੰ ਪੁਰਾਣ ਸੁਣ ਕੇ ਕੀ ਖੱਟਿਆ-ਕਮਾਇਆ, ਕੀ ਪ੍ਰਾਪਤੀ ਕੀਤੀ, ਜਦੋਂ ਤੇਰੇ ਅੰਦਰ ਪ੍ਰਭੂ ਦੀ ਸਦੀਵੀ ਭਗਤੀ ਤਾਂ ਉਪਜੀ ਹੀ ਨਹੀ ਤੇ ਨਾ ਹੀ ਕਿਸੇ ਲੋੜਵੰਦ ਦੀ ਸਹਾਇਤਾ ਕੀਤੀ। ਨਾ ਹੀ ਇਨ੍ਹਾਂ ਧਰਮ-ਪੁਸਤਕਾਂ ਦਾ ਪਾਠ ਸੁਣ ਕੇ ਤੇਰੇ ਮਨ ਵਿੱਚੋਂ, ਕਾਮ, ਕ੍ਰੋਧ, ਲੋਭ ਤੇ ਪਰਨਿੰਦਾ ਦੀ ਭਾਵਨਾ ਗਈ ਜਿਸ ਕਰਕੇ ਤੇਰੇ ਕੀਤੇ ਸਾਰੇ ਧਾਰਮਕ ਕਾਰਜ ਵਿਅਰਥ ਹਨ। ਤੂੰ ਤਾਂ ਦੂਸਰਿਆਂ ਦੇ ਘਰ-ਬਾਰ ਲੁੱਟ ਕੇ ਆਪਣੇ ਪੇਟ ਦੀ ਪਾਲਣਾ ਕਰ, ਸਗੋਂ ਅਪ੍ਰਾਧੀ ਬਣ ਗਿਆ! ਤੂੰ ਤਾਂ ਉਨ੍ਹਾਂ ਕਾਰਜਾਂ ਵਿੱਚ ਲੱਗਿਆ ਹੋਇਆ ਹੈਂ, ਜਿਨ੍ਹਾਂ ਦੇ ਕਰਨ ਨਾਲ ਨਾ ਇਸ ਲੋਕ ਵਿੱਚ ਉਸਤਿਤ ਪ੍ਰਾਪਤ ਹੋਈ, ਸਗੋਂ ਪ੍ਰਲੋਕ ਵਿੱਚ ਵੀ ਬਦਨਾਮੀ ਹੀ ਮਿਲੇਗੀ। ਤੇਰੇ ਮਨ ਵਿੱਚੋਂ ਅਹਿੰਸਾ ਤਾਂ ਪੈਦਾ ਨਹੀਂ ਹੋਈ, ਜਿਸ ਦਾ ਤੂੰ ਬਾਹਰੋਂ ਵਿਖਾਵਾ ਕਰ ਰਿਹਾ ਹੈਂ ਤੇ ਨਾ ਹੀ ਤੂੰ ਜੀਅ ਦੀ ਦਇਆ ਦਾ ਦੈਵੀ ਗੁਣ ਧਾਰਨ ਕੀਤਾ ਹੈ। ਲੋਕਾਈ ਨਾਲ ਪਿਆਰ ਵਾਲਾ ਸਲੂਕ ਵੀ ਪੈਦਾ ਨਹੀਂ ਹੋਇਆ ਤੇ ਨਾ ਹੀ ਤੂੰ ਸਤਸੰਗਤਿ ਵਿੱਚ ਬੈਠ ਕੇ ਮਨੁੱਖ ਨੂੰ ਪਵਿੱਤਰ ਕਰਨ ਵਾਲੀ ਕਥਾ (ਵਿਚਾਰ) ਸਰਵਣ ਕੀਤੀ ਭਾਵ ਤੈਨੂੰ ਸਤਸੰਗਤਿ ਕਰਨ ਦਾ ਸ਼ੌਕ ਪੈਦਾ ਨਹੀਂ ਹੋਇਆ।

ਅਰਥਾਤ ਜਿਤਨਾ ਚਿਰ ਜੀਵ ਸਤਸੰਗਤਿ ਰੂਪੀ ਟਕਸਾਲ ਵਿੱਚ ਘੜਿਆ ਨਹੀਂ ਜਾਂਦਾ ਉਤਨੀ ਦੇਰ ਉਹ ਪ੍ਰਭੂ-ਦਰ 'ਤੇ ਪ੍ਰਵਾਨ ਨਹੀਂ ਹੋ ਸਕਦਾ। ਫਲ ਦੀ ਪ੍ਰਾਪਤੀ ਤਾਂ ਅਮਲ ਕਰਨ 'ਤੇ ਹੋਣੀ ਹੈ, ਪਰ ਮਨੁੱਖ ਦੀ ਕਹਿਣੀ-ਕਥਨੀ ਤੇ ਕਰਨੀ ਵਿੱਚ ਅੰਤਰ ਆ ਜਾਣ ਕਾਰਨ ਦਰ-ਦਰ ਧੱਕੇ ਖਾ ਰਿਹਾ ਹੈ। ਸਾਧਸੰਗਤਿ ਕਰਨ ਨਾਲ ਮਨੁੱਖ ਦੇ ਸਮੁੱਚੇ ਜੀਵਨ ਵਿੱਚ ਬਦਲਾਓ ਆ ਜਾਂਦਾ ਹੈ। ਗੁਰਬਾਣੀ ਦਾ ਪਾਵਨ ਫੁਰਮਾਣ ਹੈ:

ਤਿਖ ਬੂਝਿ ਗਈ ਗਈ ਮਿਲਿ ਸਾਧ-ਜਨਾ ॥
ਪੰਚ ਭਾਗੇ ਚੋਰ ਸਹਜੇ ਸੁਖੈਨੋ ਹਰੇ ਗੁਨ ਗਾਵਤੀ
ਗਾਵਤੀ ਗਾਵਤੀ ਦਰਸ ਪਿਆਰਿ ॥ (ਪੰਨਾ ੧੩੦੫)

✡ ✡ ✡

# ਭਗਤ ਸੂਰਦਾਸ ਜੀ

ਕ੍ਰਿਸ਼ਨ ਭਗਤੀ ਦੇ ਸ਼ਿਰੋਮਣੀ ਕਵੀ ਭਗਤ ਸੂਰਦਾਸ (੧੪੭੮-੧੫੮੫ ਈ:) ਪੁਰਾਣੇ ਪੰਜਾਬ ਦੇ ਨਗਰ ਸੀਹੀ ਤਹਿਸੀਲ ਬੱਲਭਗੜ੍ਹ ਜ਼ਿਲ੍ਹਾ ਗੁੜਗਾਉਂ ਦੇ ਜੰਮਪਲ ਸਨ। ਪਿੰਡ ਵਾਸੀ ਆਪ ਦੀ ਯਾਦ ਸਾਲ ਦੇ ਸਾਲ ਮਨਾਉਂਦੇ ਆ ਰਹੇ ਹਨ। ਆਪ ਦਾ ਪ੍ਰਸਿੱਧ ਗ੍ਰੰਥ 'ਸੂਰ ਸਾਗਰ' ਹੈ, ਜਿਸ ਦੇ ਮਨੋਹਰ ਗੀਤ ਕ੍ਰਿਸ਼ਨ ਭਗਤ-ਮੰਡਲੀਆਂ ਆਮ ਗਾਉਂਦੀਆਂ ਹਨ।

ਸੂਰ ਸਾਗਰ ਦਾ ਗੁਰਮੁਖੀ ਲਿਪੀਅੰਤਰ ਪਹਿਲੀ ਵਾਰ ਸ੍ਰੀ ਦਸਮੇਸ਼ ਜੀ ਨੇ ੧੭੫੩ ਬਿ: ਨੂੰ ਆਨੰਦਪੁਰ ਵਿਖੇ ਕਰਾਇਆ ਸੀ। ਇਸ ਦਾ ਮੂਲ ਖਰੜਾ ਸਿੱਖ ਰੈਫਰੈਂਸ ਲਾਇਬ੍ਰੇਰੀ ਵਿੱਚ ਮੌਜੂਦ ਸੀ। ਇਸ ਦੇ ਇਕ ਪੱਤਰੇ ਦੀ ਫੋਟੋ ਕਾਪੀ ਮੇਰੀ ਪੁਸਤਕ 'ਦਰਬਾਰੀ ਰਤਨ' ਵਿੱਚ ਛਪੀ ਹੋਈ ਹੈ। ਇਕ ਮਦਨ ਮੋਹਨ ਨਾਂ ਦਾ ਹੋਰ ਕਵੀ ਹੋਇਆ ਹੈ, ਉਹ ਵੀ ਕ੍ਰਿਸ਼ਨ ਜੀ ਦੀ ਮਹਿਮਾ ਵਿੱਚ ਗੀਤ ਲਿਖਦਾ ਹੁੰਦਾ ਤੇ ਉਸ ਨੂੰ ਵੀ ਲੋਕ ਸੂਰਦਾਸ ਕਹਿ ਕੇ ਯਾਦ ਕਰਦੇ ਸਨ। ਕਰਤਾ ਮਹਾਨ ਕੋਸ਼ ਤੇ ਸ਼ਬਦਾਰਥ ਦੇ ਵਿਦਵਾਨਾਂ ਨੇ ਇਸੇ ਮਦਨ ਮੋਹਨ ਸੂਰਦਾਸ ਦਾ ਭਜਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੋਇਆ ਮੰਨਿਆ ਹੈ, ਪਰ ਸਾਡੀ ਜਾਚੇ ਇਹ ਅਨੁਮਾਨ ਠੀਕ ਨਹੀਂ ਜਾਪਦਾ ਕਿਉਂਕਿ ਗੁਰੂ ਗ੍ਰੰਥ ਸਾਹਿਬ ਵਾਲਾ ਸ਼ਬਦ 'ਸੂਰ ਸਾਗਰ' ਵਿੱਚ ਥੋੜ੍ਹੇ-ਬਹੁਤੇ ਪਾਠ-ਭੇਦ ਨਾਲ ਮਿਲ ਹੀ ਜਾਂਦਾ ਹੈ। ਨਾਲੇ ਇਕ ਇਤਰਾਜ਼ ਹੋਰ ਵੀ ਹੈ। ਉਹ ਇਹ ਕਿ ਮਦਨ ਮੋਹਨ ਦੀ ਰਚਨਾ ਵਿੱਚ ਉਸ ਦਾ ਆਪਣਾ ਨਾਮ ਆਉਣਾ ਚਾਹੀਦਾ ਹੈ, ਨਾ ਕਿ ਸੂਰਦਾਸ ਨਾਮ। ਇਹ ਸੰਭਵ ਹੈ ਕਿ ਉਸ ਦੇ ਪ੍ਰੇਮ-ਗੀਤਾਂ ਕਾਰਣ ਉਸ ਨੂੰ ਵੀ ਸੂਰਦਾਸ ਕਿਹਾ ਜਾਣ ਲੱਗ ਪਿਆ ਹੋਵੇ ਪਰ ਐਸਾ ਸੰਭਵ ਨਹੀਂ ਕਿ ਉਹ ਖੁਦ ਆਪਣੇ ਆਪ ਨੂੰ ਸੂਰਦਾਸ ਲਿਖਣ ਲੱਗ ਪਵੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਪ ਦੇ ਇਕ ਭਜਨ ਦੀ ਕੇਵਲ ਇੱਕੋ ਤੁਕ ਅੰਕਿਤ ਹੈ :

*ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥* (ਪੰਨਾ ੧੨, ੫੩)

*ਦੂਜਾ ਪੂਰਾ ਸ਼ਬਦ ਹਰਿ ਕੇ ਸੰਗ ਬਸੇ ਹਰਿ ਲੋਕ ॥* ਦਰਜ ਹੈ

ਜਿਸ ਨੂੰ ਗੁਰੂ ਅਰਜਨ ਸਾਹਿਬ ਵੱਲੋਂ ਦਿੱਤਾ ਸਿਰਲੇਖ ਤੇ ਮੂਲ ਪਾਠ ਇੰਜ ਹੈ :

## ਸਾਰੰਗ ਮਹਲਾ ੫ ਸੂਰਦਾਸ ॥

ੴ ਸਤਿਗੁਰ ਪ੍ਰਸਾਦਿ ॥

ਹਰਿ ਕੇ ਸੰਗ ਬਸੇ ਹਰਿ ਲੋਕ ॥
ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ
ਅਨਦ ਸਹਜ ਧੁਨਿ ਝੋਕ ॥੧॥ ਰਹਾਉ ॥
ਦਰਸਨੁ ਪੇਖਿ ਭਏ ਨਿਰਬਿਖਈ
ਪਾਏ ਹੈ ਸਗਲੇ ਥੋਕ ॥
ਆਨ ਬਸਤੁ ਸਿਉ ਕਾਜੁ ਨ ਕਛੂਐ
ਸੁੰਦਰ ਬਦਨ ਅਲੋਕ ॥੧॥
ਸਿਆਮ ਸੁੰਦਰ ਤਜਿ ਆਨ ਜੁ ਚਾਹਤ
ਜਿਉ ਕੁਸਟੀ ਤਨਿ ਜੋਕ ॥
ਸੂਰਦਾਸ ਮਨੁ ਪ੍ਰਭਿ ਹਥਿ ਲੀਨੋ
ਦੀਨੋ ਇਹੁ ਪਰਲੋਕ ॥੨॥ (ਪੰਨਾ ੧੨੫੩)

✲ ✲ ✲

# ਅੰਤਿਕਾ - I

## ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤਾਂ ਬਾਰੇ ਆਏ ਹਵਾਲੇ

✲ ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ ਰਹਾਉ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥ (ਪੰਨਾ ੧੧੦੬)

✲ ਧੰਨੈ ਸੇਵਿਆ ਬਾਲ ਬੁਧਿ ॥
ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥
ਰੇ ਮਨ ਤੂ ਭੀ ਹੋਹਿ ਦਾਸੁ ॥੫॥
ਜੈਦੇਵ ਤਿਆਗਿਓ ਅਹੰਮੇਵ ॥
ਨਾਈ ਉਧਰਿਓ ਸੈਨੁ ਸੇਵ ॥
ਮਨੁ ਡੀਗਿ ਨ ਡੋਲੈ ਕਹੂੰ ਜਾਇ ॥
ਮਨ ਤੂ ਭੀ ਤਰਸਹਿ ਸਰਣਿ ਪਾਇ ॥੬॥
ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ॥
ਸੇ ਤੈਂ ਲੀਨੇ ਭਗਤਿ ਰਾਖਿ ॥
ਤਿਨ ਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ ॥
ਇਹ ਬਿਧਿ ਦੇਖਿ ਮਨੁ ਲਗਾ ਸੇਵ ॥੭॥
ਕਬੀਰਿ ਧਿਆਇਓ ਏਕ ਰੰਗ ॥
ਨਾਮਦੇਵ ਹਰਿ ਜੀਉ ਬਸਹਿ ਸੰਗਿ ॥
ਰਵਿਦਾਸ ਧਿਆਏ ਪ੍ਰਭ ਅਨੂਪ ॥
ਗੁਰ ਨਾਨਕ ਦੇਵ ਗੋਵਿੰਦ ਰੂਪ ॥੮॥ (ਪੰਨਾ ੧੧੯੨)

✲ ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ ਰਹਾਉ ॥

ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥੨॥
(ਪੰਨਾ ੪੮੭-੪੮੮)

☆ ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ ॥
ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ ॥
ਭਗਤਿ ਵਛਲੁ ਹਰਿ ਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ ॥੧॥
ਮੇਰੇ ਮਨ ਨਾਮੁ ਜਪਤ ਉਧਰੇ ॥ ਧ੍ਰੂ ਪ੍ਰਹਿਲਾਦੁ ਬਿਦਰੁ
ਦਾਸੀ ਸੁਤੁ ਗੁਰਮੁਖਿ ਨਾਮਿ ਤਰੇ ॥੧॥ ਰਹਾਉ ॥
ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥
ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ ॥
ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ ॥੨॥
ਜੋ ਜੋ ਨਾਮੁ ਜਪੈ ਅਪਰਾਧੀ ਸਭਿ ਤਿਨ ਕੇ ਦੋਖ ਪਰਹਰੇ ॥
ਬੇਸੁਆ ਰਵਤ ਅਜਾਮਲੁ ਉਧਰਿਓ ਮੁਖਿ ਬੋਲੈ ਨਾਰਾਇਣੁ ਨਰਹਰੇ॥
ਨਾਮੁ ਜਪਤ ਉਗ੍ਰਸੈਣਿ ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ ॥੩॥
ਜਨ ਕਉ ਆਪਿ ਅਨੁਗ੍ਰਹੁ ਕੀਆ ਹਰਿ ਅੰਗੀਕਾਰੁ ਕਰੇ ॥
ਸੇਵਕ ਪੈਜ ਰਖੈ ਮੇਰਾ ਗੋਵਿਦੁ ਸਰਣਿ ਪਰੇ ਉਧਰੇ ॥
ਜਨ ਨਾਨਕ ਹਰਿ ਕਿਰਪਾ ਧਾਰੀ ਉਰ ਧਰਿਓ ਨਾਮੁ ਹਰੇ ॥੪॥੨॥
(ਪੰਨਾ ੯੯੫)

☆☆☆

# ਅੰਤਿਕਾ-II

## ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਭਗਤਾਂ ਬਾਰੇ ਆਏ ਹਵਾਲੇ :

### ਜੈਦੇਉ ਭਗਤ

ਪ੍ਰੇਮ ਭਗਤਿ ਜੈਦੇਉ ਕਰਿ ਗੀਤ ਗੋਵਿੰਦ[1] ਸਹਜ ਧੁਨਿ ਗਾਵੈ ।
ਲੀਲਾ ਚਲਿਤ ਵਖਾਣਦਾ ਅੰਤਰਜਾਮੀ ਠਾਕੁਰ ਭਾਵੈ ।
ਅਖਰੁ ਇਕੁ ਨ ਆਵੜੈ ਪੁਸਤਕ ਬੰਨ੍ਹਿ ਸੰਧਿਆ ਕਰਿ ਆਵੈ ।
ਗੁਣ ਨਿਧਾਨੁ ਘਰਿ ਆਇ ਕੈ ਭਗਤ ਰੂਪਿ ਲਿਖਿ ਲੇਖੁ ਬਣਾਵੈ ।
ਅਖਰ ਪੜ੍ਹਿ ਪਰਤੀਤਿ[2] ਕਰਿ ਹੋਇ ਵਿਸਮਾਦੁ ਨ ਅੰਗਿ ਸਮਾਵੈ ।
ਵੇਖੈ ਜਾਇ ਉਜਾੜਿ ਵਿਚਿ ਬਿਰਖੁ ਇਕੁ ਆਚਰਜੁ ਸੁਹਾਵੈ ।
ਗੀਤ ਗੋਵਿੰਦ ਸੰਪੂਰਣੋ ਪਤਿ ਪਤਿ ਲਿਖਿਆ ਅੰਤੁ ਨ ਪਾਵੈ ।
ਭਗਤਿ ਹੇਤਿ ਪਰਗਾਸੁ ਕਰਿ ਹੋਇ ਦਇਆਲੁ ਮਿਲੈ ਗਲਿ ਲਾਵੈ ।
ਸੰਤ ਅਨੰਤ[3] ਨ ਭੇਦੁ ਗਣਾਵੈ ॥੧੦॥

### ਨਾਮਦੇਵ

ਕੰਮ ਕਿਤੈ ਪਿਉ ਚਲਿਆ ਨਾਮਦੇਉ ਨੋ ਆਖਿ ਸਿਧਾਇਆ ।
ਠਾਕੁਰ ਦੀ ਸੇਵਾ ਕਰੀ ਦੁਧੁ ਪੀਆਵਣੁ ਕਹਿ ਸਮਝਾਇਆ ।
ਨਾਮਦੇਉ ਇਸਨਾਨੁ ਕਰਿ ਕਪਲ[4] ਗਾਇ ਦੁਹਿ ਕੈ ਲੈ ਆਇਆ ।
ਠਾਕੁਰ ਨੋ ਨ੍ਹਾਵਾਲਿ ਕੈ ਚਰਣੋਦਕੁ ਲੈ ਤਿਲਕੁ ਚੜ੍ਹਾਇਆ ।
ਹਥਿ ਜੋੜਿ ਬਿਨਤੀ ਕਰੈ ਦੁਧੁ ਪੀਅਹੁ ਜੀ ਗੋਬਿੰਦ ਰਾਇਆ ।
ਨਿਹਚਉ[5] ਕਰਿ ਆਰਾਧਿਆ ਹੋਇ ਦਇਆਲੁ ਦਰਸੁ ਦਿਖਲਾਇਆ ।
ਭਰੀ ਕਟੋਰੀ ਨਾਮਦੇਵਿ ਲੈ ਠਾਕੁਰ ਨੋ ਦੁਧੁ ਪੀਆਇਆ ।
ਗਾਇ ਮੁਈ ਜੀਵਾਲਿਓਨੁ ਨਾਮਦੇਵ ਦਾ ਛਪਰੁ ਛਾਇਆ ।
ਫੇਰਿ ਦੇਹੁਰਾ ਰਖਿਓਨੁ ਚਾਰਿ ਵਰਨ ਲੈ ਪੈਰੀ ਪਾਇਆ ।
ਭਗਤ ਜਨਾ ਦਾ ਕਰੇ ਕਰਾਇਆ ॥੧੧॥

---

੧ 'ਗੀਤ ਗੋਵਿੰਦ' ਨਾਂ ਦੀ ਇਕ ਸੰਸਕ੍ਰਿਤ ਪੁਸਤਕ ਜੋ ਭਗਤ ਜੈ ਦੇਵ ਜੀ ਦੀ ਕ੍ਰਿਤ ਹੈ ।
੨. ਨਿਸ਼ਚਾ । ੩. ਪਰਮੇਸ਼ੁਰ । ੪. ਜਿਸ ਗਊ ਦੇ ਥਣ ਕਾਲੇ ਹੋਣ । ੫. ਨਿਸ਼ਚਾ ।

## ਭਗਤ ਨਾਮਦੇਵ

ਨਾਮਾ ਛੀਂਬਾ ਆਖੀਐ ਗੁਰਮੁਖਿ ਭਾਇ ਭਗਤਿ ਲਿਵ ਲਾਈ।
ਖਤ੍ਰੀ ਬ੍ਰਾਹਮਣ ਦੇਹੁਰੈ ਉਤਮ ਜਾਤਿ ਕਰਨਿ ਵਡਿਆਈ।
ਨਾਮਾ ਪਕੜਿ ਉਠਾਲਿਆ ਬਹਿ ਪਛਵਾੜੈ ਹਰਿ ਗੁਣ ਗਾਈ।
ਭਗਤ ਵਛਲੁ ਆਖਾਇਦਾ ਫੇਰਿ ਦੇਹੁਰਾ ਪੈਜਿ ਰਖਾਈ।
ਦਰਗਹ ਮਾਣੁ ਨਿਮਾਣਿਆ ਸਾਧਸੰਗਤਿ ਸਤਿਗੁਰ ਸਰਣਾਈ।
ਉਤਮੁ ਪਦਵੀ ਨੀਚ ਜਾਤਿ ਚਾਰੇ ਵਰਣ ਪਏ ਪਗਿ ਆਈ।
ਜਿਉ ਨੀਵਾਨਿ ਨੀਰੁ ਚਲਿ ਜਾਈ ॥੪॥

## ਨਾਮਦੇਵ ਅਤੇ ਤ੍ਰਿਲੋਚਨ

ਦਰਸਨੁ ਦੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨੁ ਆਵੈ।
ਭਗਤਿ ਕਰਨਿ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤੁ[੬] ਸੁਣਾਵੈ।
ਮੇਰੀ ਭੀ ਕਰਿ ਬੇਨਤੀ ਦਰਸਨੁ ਦੇਖਾਂ ਜੇ ਤਿਸੁ ਭਾਵੈ।
ਠਾਕੁਰ ਜੀ ਨੋ ਪੁਛਿਓਸੁ ਦਰਸਨੁ ਕਿਵੈ ਤ੍ਰਿਲੋਚਨੁ ਪਾਵੈ।
ਹਸਿ ਕੈ ਠਾਕੁਰ ਬੋਲਿਆ ਨਾਮਦੇਉ ਨੋ ਕਹਿ ਸਮਝਾਵੈ।
ਹਥਿ ਨ ਆਵੈ ਭੇਟੁ[੭] ਸੋ ਤੁਸਿ[੮] ਤ੍ਰਿਲੋਚਨ ਮੈ ਮੁਹਿ ਲਾਵੈ।
ਹਉ ਅਧੀਨੁ ਹਾਂ ਭਗਤ ਦੇ ਪਹੁੰਚਿ ਨ ਹੰਘਾਂ[੯] ਭਗਤੀ ਦਾਵੈ।
ਹੋਇ ਵਿਚੋਲਾ ਆਨਿ ਮਿਲਾਵੈ ॥੧੨॥

## ਧੰਨਾ ਅਤੇ ਬ੍ਰਾਹਮਣ

ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ।
ਧੰਨੈ ਡਿਠਾ ਚਲਿਤੁ ਏਹੁ ਪੂਛੈ ਬਾਮ੍ਹਣੁ ਆਖਿ ਸੁਣਾਵੈ।
ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲ ਪਾਵੈ।
ਧੰਨਾ ਕਰਦਾ ਜੋਦੜੀ[੧੦] ਮੈ ਭਿ ਦੇਹ ਇਕ ਜੇ ਤੁਧੁ ਭਾਵੈ।
ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ ਗੈਲ[੧੧] ਛੁਡਾਵੈ।
ਠਾਕੁਰ ਨੋ ਨ੍ਹਾਵਾਲਿ ਕੈ ਛਾਹਿ[੧੨] ਰੋਟੀ ਲੈ ਭੋਗੁ ਚੜ੍ਹਾਵੈ।
ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾਵੈ।
ਹਉ ਭੀ ਮੂਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹੁ[੧੩] ਨ ਸੁਖਾਵੈ।
ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ।
ਭੋਲਾ ਭਾਉ ਗੋਬਿੰਦੁ ਮਿਲਾਵੈ ॥੧੩॥

---

੬. ਚਰਿੱਤ੍ਰ, ਕੌਤਕ। ੭. ਕੇਵਲ ਭੇਟ ਦੇਣ ਨਾਲ। ੮. ਤਰੁੱਠ ਕੇ। ੯. ਸਕਦਾ।
੧੦. ਮਿੰਨਤ। ੧੧. ਪਿੱਛਾ। ੧੨. ਲੱਸੀ। ੧੩. ਕੁਝ ਭੀ।

## ਬੇਣੀ ਭਗਤ

ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤੁ ਬਹੈ ਲਿਵ ਲਾਵੈ ।
ਕਰਮ ਕਰੈ ਅਧਿਆਤਮੀ[14] ਹੋਰਸੁ ਕਿਸੈ ਨ ਅਲਖੁ ਲਖਾਵੈ ।
ਘਰਿ ਆਇਆ ਜਾ ਪੁਛੀਐ ਰਾਜ ਦੁਆਰਿ ਗਇਆ ਆਲਾਵੈ ।
ਘਰਿ ਸਭ ਵਥੂ[15] ਮੰਗੀਅਨਿ ਵਲੁ ਛਲੁ ਕਰਿ ਕੈ ਝਥ ਲੰਘਾਵੈ ।
ਵਡਾ ਸਾਂਗੁ ਵਰਤਦਾ ਓਹ ਇਕ ਮਨਿ ਪਰਮੇਸਰੁ ਧਿਆਵੈ ।
ਪੈਜ ਸਵਾਰੈ ਭਗਤ ਦੀ ਰਾਜਾ ਹੋਇ ਕੈ ਘਰਿ ਚਲਿ ਆਵੈ ।
ਦੇਇ ਦਿਲਾਸਾ ਤੁਸਿ[16] ਕੈ ਅਣਗਣਤੀ ਖਰਚੀ ਪਹੁੰਚਾਵੈ ।
ਓਥਹੁ ਆਇਆ ਭਗਤਿ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ ।
ਭਗਤ ਜਨਾਂ ਜੈਕਾਰੁ ਕਰਾਵੈ ॥੧੪॥

## ਕਬੀਰ ਅਤੇ ਰਾਮਾਨੰਦ

ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ ।
ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ ।
ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ ।
ਪੈਰੀ ਟੁੰਬਿ ਉਠਾਲਿਆ 'ਬੋਲਹੁ ਰਾਮ' ਸਿਖ ਸਮਝਾਈ ।
ਜਿਉ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮੁ ਮਹਕਾਈ ।
ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ ।
ਅਚਰਜ ਨੋ ਅਚਰਜੁ ਮਿਲੈ ਵਿਸਮਾਦੈ ਵਿਸਮਾਦੁ ਮਿਲਾਈ ।
ਝਰਣਾ[17] ਝਰਦਾ ਨਿਝਰਹੁ[18] ਗੁਰਮੁਖਿ ਬਾਣੀ ਅਘੜ ਘੜਾਈ ।
ਰਾਮ[19] ਕਬੀਰੈ ਭੇਦੁ ਨ ਭਾਈ ॥੧੫॥

## ਸੈਣ

ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖੁ ਹੋਆ ਸੈਣੁ ਨਾਈ ।
ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ ।
ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ[20] ਸਬਾਈ ।
ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ ।
ਸੈਣ ਰੂਪਿ ਹਰਿ ਜਾਇ ਕੈ ਆਇਆ ਰਾਣੈ ਨੋ ਰੀਝਾਈ ।
ਸਾਧ ਜਨਾਂ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ ।
ਰਾਣੈ ਦੂਰਹੁੰ ਸਦਿ ਕੈ ਗਲਹੁੰ ਕਵਾਇ[21] ਖੋਲਿ ਪੈਨ੍ਹਾਈ ।
ਵਸਿ ਕੀਤਾ ਹਉਂ ਤੁਧੁ ਅਜੁ ਬੋਲੈ ਰਾਜਾ ਸੁਣੈ ਲੁਕਾਈ ।
ਪਰਗਟੁ ਕਰੈ ਭਗਤਿ ਵਡਿਆਈ ॥੧੬॥

---

੧੪. ਆਤਮਾ ਦੀ ਵਿਚਾਰ ਸੰਬੰਧੀ। ੧੫. ਵਸਤਾਂ। ੧੬. ਖ਼ੁਸ਼ ਹੋ ਕੇ। ੧੭. ਅੰਮ੍ਰਿਤ ਦਾ। ੧੮. ਆਤਮਾ ਤੋਂ। ੧੯. ਪ੍ਰਭੂ ਅਤੇ ਕਬੀਰ ਵਿੱਚ। ੨੦ਸਾਰੀ ਰਾਤ। ੨੧. ਕਬਾਅ (ਪੋਸ਼ਾਕ)।

## ਰਵਿਦਾਸ ਭਗਤ

ਭਗਤੁ ਭਗਤੁ ਜਗਿ ਵਜਿਆ[੨੨] ਚਹੁ ਚਕਾਂ ਦੇ ਵਿਚਿ ਚਮਿਰੇਟਾ ।
ਪਾਣ੍ਹਾ[੨੩] ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ ।
ਜਿਉ ਕਰਿ ਮੈਲੇ ਚੀਥੜੇ[੨੪] ਹੀਰਾ ਲਾਲੁ ਅਮੋਲੁ ਪਲੇਟਾ[੨੫] ।
ਚਹੁ ਵਰਨਾ ਉਪਦੇਸਦਾ ਗਿਆਨ ਧਿਆਨੁ ਕਰਿ ਭਗਤ ਸਹੇਟਾ[੨੬] ।
ਨ੍ਹਾਵਣਿ ਆਇਆ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ[੨੭] ।
ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ ।
ਲਗਾ ਪੁਰਬੁ ਅਭੀਚ[੨੮] ਦਾ ਡਿਠਾ ਚਲਿਤੁ ਅਚਰਜੁ ਅਮੇਟਾ ।
ਲਇਆ ਕਸੀਰਾ[੨੯] ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ ।
ਭਗਤ ਜਨਾਂ ਹਰਿ ਮਾਂ ਪਿਉ ਬੇਟਾ ॥੧੭॥

## ਭਗਤਾਂ ਦੀ ਜਾਤਿ ਨਹੀਂ

ਅਸੁਰ ਭਭੀਖਣੁ ਭਗਤੁ ਹੈ ਬਿਦਰੁ ਸੁ ਵਿਖਲੀ ਪਤ ਸਰਣਾਈ ।
ਧੰਨਾ ਜਟੁ ਵਖਾਣੀਐ ਸਧਨਾ ਜਾਤਿ ਅਜਾਤਿ ਕਸਾਈ ।
ਭਗਤੁ ਕਬੀਰੁ ਜੁਲਾਹੜਾ ਨਾਮਾ ਛੀਬਾ ਹਰਿ ਗੁਣ ਗਾਈ ।
ਕੁਲਿ ਰਵਿਦਾਸੁ ਚਮਾਰੁ ਹੈ ਸੈਣੁ ਸਨਾਤੀ[੩੦] ਅੰਦਰਿ ਨਾਈ ।
ਕੋਇਲ ਪਾਲੈ ਕਾਵਣੀ ਅੰਤਿ ਮਿਲੈ ਅਪਣੇ ਕੁਲ ਜਾਈ ।
ਕਿਸਨੁ ਜਸੋਧਾ ਪਾਲਿਆ [੩੧]ਵਾਸਦੇਵ ਕੁਲ ਕਵਲ ਸਦਾਈ ।
ਘਿਅ ਭਾਂਡਾ ਨ ਵਿਚਾਰੀਐ ਭਗਤਾ ਜਾਤਿ ਸਨਾਤਿ ਨ ਕਾਈ ।
ਚਰਣ ਕਵਲ ਸਤਿਗੁਰ ਸਰਣਾਈ ॥੫॥

---

੨੨. ਪ੍ਰਸਿੱਧ ਹੋਇਆ । ੨੩. ਜੁੱਤੀਆਂ । ੨੫. ਕਪੜੇ । ੨੫. ਲਪੇਟਿਆ ਹੋਇਆ ।
੨੬. ਸਮੇਤ । ੨੭. ਮੇਲੇ ਪੁਰ । ੨੮. ਅਭਿਜਿੱਤ ਨਛੱਤਰ । ੨੯. ਅਧੇਲਾ । ੩੦. ਨੀਵੀਂ ਜਾਤ ।
੩੧. ਵਾਸੁਦੇਵ ਦੀ ਕੁਲ ਦਾ ਕਮਲ ਹੀ ਅਖਵਾਇਆ ।

# ਅੰਤਿਕਾ - III

## ਪੁਸਤਕ ਦੇ ਲੇਖਕ


ਡਾ. ਜੋਧ ਸਿੰਘ
ਪ੍ਰੋਫੈਸਰ, ਧਰਮ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ ਪਟਿਆਲਾ

ਡਾ. ਗੁਰਨਾਮ ਕੌਰ
ਮੁਖੀ, ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ ਪਟਿਆਲਾ

ਡਾ. ਗੁਰਸ਼ਰਨਜੀਤ ਸਿੰਘ
ਗੁਰੂ ਨਾਨਕ ਅਧਿਐਨ ਵਿਭਾਗ,
ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ

ਡਾ. ਬਲਕਾਰ ਸਿੰਘ
ਪ੍ਰੋਫੈਸਰ, ਗੁਰੂ ਗ੍ਰੰਥ ਸਾਹਿਬ ਅਧਿਐਨ
ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਰੂਪ ਸਿੰਘ
ਸੰਪਾਦਕ, ਗੁਰਮਤਿ ਪ੍ਰਕਾਸ਼
ਸ੍ਰੀ ਅੰਮ੍ਰਿਤਸਰ

ਪ੍ਰਿੰ. ਲਾਭ ਸਿੰਘ
ਗੁਰੂ ਕਾਂਸ਼ੀ ਗੁਰਮਤਿ ਇੰਸਟੀਚਿਊਟ,
ਤਲਵੰਡੀ ਸਾਬੋ (ਬਠਿੰਡਾ)

ਗਿ. ਗੁਰਚਰਨ ਸਿੰਘ 'ਮੁਕਤਸਰੀ'
ਗੁਰੂ ਗੋਬਿੰਦ ਸਿੰਘ ਭਵਨ,
ਪੰਜਾਬੀ ਯੂਨੀਵਰਸਿਟੀ,
ਪਟਿਆਲਾ

ਡਾ. ਜਸਬੀਰ ਸਿੰਘ
ਪ੍ਰੋਫੈਸਰ ਤੇ ਮੁਖੀ, ਭਗਤ ਰਵਿਦਾਸ ਚੇਅਰ,
ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ

ਡਾ. ਹਰਭਜਨ ਸਿੰਘ 'ਖਾਲਸਾ'
10-ਸੀ, ਪੰਜਾਬੀ ਯੂਨੀਵਰਸਿਟੀ,
ਪਟਿਆਲਾ

ਪ੍ਰੋ: ਪਿਆਰਾ ਸਿੰਘ 'ਪਦਮ'
ਕਲਮ ਮੰਦਰ, ਲੋਅਰ ਮਾਲ, ਪਟਿਆਲਾ

ਪ੍ਰੋ: ਜੋਗਿੰਦਰ ਸਿੰਘ
ਬੀ-2/52, ਜਨਕਪੁਰੀ
ਨਵੀਂ ਦਿੱਲੀ

ਡਾ. ਹਰਪਾਲ ਸਿੰਘ
ਰੀਡਰ, ਧਰਮ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਡਾ. ਸੁਰਜੀਤ ਸਿੰਘ
ਪਿੰਡ ਤੇ ਡਾਕ. ਬਾਬਾ ਬਕਾਲਾ
ਜ਼ਿਲ੍ਹਾ ਅੰਮ੍ਰਿਤਸਰ

ਸ. ਸੁਖਦੇਵ ਸਿੰਘ 'ਸ਼ਾਂਤ'
36-ਬੀ, ਰਤਨ ਨਗਰ, ਪਟਿਆਲਾ

ਜਗਜੀਤ ਕੌਰ
ਪਿੰਡ ਤੇ ਡਾਕ. ਬਡਾਲਾ,
ਜ਼ਿਲ੍ਹਾ ਰੂਪ ਨਗਰ

ਡਾ. ਸਮਸ਼ੇਰ ਸਿੰਘ
ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਪ੍ਰਿੰ: ਸਤਿਬੀਰ ਸਿੰਘ (ਗੁਰਪੁਰਵਾਸੀ)
ਧਮੋਟ ਹਾਊਸ, ਰਾਜਬਾਹਾ ਰੋਡ,
ਪਟਿਆਲਾ

ਡਾ. ਵਜ਼ੀਰ ਸਿੰਘ
ਅਪਾਰਟਮੈਂਟ 9,
11/71 ਪੰਜਾਬੀ ਬਾਗ,
ਨਵੀਂ ਦਿੱਲੀ-110026

ਡਾ. ਜਗਜੀਤ ਸਿੰਘ
25, ਫੇਜ਼ 7, ਮੋਹਾਲੀ

ਸ. ਗੁਰਬਖਸ਼ ਸਿੰਘ
ਗਾਈਡ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

ਸ. ਚਮਕੌਰ ਸਿੰਘ
ਸਹਾਇਕ ਸੰਪਾਦਕ, ਗੁਰਮਤਿ ਪ੍ਰਕਾਸ਼
ਸ੍ਰੀ ਅੰਮ੍ਰਿਤਸਰ

ਇੰਦਰਜੀਤ ਕੌਰ
ਪੰਜਾਬੀ ਯੂਨੀਵਰਸਿਟੀ,
ਪਟਿਆਲਾ